2

ਸਭ ਤੋਂ ਵੱਡੀ ਤੇ ਅਸਲੀ

ਜਨਮ ਸਾਖੀ

[redacted]

# ਸ੍ਰੀ ਰਵਿਦਾਸ ਭਗਤ ਜੀ

ਗਿਆਨੀ ਸਰੂਪ ਸਿੰਘ ਰੜਿਆਲਾ.
V.P.O - ਰੜਿਆਲਾ ਤਹਿ: ਫਿਲੌਰ
ਜਿਲ੍ਹਾ - ਜਲੰਧਰ (ਪੰਜਾਬ) 144410.
Ph - 01826-235075 / 98150-03075.

ਰਚਿਤ–

ਗਿਆਨੀ ਬਰਕਤ ਸਿੰਘ ਜੀ 'ਅਨੰਦ' ਗੁਰਾਲਵੀ (ਧੱਕੜਾਂ)

ਪ੍ਰਕਾਸ਼ਕ–

ਭਾਃ ਜਵਾਹਰ ਸਿੰਘ ਕ੍ਰਿਪਾਲ ਸਿੰਘ ਐਂਡ ਕੋ:
ਪੁਸਤਕਾਂ ਵਾਲੇ, ਗਲੀ ਨੰ: 8, ਬਾਗ ਰਾਮਾ ਨੰਦ, ਅੰਮ੍ਰਿਤਸਰ

ਭੇਟਾ 30)

# ਭੂਮਿਕਾ

ਮਹਾਤਮਾ ਬੁਧ ਦੇ ਪਹਿਲਾਂ ਤੇ ਮਹਾਰਾਜਾ ਅਸ਼ੋਕ ਦੇ ਪਿਛੋਂ ਭਾਰਤ ਦੇ ਰਾਜਸੀ ਧਾਰਮਿਕ ਤੇ ਸਮਾਜਿਕ ਜੀਵਨ ਉਤੇ ਬ੍ਰਾਹਮਣਾਂ ਦਾ ਰਾਜ ਸੀ। ਬ੍ਰਾਹਮਣ ਆਪਣੀ ਮਰਜ਼ੀ ਨਾਲ ਲੋਕ ਜੀਵਨ ਨੂੰ ਚਲਾਉਂਦਾ ਰਿਹਾ। ਮਨੁਖ ਸਮਾਜ ਦੇ ਚਾਰ ਹਿੱਸੇ (ਵਰਨ) ਕਰ ਦਿਤੇ ਸਨ। ਬ੍ਰਾਹਮਣ ਰਾਜ ਵਿਚ ਸਭ ਤੋਂ ਬਹੁਤੀ ਤੰਗੀ ਤੇ ਨਿਰਾਦਰੀ ਇਸਤਰੀ ਜ਼ਾਤੀ ਤੇ ਸ਼ੂਦਰ ਜ਼ਾਤੀ ਦੀ ਹੁੰਦੀ ਰਹੀ। ਭਾਰਤ ਦੀ ਅਧਿਓਂ ਬਹੁਤੀ ਵਸੋਂ ਨੂੰ ਮਨੁਖ ਹੀ ਨਾ ਸਮਝਿਆ ਜਾਣ ਲਗਾ। ਪਸ਼ੂਆਂ ਨਾਲੋਂ ਵੀ ਮਾੜਾ ਸਲੂਕ ਕੀਤਾ ਜਾਂਦਾ ਸੀ। ਮਨੁਖ ਨੂੰ ਰਬ ਦੀ ਧਰਤੀ ਉਤੇ ਤੁਰਨੋਂ ਵੀ ਰੋਕਿਆ ਜਾਣ ਲਗਾ। ਇਸ ਦਾ ਫਲ ਹੋਇਆ ਕਿ ਧਾਰਮਿਕ ਤੇ ਸਮਾਜਕ ਜੀਵਨ ਦਾ ਢਾਂਚਾ ਵਿਗੜ ਗਿਆ। ਬ੍ਰਾਹਮਣ ਦੇ ਲਾਲਚੀ ਗਿਆਨੀ ਨੇ ਹਿੰਦੂ ਦੀ ਰਾਜਸੀ ਸ਼ਕਤੀ ਕਮਜ਼ੋਰ ਕਰਕੇ ਖੇਰੂੰ ਖੇਰੂੰ ਕਰ ਦਿਤੀ। ਰਾਜ ਪ੍ਰਦੇਸੀਆਂ 'ਮੁਸਲਮਾਨਾਂ' ਨੇ ਸਾਂਭ ਲਿਆ ਤੇ ਮੰਦਰਾਂ ਦੀ ਸੂਰਤ ਬਦਲ ਕੇ ਮਸੀਤਾਂ ਬਣਾ ਦਿਤੀਆਂ ਗਈਆਂ।

ਮਾੜੀ ਦਸ਼ਾ ਤੇ ਮਨੁਖਤਾ ਦੀਆਂ ਪੀੜਾਂ ਦਾ ਖਿਆਲ ਕਰ ਕੇ ਚੌਧਵੀਂ ਤੇ ਪੰਦਰਵੀਂ ਸਦੀ ਵਿਚ ਸਾਰੇ ਭਾਰਤ ਵਿਚ ਭਗਤੀ ਲਹਿਰ ਚਲੀ। ਲਹਿਰ ਵਾਹਿਗੁਰੂ ਦੀ ਅਸਲੀ ਲਹਿਰ ਸੀ। ਇਸ ਲਹਿਰ ਨੂੰ ਚਲਾਉਣ ਵਾਲੇ ਬ੍ਰਾਹਮਣ ਨਹੀਂ ਸਨ, ਸਗੋਂ ਉਨ੍ਹਾਂ ਜਾਤੀਆਂ ਵਿਚੋਂ ਸਨ ਜਿਨ੍ਹਾਂ ਨੂੰ ਵਾਹਿਗੁਰੂ ਦੇ ਪੁਤਰ ਨਹੀਂ ਸੀ ਸਮਝਿਆ ਜਾਂਦਾ। ਇਨਾਂ ਵਿਚੋਂ ਭਗਤ ਕਬੀਰ ਜੀ, ਤ੍ਰਿਲੋਚਨ ਜੀ, ਰਵਿਦਾਸ ਜੀ ਆਦਿ ਪ੍ਰਸਿਧ ਸਨ।

ਸ੍ਰੀ ਰਵਿਦਾਸ ਜੀ ਉਸ ਜਾਤੀ ਵਿਚੋਂ ਸਨ ਜੇਹੜੀ ਜਾਤੀ ਬਹੁਤੀ ਲੋਕ ਸੇਵਾ ਕਰਦੀ ਸੀ, ਪਰ ਆਰਥਿਕ ਪਹਿਲੂ ਤੋਂ ਬਹੁਤ ਗਰੀਬ ਸੀ। ਉਸ ਦੀਆਂ ਤਿਆਰ ਕੀਤੀਆਂ ਹੋਈਆਂ ਚਮੜੇ ਦੀਆਂ

ਜੁਤੀਆਂ ਤਾਂ ਉਚੀਆਂ ਜਾਤਾਂ ਵਾਲੇ ਪੈਰੀਂ ਪਾ ਲੈਂਦੇ, ਪਰ ਉਸਦੇ ਨਾਲ ਨਾ ਛੂਹਦੇ। ਸ੍ਰੀ ਰਵਿਦਾਸ ਜੀ ਨੇ ਇਸ ਅਨਿਆਇ ਪਥਰ ਦਿਲੀ ਤੇ ਵੇਰ ਵਿਰੋਧੀ ਵਲਵਲੇ ਦੇ ਵਿਰੁਧ ਅਵਾਜ਼ ਉਚੀ ਕੀਤੀ । ਭਗਤੀ ਦੇ ਸਿਮਰਨ ਨਾਲ ਪਹਿਲਾਂ ਆਪਣਾ ਜੀਵਨ ਉੱਚਾ ਕੀਤਾ ਤੇ ਮੁੜ ਵਾਹਿਗੁਰੂ ਦੀ ਸਹਾਇਤਾ ਨਾਲ ਭਗਤੀ ਪਰੇਮ ਤੇ ਸੇਵਾ ਦਾ ਉਪਦੇਸ਼ ਭਗਤ ਜੀਵਾਂ ਨੂੰ ਦਿਤਾ । ਉਹਨਾਂ ਦਾ ਜੀਵਨ ਇਕ ਰੋਸ਼ਨ ਮੁਨਾਰ ਹੈ ਜਿਸ ਆਸਰੇ ਜਾਵਨ ਬੇੜੀ ਭਵਸਾਗਰ ਤੋਂ ਪਾਰ ਕਰਨ ਵਿਚ ਸਹਾਇਤਾ ਮਿਲਦੀ ਹੈ। ਜੀਵਾਂ ਨੂੰ ਮਨੁਖ ਸਮਝਾਣ ਦਾ ਗਿਆਨ ਹੁੰਦਾ ਹੈ।

ਸ੍ਰੀ ਮਾਨ ਗਿਆਨੀ ਬਰਕਤ ਸਿੰਘ 'ਅਨੰਦ' ਨੇ ਸ੍ਰੀ ਭਗਤ ਰਵਿਦਾਸ ਜੀ ਦੇ ਜੀਵਨ ਨੂੰ ਸਰਲ ਪੰਜਾਬੀ ਬੋਲੀ (ਵਾਰਤਕ) ਵਿਚ ਪਰੇਮ ਭਗਤੀ ਦੀਆਂ ਸਾਖੀਆਂ ਵਿਚ ਲਿਖਿਆ ਹੈ । ਹਰ ਇਕ ਵਾਕ ਤੇ ਸ਼ਬਦ ਵਿਚ ਸ਼ਰਧਾ ਤੇ ਭਗਤੀ ਹੁੰਦੀ ਹੈ। ਭਗਤੀ ਮਾਰਗ ਦੇ ਉਸੇ ਗ੍ਰੰਥਾਂ ਦੀ ਅਤੀ ਲੋੜ ਹੈ। ਕਿਉਂਕਿ ਵਰਤਮਾਨ ਸਮਾਜ ਵਿਚ ਮੁੜ ਐਸੇ ਤਰ੍ਹਾਂ ਦੀ ਗਰਾਵਟ ਆ ਗਈ ਹੈ। ਅੱਜ ਸ੍ਰੀ ਰਵਿਦਾਸ ਜੀ ਦੇ ਜੀਵਨ, ਉਹਨਾਂ ਦੀ ਬਾਣੀ ਤੇ ਵਿਚਾਰਾਂ ਦਾ ਪ੍ਰਚਾਰ ਕਰਨ ਦੀ ਅਤੀ ਲੋੜ ਹੈ। ਇਸ ਗ੍ਰੰਥ ਨਾਲੋਂ ਚੰਗੇਰਾ ਪਹਿਲਾਂ ਕੋਈ ਗ੍ਰੰਥ ਸ੍ਰੀ ਰਵਿਦਾਸ ਜੀ ਦੇ ਜੀਵਨ ਉਤੇ ਨਹੀਂ ਲਿਖਿਆ ਗਿਆ । ਲਿਖਾਰੀ ਦੀ ਚੰਗੀ ਸੂਝ ਬੂਝ ਅਤੇ ਵਿਦਵਤਾ ਸ਼ਲਾਘਾ ਯੋਗ ਹੈ । ਸ੍ਰੀ ਰਵਿਦਾਸ ਜੀ ਦੇ ਭਗਤਾਂ ਨੂੰ ਇਹ ਗਰੰਥ ਪੂਜਯ ਸਮਝਕੇ ਰਖਣਾ ਤੇ ਪੜ੍ਹਨਾ ਚਾਹੀਦਾ ਹੈ । ਜੋ ਪੜ੍ਹੇਗਾ ਤੇ ਸ੍ਰੀ ਰਵਿਦਾਸ ਜੀ ਦੇ ਬਚਨਾਂ ਅਨੁਸਾਰ 'ਰਾਮ ਨਾਮ' ਦਾ ਸਿਮਰਨ ਕਰੇਗਾ ਉਹ ਜ਼ਰੂਰ ਜੀਵਨ ਮੁਕਤ ਗੁਰਮੁਖ ਬਣੇਗਾ।

'ਕਹਿ ਰਵਿਦਾਸ ਜੋ ਜਪੈ ਨਾਮੁ॥ ਤਿਸੁ ਜਾਤਿ ਨ ਜਨਮੁ ਨ ਜੋਨਿ ਕਾਮੁ॥'

ਦਲਜੀਤ ਸਿੰਘ ਬੀ. ਏ.
ਮੈਂਬਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ

# ਤਤਕਰਾ

੧ ੴ ਸਤਿਗੁਰ ਪ੍ਰਸਾਦਿ ॥

# ਜਨਮ ਸਾਖੀ
# ਸ੍ਰੀ ਰਵਿਦਾਸ ਭਗਤ ਜੀ

ਲੇਖਕ–ਗਿਆਨੀ ਬਰਕਤ ਸਿੰਘ 'ਅਨੰਦ' ਗੁਰਾਵਲੀ ( ਧੱਕੜਾਂ )

ਦੋਹਰਾ ॥

ਮੰਗਲਾਚਾਰ ਸ੍ਰੀ ਗੁਰਦੇਵ

ਬੰਦਉਂ ਸ੍ਰੀ ਗੁਰਦੇਵ ਜੀ ਕੋ ਜੋ ਇਛਾਂ ਪੁਜਾਵਨ ਹਾਰ ॥
ਮਮ ਹਿਰਦੇ ਵਾਸਾ ਕਰੋ ਮਯਾ ਅਪਨੀ ਧਾਰ ॥
ਅੰਧ ਲਖੇ ਡੋਰਾ ਸੁਨੇ ਪਿੰਗ ਮੇਰ ਟਢ ਜਾਇ ॥
ਗੁੰਗ ਰਸਨ ਕੋ ਪਾਪ ਹੈ ਜਬ ਗੁਰ ਹੋਤ ਸਹਾਇ ॥
ਚੀਟੀ ਤੇ ਕੁੰਚਰ ਹੁਤੇ ਮੂਢ ਹੋਤ ਬਲਵਾਨ ॥
ਜਹਿ ਧਨ ਧਨਵਾਨ ਨਾ ਪਹੁੰਚ ਹੀ ਪਹੁੰਚੇ ਤਹਾਂ ਸੁਜਾਨ ॥
ਪਾਂਚ ਤਤ ਕੇ ਜੀਵ ਸਭ ਏਕੋ ਕਾ ਬਿਸਥਾਰ ॥
ਏਕ'ਕਨਕ'ਤੇ ਹੋਤ ਜਯੋਂ'ਕਟਕ' ਅਨਕ ਪ੍ਰਕਾਰ ॥
ਬੰਧੂ ਚਾਰੋਂ ਵਰਨ ਕੇ ਵਰਨ ਭੇਦ ਤੇ ਰਹਿਤ ॥
ਸ੍ਰੀ ਭਗਤ ਰਵਿਦਾਸਕੀ ਗਾਥ ਅਨੰਦ ਕਵਿ ਕਹਿਤ ॥
ਯਿਹ ਵਰ ਦੀਜੇ ਜਗਤ ਪਤ ਮਿਟੇ ਪਾਂਚ ਅਰ ਤੀਨ ॥
ਕਲਿਪ ਬ੍ਰਿਛ ਤੁਮ ਹੋ ਪਿਤਾ ਮੈਂ ਪਲਾਸ ਗੁਨ ਹੀਨ ॥
ਅਨਕ ਜਨਮ ਮੈਂ ਭਰਮ ਕੇ ਆਇਓ ਤੁਮ ਸਰਨਾਏ ॥
ਜੋਤ ਮਲਾਵੋ ਜੋਤ ਗਹਿ ਭੁਜ ਕੰਠ ਲਗਾਵੋ ॥

# ਪ੍ਰਾਰੰਭ

ਦੁਨੀਆਂ ਕੈਂਹਦੀ ਹੈ ਕਿ ਰਬ ਸਾਰਿਆਂ ਦੀ ਸੁਣਦਾ ਹੈ। ਹੈ ਭੀ ਠੀਕ, 'ਫਰੀਦਾ ਖਾਲਕ ਖਲਕ ਮਹਿ,ਖਲਕ ਵਸੈ ਰਬ ਮਾਂਹਿ ਮੰਦਾ ਕਿਸਨੋ ਆਖੀਏ ਜਾਂ ਤਿਸ ਬਿਨੁ ਕੋਈ ਨਾਹਿ॥' ਕਾਦਰ ਨੇ ਇਕ ਮਿਟੀ ਇਕ ਨੂਰ ਇਕ ਪਵਨ ਭਾਵ ਕਿ ਪੰਜ ਤਤ ਤੋਂ ਕੁਲ ਸੰਸਾਰ ਦੀ ਰਚਨਾ ਕੀਤੀ ਹੈ ਤੇ ਉਸ ਨੂੰ ਘਮਿਆਰ ਵਾਂਗੂੰ ਆਪਣੇ ਘੜੇ ਹੋਏ ਵਡੇ ਛੋਟੇ ਸਾਰੇ ਭਾਂਡੇ ਪਿਆਰੇ ਹੁੰਦੇ ਹਨ। ਉਸਦੇ ਘੜੇ ਬਰਤਨਾਂ ਨੂੰ ਘਿਰਨਾ ਨਾਲ ਵੇਖਣ ਵਾਲਾ ਘੁਮਿਆਰ ਨੂੰ ਚੰਗਾ ਨਹੀਂ ਲਗਦਾ ਏਹੀ ਸੁਭਾਵ ਉਸ ਅਥਾਹ ਕੁਦਰਤਾਂ ਵਾਲੇ ਕਰਤਾ ਦਾ ਹੈ।

ਬ੍ਰਾਹਮਣ ਸਭਿਅਤਾ ਨੇ ਆਪਣੇ ਜ਼ਮਾਨੇ ਵਿਚ ਸੰਸਾਰ ਤੇ ਵਸਨ ਵਾਲੀਆਂ ਸਭ ਕੌਮਾਂ ਨੂੰ ਚਾਰ ਹਿਸਿਆਂ ਵਿਚ ਵੰਡ ਦਿਤਾ। (ਬ੍ਰਾਹਮਣ ਵੈਸ਼ ਛੱਤਰੀ ਤੇ ਸ਼ੂਦਰ) ਜਿਸ ਦਾ ਅਰਥ ਹੈ ਬ੍ਰਾਹਮਣ ਸਿਰ, ਛਤਰੀ ਛਾਤੀ, ਵੈਸ਼ ਪੇਟ ਤੇ ਸ਼ੂਦਰ ਪੈਰ ਬ੍ਰਾਹਮਣਾਂ ਨੇ ਪੈਰ ਨੂੰ ਮਲੀਨ ਹੋਣ ਕਰਕੇ ਛੇਕ ਦਿਤਾ, ਜਿਸ ਤੋਂ ਬਿਨਾਂ ਸਿਰ ਦਾ ਚਲਣਾ ਅਸੰਭਵ ਹੈ। ਏਥੋਂ ਤਕ ਸ੍ਰੀ ਮੰਨੂੰ ਜੀ ਨੇ ਮੰਨੂੰ ਸਿੰਮਰਤੀ ਵਿਚ ਇਹ ਕਾਨੂੰਨ ਲਿਖ ਮਾਰਿਆ ਕਿ ਸ਼ੂਦਰ ਨੂੰ ਮੰਦਰ ਵਿਚ ਆਉਣਾ ਤਾਂ ਕਿਤੇ ਰਿਹਾ ਲਾਗਿਓਂ ਦੀ ਲੰਘਣਾ ਵੀ ਜ਼ੁਲਮ ਹੈ। ਜੋ ਮੂਰਖ ਅਜਿਹਾ ਕਰੇ ਤਾਂ ਉਸਦੇ ਕੰਨਾਂ ਵਿਚ ਸਿਕਾ ਢਾਲਕੇ ਪਾ ਦਿਓ, ਤਾਂਕਿ ਰਾਮ ਦੇ ਪਵਿਤ੍ਰ ਨਾਮ ਨਾਮ ਨੂੰ ਏਹ ਪਾਪੀ ਅਪਵਿਤ੍ਰ ਨਾ ਕਰ ਦੇਵੇ। ਏਹ ਤੇ ਏਹੋ ਜਿਹੇ ਅਨੇਕ ਜਜੀਏ ਆਪਣੀ ਚੌਧਰ ਨੂੰ ਅਟਲ ਰਖਣ ਲਈ ਗਰੀਬ ਸ਼ੂਦਰਾਂ ਤੇ ਲਗਾ ਦਿਤੇ। ਵੇਖੋ ਮੰਨੂੰ ਸਿਮ੍ਰਤੀ।

ਇਹ ਦਿਨ ਰਾਤ ਇਕ ਕਰ ਕੇ ਪਾਣੀ ਥਾਂ ਲਹੂ ਡੋਹਲਦੇ ਸਰਬਤ

ਦਾ ਭਲਾ ਮੰਗਣ ਵਾਲਾ ਮਜ਼ਲੂਮ ਕੁਦਰਤ ਨੂੰ ਓਵੇਂ ਹੀ ਪਿਆਰਾ ਸੀ ਜਿਵੇਂ ਕਿਸੇ ਬ੍ਰਾਹਮਣ ਨੂੰ ਧੰਨ, ਸੋ ਬੇਹ ਖੁਦਗਰਜੀ ਬੰਦਿਆਂ ਦਾ ਵਤੀਰਾ ਕੁਦਰਤ ਨੂੰ ਚੰਗਾ ਨਾ ਲਗਾ ਤੇ ਉਸ ਨੂੰ ਚਾਹਿਆ ਕਿ ਏਹਨਾਂ ਨੂੰ ਉਚੇ ਕਰਨ ਲਈ ਕੋਈ ਸੂਰਬੀਰ ਕਾਮਲ ਮਰਦ ਸੰਸਾਰ ਵਿਚ ਭੇਜਾਂ, ਖਲਕ ਦੁਖੇ ਬਦ ਨੰਦ ਜੀ ਜੀ ਖਾਲਕ ਕੋਪੇ ਤਾਂਹਿ ਆਪਣੀ ਲਾਸਾਨੀ ਹਿਕਮਤ ਨਾਲ ਬਣਾਇਆ ਸ਼ੂਦਰ ਉਸਦਾ ਆਹਲਾ ਸ਼ਿੰਗਾਰ ਹੈ, ਇਸ ਵਿਚ ਦਿਮਾਗ ਹੈ, ਦਿਲ ਹੈ, ਹੱਥ ਹਨ, ਪੈਰ ਹਨ, ਖੂਨ ਹੈ, ਜਬਾਨ ਹੈ, ਨਕ ਮੂੰਹ ਹੈ, ਦੰਦ ਹਨ ਤੇ ਇਸ ਨੂੰ ਭੀ ਧੁਪ ਤੇ ਹਵਾ ਚੰਦ੍ਰਮਾਂ ਦੀ ਠੰਢ ਉਵੇਂ ਹੀ ਪ੍ਰਾਪਤ ਹੈ ਜਿਵੇਂ ਸਿਰ ਆਦਿਕ ਸ਼ਰੇਣੀਆਂ ਨੂੰ, ਫਿਰ ਇਸਨੂੰ ਮਲੀਨ ਕਹਿਕੇ ਛੇਕ ਦੇਣ ਵਾਲਾ ਕੁਦਰਤ ਨੂੰ ਕਿਵੇਂ ਚੰਗਾ ਲਗ ਸਕਦਾ ਸੀ।

ਸਮੇਂ ਦਾ ਚਕਰ ਚਲਿਆ ਬ੍ਰਾਹਮਣੀ ਰਾਜ ਸੰਸਾਰ ਤੋਂ ਇਸ ਈਰਖਾ ਨੇ ਖਤਮ ਕਰ ਦਿਤਾ ਮੁਸਲਮਾਨਾਂ ਨੇ ਮਕੇ ਅਰਬ ਤੋਂ ਉਠਕੇ ਦਿਲੀ ਤਖਤ ਤੇ ਕਬਜ਼ਾ ਕਰ ਲਿਆ ਤੇ ਇਹ ਸਿਰ ਉਹਨਾਂ ਮਲੇਛਾਂ ਦੇ ਪੈਰਾਂ ਤੇ ਝੁਕਣ ਲਗ ਪਿਆ। ਸਕੰਦਰ ਦੀ ਗਡੀ ਅਸਮਾਨ ਤੇ ਚੜ ਗਈ ਇਸਦੇ ਦਿਲ ਵਿਚ ਇਹ ਚਾਹ ਸੀ ਕਿ ਸਾਰੇ ਹਿੰਦੂ ਮੁਸਲਮਾਨ ਬਣ ਜਾਣ ਤਾਂ ਮੁਖਾਲਫਤ ਖਤਮ ਹੋਕੇ ਰਾਜ ਸਲਾਮਤ ਰਹਿ ਸਕਦਾ ਹੈ, ਸੋ ਏਹ ਯਤਨ ਉਸਨੇ ਅਰੰਭ ਰਖਿਆ ਤੇ ਗਰੀਬ ਕਮ ਨੂੰ ਗਲ ਨਾਲ ਲਾਕੇ ਸਨਮਾਨ ਕੀਤਾ ਤੇ ਆਪਣੀ ਤਕੜੀ ਪਰਜਾ ਬਣਾ ਲਈ।

ਜਨਤਾ ਜੱਜ ਹੈ, ਕਈ ਵਾਰ ਜਨਤਾ ਅੰਦੋਲਨ ਕਰਕੇ ਵਡੇ ਵਡੇ ਹੁਕਮਰਾਨਾਂ ਨੂੰ ਖਤਮ ਕਰ ਦੇਂਦੀ ਹੈ। ਛੋਟੇ ਛੋਟੇ ਲੋਕ ਕੀੜੀ ਵਾਂਗੂ ਹਾਥੀਆਂ ਨੂੰ ਢਾਹ ਸੁਟਦੇ ਹਨ, ਜੋ ਹੁਕਮਰਾਨ ਪਰਜਾ ਦੀ ਪਰਵਾਹ ਨਹੀਂ ਕਰਦੇ ਉਹ ਇਕ ਪਲੰਘ ਉਤੇ ਸੁਤੇ ਮਨੁਖ ਦੀ ਤਰਾਂ ਹਨ, ਜੋ ਸੁਪਨ ਵਿਚ ਤਖਤ ਤੇ ਬੈਠਦਾ ਹੈ ਤੇ ਅਖ ਖੁਲਣ ਤੇ ਆਪਣੀ ਕੰਗਾਲੀ

ਨੂੰ ਨੁਵਾਜਦਾ ਹੈ। 'ਸਬਰ ਦੀ ਅਗ' 'ਜਬਰ ਦੀ ਫੁਲਾਦੀ ਤੇਗ' ਨੂੰ ਪੰਘਾਰ ਕੇ ਮੋਮ ਕਰ ਸੁਟਦੀ ਹੈ, ਗੁਰੂ ਕਲਗੀਧਰ ਜੀ ਨੇ ਚਾਰ ਵਰਨ ਦੇ ਲੋਕਾਂ ਨੂੰ ਜਥੇਬੰਦ ਕਰਕੇ ਮੁਗਲ ਹਕੂਮਤ ਨੂੰ ਤਬਾਹ ਕਰ ਦਿਤਾ। ਮਹਾਤਮਾ ਗਾਂਧੀ ਦੀ ਸ਼ਾਂਤਮਈ ਲਹਿਰ ਨੇ ਅੰਗਰੇਜ਼ ਵਰਗੇ ਸਾਇੰਸਦਾਨ ਬਾਦਸ਼ਾਹ ਨੂੰ ਹਿੰਦੁਸਤਾਨ ਵਿਚੋਂ ਕਢ ਦਿਤਾ।

ਕਾਂਗਰਸ ਸਰਕਾਰ ਨੇ ਅਛੂਤਾਂ ਦਾ ਮਤਭੇਦ ਖਤਮ ਕਰਕੇ ਬੜੀ ਅਕਲ ਦਾ ਕੰਮ ਕੀਤਾ ਹੈ, ਜੋ ਹੁਕਮਰਾਨ ਪਰਜਾ ਨਾਲ ਪੁਤਰਾਂ ਵਾਂਗ ਪਿਆਰ ਕਰਦੇ ਹਨ ਉਹ ਇਕ ਟਬਰ ਵਾਂਗ ਸੁਖੀ ਵਸਦੇ ਹਨ। ਈਰਖਾ ਦੁਵੈਖ ਖੁਦਗਰਜੀ ਤਰੱਕੀ ਦੇ ਰਾਹ ਵਿਚ ਬੰਨ ਕੇ ਪੈਰ ਪੈਰ ਤੇ ਠੇਡੇ ਠੋਕਰਾਂ ਲਾ ਮਨੁਖ ਨੂੰ ਕੰਡ ਲਾ ਦੇਂਦੇ ਹਨ। ਗਰੀਬਾਂ ਦਾ ਪਿਆਰ ਪਾਤਸ਼ਾਹ ਦੇ ਸਿਰ ਛਤਰ ਬਣਕੇ ਝੁਲਦਾ ਹੈ। ਏਹ ਆਪਣੇ ਸਰਬੰਸ ਦਾ ਬਲੀਦਾਨ ਦੇ ਕੇ ਅਪਨੀ ਸਰਕਾਰ ਦੀ ਸੁਖ ਮੰਗਦੇ ਹਨ। ਜੇ ਕਦੇ ਬ੍ਰਾਹਮਣੀ ਤਹਿਜ਼ੀਬ ਗਰੀਬਾਂ ਨਾਲ ਨਫਰਤ ਭਰਿਆ ਵਰਤਾਉ ਨਾ ਕਰਦੀ ਤਾਂ ਗੁਲਾਮਾਂ ਦੀ ਖਡ ਵਿਚ ਡਿਗਕੇ ਸਦੀਆਂ ਤੀਕ ਪਸ਼ੂਆਂ ਵਾਲੀ ਜ਼ਿੰਦਗੀ ਨਾ ਭੋਗਦੇ।

ਮੇਰਾ ਮਨ ਰਵਿਦਾਸ ਭਗਤ ਦਾ ਨਾਮ ਲੈਣ ਨਾਲ ਖੇੜੇ ਵਿਚ ਆ ਜਾਂਦਾ ਹੈ। ਜਿਸਨੇ ਆਪਣੀ ਗਰੀਬ ਕੌਮ ਲਈ ਜੋ ਮਹਾਨ ਤਪ ਕੀਤਾ ਹੈ ਉਹ ਸ਼ਲਾਘਾ ਯੋਗ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਅਪਨੀ ਪਵਿਤਰ ਬਾਣੀ ਨਾਲ ਇਸਦੀ ਪਵਿਤਰ ਬਾਣੀ ਨੂੰ ਨਿਤ ਨਿਮਸਕਾਰਾਂ ਕਰਨ ਦਾ ਮਾਣ ਦਿਤਾ। ਮੈਂ ਚਾਹੁੰਦਾ ਹਾਂ ਕਿ ਇਸ ਦਾ ਅਨਮੋਲ ਜੀਵਨ ਹਰ ਘਰ ਵਿਚ ਸੂਰਜ ਦੀ ਤਰਾਂ ਪ੍ਰਕਾਸ਼ ਕਰੇ॥ ਰਵਿਦਾਸ ਜੀ ਦਾ ਪੂਰਾ ਜੀਵਨ ਪਹਿਲੇ ਮੈਂ ਕਵਿਤਾ ਦੀ ਸ਼ਕਲ ਵਿਚ ਪਾਠਕਾਂ ਅਗੇ ਪੇਸ਼ ਕੀਤਾ ਸੀ॥ ਜਿਸਨੂੰ ਬੜਾ ਸਲਾਹਿਆ ਗਿਆ ਹੈ॥ ਹੁਣ ਅਨੇਕਾਂ ਭਗਤਾਂ ਵਲੋਂ ਚਿਠੀਆਂ ਆਉਣ ਕਰਕੇ ਕਥਾ ਕਰਨ

ਲਈ ਪਵਿਤਰ ਜੀਵਨ ਵਾਰਤਕ ਰੂਪ ਵਿਚ ਅਰਪਣ ਕਰਨ ਦਾ ਹੀਆ ਕੀਤਾ ਹੈ। ਮੈਨੂੰ ਪੂਰਨ ਆਸ਼ਾ ਹੈ ਕਿ ਪਾਠਕ ਇਸ ਦੀ ਉਸ ਤੋਂ ਵਧਕੇ ਕਦਰ ਕਰਨਗੇ ਤੇ ਇਸ ਚਾਨਣ ਮੀਨਾਰ ਤੋਂ ਰੌਸ਼ਨੀ ਲੈ ਕੇ ਉਨਤੀ ਦੇ ਸਿਖਰ ਤੇ ਪੁਜਣ ਦਾ ਉਦਮ ਕਰਨਗੇ ਤੇ ਨਾਲ ਹੀ ਬੇਨਤੀ ਹੈ ਕਿ ਜੇ ਕੋਈ ਖਾਸ ਊਣਤਾਈ ਕਿਤੇ ਭਾਸੇ ਤਾਂ ਉਸਤੋਂ ਜਾਣੂ ਕਰਨ ਦੀ ਭੀ ਕ੍ਰਿਪਾਲਤਾ ਕਰਨੀ।

ਪ੍ਰਾਰਥਿਕ–
ਗਿਆਨੀ ਬਰਕਤ ਸਿੰਘ 'ਅਨੰਦ'
(ਗੁਰਾਲਾ ਧੱਕੜਾਂ)



੧ ਓ ਸਤਿਗੁਰ ਪ੍ਰਸਾਦਿ ॥



## ਪ੍ਰਸਿਧ ਵਿਦਵਾਨ ਪੰਡਤ ਨਰੈਣ ਸਿੰਘ ਜੀ ਗਿਆਨੀ

ਵਿਦਿਆ ਮਾਰਤੰਡ (ਮੁਜੰਗ) ਨਿਵਾਸੀ ਲਾਹੌਰ ਵਾਲਿਆਂ ਦਾ

## ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਮੁਖ ਰਚਨਾ

# ਸ੍ਰੀ ਦਸਮ ਗ੍ਰੰਥ ਸਾਹਿਬ ਜੀ

## ਸਟੀਕ

**ਛਪ ਕੇ ਤਿਆਰ ਹੋ ਗਿਆ ਹੈ। ਵਿਦਵਾਨਾਂ, ਕਥਾ ਵਾਚਕਾਂ, ਗਿਆਨੀਆਂ, ਗ੍ਰੰਥੀਆਂ ਨੂੰ ਕਈ ਚਿਰਾਂ ਤੋਂ ਉਡੀਕ ਸੀ।**

ਵੇਰਵਾ ਪੋਥੀਆਂ :–

**ਸ੍ਰੀ ਦਸਮ ਗ੍ਰੰਥ ਸਾਹਿਬ ਟੀਕਾ ਸੈਂਚੀ ਪਹਿਲੀ–**(ਪੰਨਾ ੧ ਤੋਂ ੧੫੫ ਤਕ) ਜਿਸ ਵਿਚ ਜਾਪ ਸਾਹਿਬ, ਅਕਾਲ ਉਸਤਤ, ਬਚਿਤ੍ਰ ਨਾਟਕ, ਚੰਡੀ ਚਰਿਤ੍ਰ ਪਹਿਲਾ, ਦੂਜਾ, ਚੰਡੀ ਦੀ ਵਾਰ ਤੇ ਗਿਆਨ ਪ੍ਰਬੋਧ ਤਕ ਦਰਜ ਹੈ। ਭੇਟਾ ੧੨੦) ਰੁਪੈ

**ਦੂਜੀ ਸੈਂਚੀ–**ਜਿਸ ਵਿਚ ਪੰਨਾ ੧੫੫ ਤੋਂ ੨੫੪ ਤਕ ਅਥ ਚੋਬੀਸ ਅਵਤਾਰ ਤੋਂ ਲੈ ਕੇ ਰਾਮਾ ਅਵਤਾਰ ਤਕ ਦਰਜ ਹੈ। ਭੇਟਾ ੧੨੦) ਰੁਪੈ

**ਤੀਜੀ ਸੈਂਚੀ–**ਜਿਸ ਵਿਚ (ਪੰਨਾ ੨੫੪ ਤੋਂ ੪੩੪ ਤਕ) ਸ੍ਰੀ ਕ੍ਰਿਸ਼ਨਾ ਅਵਤਾਰ ਦਰਜ ਹੈ। ਭੇਟਾ ੧੨੦) ਰੁਪੈ

**ਚੌਥੀ ਸੈਂਚੀ–**ਜਿਸ ਵਿਚ (ਪੰਨਾ ੪੩੪ ਤੋਂ ੬੧੧ ਤਕ) ਕ੍ਰਿਸ਼ਨਾ ਅਵਤਾਰ, ਖੜਗ ਸਿੰਘ ਦ, ਜੁਧ, ਨਰ ਅਵਤਾਰ,ਬਉਧ ਅਵਤਾਰ ਤੇ ਨਿਹਕਲੰਕੀ ਅਵਤਾਰ ਦਾ ਵਰਨਣ ਹੈ। ਭੇਟਾ ੧੨੦) ਰੁ:

**ਪੰਜਵੀਂ ਸੈਂਚੀ–**ਜਿਸ ਵਿਚ (ਪੰਨਾ ੬੧੧ ਤੋਂ ੮੦੮ ਤਕ) ਬ੍ਰਹਮਾ ਦੇ ਸਤ ਅਵਤਾਰ ਤੋਂ ਲੈ ਕੇ ਸ਼ਸਤਰ ਨਾਮ ਮਾਲਾ ਪੁਰਾਣ ਤਕ ਦਾ ਵਰਨਣ ਹੈ। ਭੇਟਾ ੧੨੦) ਰੁਪੈ

ਇਸ ਤੋਂ ਅਗਲੀਆਂ ਸੈਂਚੀਆਂ ਪੰਨਾ ੮੦੯ ਤੋਂ ਤ੍ਰਿਯਾ ਚਰਿਤ੍ਰਾਂ ਦੀਆਂ ਹਨ।

ਪ੍ਰਕਾਸ਼ਕ–

## ਭਾਈ ਜਵਾਹਰ ਸਿੰਘ ਕ੍ਰਿਪਾਲ ਸਿੰਘ ਐਂਡ ਕੋ:

ਪੁਸਤਕਾਂ ਵਾਲੇ, ਗਲੀ ਨੰ: 8, ਬਾਗ ਰਾਮਾ ਨੰਦ, ਅੰਮ੍ਰਿਤਸਰ



# ਜੀਵਨ ਝਾਤ

ਜਨਮ ਧਾਰਿਆ–੧੪੭੧ ਬਿਕ੍ਰਮੀ ੧ਹਾੜ ਐਤਵਾਰ ਪਹਿਰ ਰਾਤ ਰਹਿੰਦੀ
ਜਨਮ ਅਸਥਾਨ–ਬਸਤੀ ਕਾਂਸ਼ੀਪੁਰ ਦੇ ਪਾਸ (ਬਨਾਰਸ)
ਜ਼ਮਾਨਾ–ਦਿੱਲੀ ਪਤ ਸਕੰਦਰ ਲੋਧੀ
ਮਾਤਾ ਪਿਤਾ–ਕੌਂਸ ਦੇਵੀ, ਸੰਤੋਖ ਦਾਸ
ਗੁਰੂ–ਸ੍ਰੀ ਰਾਮਾਨੰਦ ਜੀ
ਵਿਆਹ–ਸ੍ਰੀ ਭਾਗ ਦੇਵੀ ਜੀ
ਸੰਤਾਨ– **
ਕੌਮ–ਜ਼ਾਤ ਚੁਮਾਰ, ਗੋਤ ਜਸੀ
ਸਾਰੀ ਆਯੂ–੧੦੪ ਸਾਲ ੮ ਮਹੀਨੇ
ਦਿਹਾਂਤ–੧੫੭੫ ਬਿਕ੍ਰਮੀ ੨੮ ਮਾਘ ਪੂਰਨਮਾਸ਼ੀ ਨੂੰ ਕਾਂਸ਼ੀ ਪੁਰੀ ਵਿਚ ਰਾਜਾ ਨਾਗਰ ਮਲ ਦੇ ਬਾਗ ਵਿਚ ਸਮਾਧੀ ਹੈ।

## (ਜਨਮ)

ਹਿੰਦੁਸਤਾਨ ਦੇ ਅੰਦਰ ਕਾਂਸ਼ੀ (ਬਨਾਰਸ) ਸ਼ਿਵਜੀ ਮਹਾਰਾਜ ਜੀ ਦੀ ਪੁਰੀ ਹਿੰਦੂ ਇਤਿਹਾਸ ਦਾ ਸਭ ਤੋਂ ਆਹਲਾ ਅਸਥਾਨ ਹੈ। ਇਸ ਪੁਰੀ ਨੂੰ ਸ਼ਿਵ ਜੀ ਨੇ ਅਸਥਾਪਨ ਕੀਤਾ ਅਤੇ ਵਰ ਦਿਤਾ ਕਿ ਜੋ ਮਨੁਖ

---

** ਜੀਵਨ ਝਾਤ ਪਹਿਲੇ ਸਫੇ ਤੇ ਇਸ ਲਈ ਦਿਤੀ ਹੈ ਕਿ ਪੜਚੋਲੀਆਂ ਨੂੰ ਸਾਰੇ ਗਰੰਥ ਨੂੰ ਪੜਚੋਲਨ ਦੀ ਲੋੜ ਨਾ ਪਵੇ। ਆਪ ਸਬੰਧੀ ਜੇ ਕਿਸੇ ਥੋਹ ਪਤੇ ਨੂੰ ਕਢਣਾ ਹੋਵੇ ਤਾਂ ਏਥੋਂ ਵੇਖ ਲਵੇ ਬਾਕੀ ਸਾਰੀ ਜ਼ਿੰਦਗੀ ਦਾ ਸਵਾਦ ਮਾਨਣ ਲਈ ਸਾਰੀ ਪੁਸਤਕ ਨੂੰ ਪੜ੍ਹੋ । ਆਪ ਦੇ ਵਡੇ ਵਡੇ ਰਾਜੇ ਮਹਾਰਾਜੇ ਸ਼ਰਧਾਲੂ ਸਨ। ਉਹ ਕਿਹੜਾ ਕਠੋਰ ਮਨ ਹੈ ਜੋ ਆਪ ਦੀ ਅੰਮ੍ਰਿਤ ਬਾਣੀ ਦੇ ਅਨੀਆਲੇ ਤੀਰ ਖਾ ਕੇ ਘਾਇਲ ਨਾ ਹੋ ਜਾਵੇ, ਆਪ ਜੀ ਦੀ ਸਾਰੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਹੈ।

ਏਥੇ ਪ੍ਰਾਣ ਤਿਆਗੇਗਾ ਉਹ ਮੁਕਤੀ ਪਾਵੇਗਾ। ਏਥੇ ਮੂਰਖ ਤੋਂ ਮੂਰਖ ਭੀ ਆਕੇ ਪੜ੍ਹੇਗਾ ਤਾਂ ਬੁਧੀ ਚਤੁਰ ਹੋਵੇਗੀ। ਏਥੇ ਰਹਿਣ ਵਾਲੇ ਨੂੰ ਸਭ ਸੁਖਾਂ ਦੀ ਪ੍ਰਾਪਤੀ ਹੋਵੇਗੀ। ਇਤਿਆਦਿਕ ਵਰਾਂ ਦੇ ਕਾਰਨ ਏਥੇ ਬੇਅੰਤ ਸੰਤ ਮਹਾਤਮਾਂ ਨਿਵਾਸ ਰਖਦੇ ਹਨ। ਇਹ ਸ਼ਹਿਰ ਸੰਸਕ੍ਰਿਤ ਦਾ ਭੰਡਾਰ ਹੈ। ਪੰਡਤ, ਜੋਤਸ਼ੀ ਏਥੇ ਵਿਦਿਆ ਹਾਸਲ ਕਰਦੇ ਹਨ ਹਿੰਦੂ ਰਾਜ ਦੇ ਸਮੇਂ ਏਥੇ ਕਲਵਤਰ ਨਾਲ ਸ਼ਰੀਕ *ਕਰਕੇ ਮੁਕਤੀ ਦੇਣ ਦਾ ਅਡਾ ਭੀ ਸੀ (ਜੋ ਅੰਗਰੇਜ਼ ਰਾਜ ਦੇ ਸਮੇਂ ਬੰਦ ਕੀਤਾ ਗਿਆ ਸੀ)।

ਏਥੇ ਪਵਿਤਰ ਸ਼ਹਿਰ ਵਿਚ ਕਾਲੂ ਨਾਮ ਦਾ ਚੁਮਾਰ ਰਹਿੰਦਾ ਸੀ ਜੋ ਜੁਤੀਆਂ ਗੰਢਣ, ਸੀਣ ਤੇ ਕਾਠੀਆਂ, ਲਗਾਮਾਂ, ਤਾਰੂ, ਗਦੇਲੇ ਆਦਿਕ ਬਨਾਉਣ ਦਾ ਕੰਮ ਕਰਦਾ ਸੀ। ਕਾਲੂ ਦੇ ਘਰ ਸ੍ਰੀ ਲਖਪਤੀ ਮਾਈ ਦੀ ਕੁਖੋਂ ਸੰਤੋਖ ਦਾਸ ਦਾ ਜਨਮ ਹੋਇਆ, ਬੜੇ ਚਾਵਾਂ ਮਲਾਰਾਂ ਨਾਲ ਬੱਚੇ ਦੀ ਪਾਲਣਾ ਕੀਤੀ। ਜਵਾਨ ਹੋਣ ਤੇ ਇਸ ਦੀ ਸ਼ਾਦੀ ਪਿੰਡ ਹਾਜੀ ਪੁਰ (ਏਥੋਂ ਦਾ ਤੁਲਸੀ ਰਾਮ ਪੰਡਤ ਸ੍ਰੀਤੁਲਸੀ ਰਮਾਇਣਦਾ ਕਰਤਾ ਹੋਇਆਹੈ) ਵਿਚ ਹਾਰੂ ਚੁਮਾਰ ਦੀ ਸਪੁਤ੍ਰੀ ਸ੍ਰੀ ਕੌਂਸ ਦੇਵੀ ਨਾਲ ਕੀਤੀ ਗਈ। ਮਾਤਾ ਕੌਂਸ ਦੇਵੀ ਬੜੇ ਸੁਸ਼ੀਲ ਸਰੂਪ ਤੇ ਉਚ ਇਖਲਾਕ ਵਾਲੀ ਦੇਵੀ ਸੀ, ਪਤੀ ਸੇਵਾ ਵਿਚ ਆਪਣਾ ਜੀਵਨ ਸਫਲ ਹੋਣਾ ਸਮਝਦੀ ਸੀ ਇਸ ਭਾਗਾਂ ਵਾਲੇ ਜੋੜੇ ਨੇ ਬਹੁਤ ਚਿਰ ਅਕਾਲ ਪੁਰਖ ਦੀ ਅਰਾਧਨਾ ਕੀਤੀ ਤੇ ਮਨ ਵਿਚ ਸੰਕਲਪ ਚਾਹਿਆ ਕਿ ਸਾਡੇ ਘਰ ਪ੍ਰਮਾਤਮਾ ਭਗਤ ਪੁਤਰ

---

*ਇਸ ਦੀ ਵਿਰਧਤਾ ਵਿਚ ਭਗਤ ਕਬੀਰ ਜੀ ਨੇ ਆਪਣੀ ਪਵਿਤਰ ਬਾਣੀ ਵਿਚ ਲਿਖਿਆ ਹੈ ਕਿ ਕਠੋਰ ਮਨ ਵਾਲਾ ਪਾਪੀ ਪੁਰਸ਼ ਕਾਂਸ਼ੀ ਵਿਚ ਮਰਨ ਨਾਲ ਨਰਕਾਂ ਤੋਂ ਕਦਾਚਿਤ ਨਹੀਂ ਬਚ ਸਕਦਾ ਤੇ ਧਰਮੀ ਪੁਰਸ਼ ਗਣੇਸ਼ ਦੇ ਵਸਾਏ ਸ਼ਹਿਰ 'ਹੜੰਬੇ' ਵਿਚ ਮਰਨ ਨਾਲ ਨਰਕਾਂ ਨੂੰ ਨਹੀਂ ਜਾਵੇਗਾ। ਨਿਰੰਕਾਰ ਨੇ ਤਾਂ ਅਮਲਾਂ ਦੇ ਫੈਸਲੇ ਕਰਨੇ ਹਨ, ਜਾਤ ਪਾਤ ਆਦਿ ਫੋਕਟ ਕਰਮ ਇਕ ਜੀਵ ਨੂੰ ਕੈਦ ਰਖਣ ਵਾਲੇ ਬੰਧਨ ਹਨ। ਯਥਾ–

ਮਨਹੁ ਕਠੋਰ ਮਰੈ ਬਨਾਰਸਿ ਨਰਕੁ ਨ ਬਾਂਚਿਆ ਜਾਈ ॥
ਹਰਿ ਕਾ ਸੰਤ ਮਰੈ ਹੜੰਬੈ ਤ ਸਗਲੀ ਸੈਨ ਤਰਾਈ ॥ ੩ ॥
[ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪੰਨਾ ੪੮੪ ]

ਪੁਤਰ ਪੈਦਾ ਕਰੇ ਤਾਂਕਿ ਸਾਡਾ ਉਧਾਰ ਹੋਵੇ ਤੇ ਕੁਲ ਦੀ ਜਾਇਦਾਦ ਤੇ ਇਜਤ ਸਹੀ ਸਲਾਮਤ ਬਣੀ ਰਹੇ।

ਘਟ ਘਟ ਕੀ ਜਾਨਣ ਵਾਲੇ ਦੀਨਾ ਬੰਧ ਕਰਤਾਰ ਤੇ ਏਹਨਾਂ ਦੀ ਫਰਿਅ ਦ ਸੁਣ ਹੀ ਲਈ ਵਗਤੀ ਪ੍ਰਵਾਨ ਹੋ ਗਈ ਤੇ ਮਨ ਦੀ ਇਛਾ ਅਨੁਸਾਰ ਤਰਦਿਆਂ ਨੂੰ ਸੰਮਤ ਚੌਦਾਂ ਸੌ ਇਕੱਤਰ ਦਿਨ ਐਤਵਾਰ ਪਹਿਰ ਰਾਤ ਰੈਂਹਦੀ ਵੇਲੇ ਪੁਤਰ ਦਾ ਸਧਾਗ ਪ੍ਰਾਪਤ ਹੋਇਆ। ਪਿਤਾ ਸੰਤੋਖ ਦਾਸ ਨੂੰ ਬੜੀ ਭਾਰੀ ਖੁਸ਼ੀ ਹੋਈ ਵਾਜੇ ਵਜਾਏ ਤੇ ਦਾਨ ਪੁੰਨ ਕੀਤੇ। ਦਾਈ ਨੇ ਬਾਲਕ ਦੇ ਚਿਹਨ ਚਕਰ ਦੇਖਕੇ ਸੰਤੋਖ ਦਾਸ ਤੇ ਕੌਂਸ ਦੇਵੀ ਨੂੰ ਪਾਤਿਸ਼ਾਹ ਪੁਤਰ ਪੈਦਾ ਹੋਣ ਦੀ †ਲਖ ਲਖ ਵਧਾਈ ਦਿਤੀ ਤੇ ਨਾਲ ਹੀ ਦਾਈ ਨੇ ਕਿਹਾ ਕੇ ਮੇਰੇ ਹੱਥਾਂ ਵਿਚ ਅਨੇਕਾਂ ਬਾਲਕ ਜਨਮੇ ਹਨ ਪਰ ਅਜ ਤਕ ਅਜੇਹਾ ਬਾਲਕ ਜਨਮਦਾ ਮੈਂ ਨਹੀਂ ਦੇਖਿਆ ਇਸ ਦੇ ਸਾਰੇ ਅੰਗ ਅਵਪਾਂਰਾਂ ਵਾਂਗ ਨੂਰ ਨਾਲ ਭਰਪੂਰ ਹੋ ਰਹੇ ਹਨ। ਇਹ ਤੁਹਾਡੇ ਨਾਮ ਨੂੰ ਜਗ ਤੇ ਉਚਾ ਕਰੇਗਾ, ਹੇ ਭਰਾ ਸੰਤੋਖ ਦਾਸ ਏਹ ਬਾਲਕ ਤੇਰੀ ਕੁਲ ਦਾ ਚੰਦਰਮਾਂ ਹੈ ਜਿਵੇਂ ਚਾਨਣੇ ਪਖ ਵਿਚ ਜਨਮ ਲਿਆ ਸੂ ਤਿਵੇ ਹੀ ਸੜਦੇ ਸੰਸਾਰ ਨੂੰ ਚਾਨਣੀ ਤੇ ਠੰਢ ਬਖਸ਼ੇਗਾ।

## ਨਾਮ ਰਖਣਾ

ਸਵੇਰੇ ਸ੍ਰੀ ਸੰਤੋਖ ਦਾਸ ਜੀ ਨੇ ਪੰਡਤ ਨੂੰ ਆਪਣੇ ਘਰ ਵਿਚ

---

ਰਵਿਦਾਸ ਜੀ ਦਾ ਜਨਮ ਹਾੜ ਦੀ ਪਹਿਲੀ ਤਾਰੀਖ ਦਾ ਪੜਤਾਲ ਕਰਨ ਤੇ ਮਿਲਦਾ ਹੈ। ਪਰੰਤੂ ਸਰਕਾਰੀ ਤੌਰ ਤੇ ਜਨਮ ਦਿਨ ਦੀਆਂ ਛੁਟੀਆਂ ਸਰਕਾਰ ਨੇ ਮਾਘ ਵਿਚ ਨੀਯਤ ਕੀਤੀਆਂ ਹਨ, ਜੋ ਗਲਤ ਹਨ; ਭਗਤ ਜੀ ਦਾ ਚਲਾਣਾ ਮਾਘ ਸੁਦੀ ਹੈ ਜਨਮ ਨਹੀ ਯਾਂ ਤਾਂ ਦਿਹਾਂਤ ਦੇ ਮੇਲੇ ਦੀਆਂ ਛੁਟੀਆਂ ਹਨ ਤੇ ਲਿਖਿਆ ਜਨਮ ਦਿਨ ਗਿਆਂ ਹੈ ਤੇ ਜਾਂ ਗਰਮੀਆਂ ਦੇ ਕਾਰਣ ਭਗਤ ਜੀ ਦਾ ਜਨਮ ਦਿਨ ਮਨਾਇਆ ਹੀ ਮਾਘ ਵਿਚ ਜਾਂਦਾ ਹੈ, ਮੈਨੂੰ ਜਿਤਨੇ ਗਰੰਥ ਦੇਖਣ ਦਾ ਮੌਕਾ ਮਿਲਿਆ ਹੈ ਸਭ ਵਿਚ ਜਨਮ ਦਿਹਾੜਾ ਹਾੜ ਸੰਗਰਾਂਦ ਦਾ ਲਿਖਿਆ ਹੈ। ਇਕ 'ਭਗਤ ਬਾਣੀ' ਗਿਆਨੀ ਬਿਸ਼ਨ ਸਿੰਘ ਜੀ ਦੀ ਹੈ ਉਸ ਵਿਚ ਜਨਮ ਮਘਰ ਮਹੀਨੇ ਦਾ ਲਿਖਿਆ ਹੈ ਜੋ ਪੜਤਾਲ ਕਰਨ ਤੇ ਠੀਕ ਨਹੀ ਜਾਪਦਾ।

ਦਾਸ 'ਅਨੰਦ'

ਬੁਲਾਯਾ ਸੁਵਛ ਆਸਨ ਤੇ ਵਛਣਾ ਰਖਕੇ ਪ੍ਰਣਾਮ ਕੀਤੀ ਤੇ ਬਾਲਕ ਦਾ ਦਰਸ਼ਨ ਕਰਾਯਾ। ਪੰਡਤ ਬਾਲਕ ਦੇ ਅੰਗ, ਚਿਹਨ, ਚਕਰ, ਵਰਨ ਦੇਖ ਕੇ ਹੈਰਾਨ ਹੋ ਗਿਆ ॥ ਖੁਸ਼ੀ ਨਾਲ ਭਰਪੂਰ ਹੋਕੇ ਸੰਤੋਖ ਦਾਸ ਨੂੰ ਕਹਿਣ ਲਗ ਕਿ ਭਾਈ ਤੂੰ ਭਾਗਾਂ ਵਾਲਾ ਪਿਤਾ ਹੈਂ, ਜਿਸਦੇ ਘਰ ਐਸਾ ਸੁੰਦਰ ਸਰੂਪ ਵਾਲਾ ਬਾਲਕ ਉਤਪਨ ਹੋਇਆ ਹੈ ਤੇਰੀ ਕੁਲ ਤਰੇਗੀ ਫੇਰ ਸਾਰੇ ਥਿਤ ਤੇ ਲਗਨ ਜੋੜਕੇ ਕਹਿਣ ਲਗਾ ਕਿ ਇਸਦਾ ਤੇਜ ਰਵਿ ( ਸੂਰਜ ) ਵਰਗਾ ਹੈ, ਇਸ ਲਈ ਬਾਲਕ ਦਾ ਨਾਮ ਰਵਿਦਾਸ ਨਿਕਲਦਾ ਹੈ ਸੋ ਆਪ ਨੂੰ ਵਧਾਈ ਹੋਵੇ। ਇਸ ਨੇ ਸੰਸਾਰੀ ਜੀਵਾਂ ਦੇ ਸੁਧਾਰ ਲਈ ਤੇਰੇ ਘਰ ਨੂੰ ਭਾਗ ਲਾਏ ਹਨ ਇਸਦੇ ਸਿਰ ਤੇ ਸ਼ੋਭਾ ਦਾ ਛਤਰ ਝੁਲੇਗਾ ਤੇ ਇਸਨੂੰ ਚਾਰੋਂ ਵਰਨ ਦੇ ਪ੍ਰਾਣੀ ਸਤਿਕਾਰਨਗੇ।

## ਪੜਨੇ ਪਾਣਾ

ਰਵਿਦਾਸ ਨੇ ਹਨੇਰੇ ਘਰ ਚਾਨਣ ਕਰ ਦਿਤਾ, ਦਾਦੀ ਲਖਪਤੀ ਬਾਲਕ ਨੂੰ ਕਦੇ ਕੁਛੜੋਂ ਨਹੀਂ ਸੀ ਲਾਹੁੰਦੀ, ਜਦ ਥਕ ਜਾਂਦੀ ਪੰਘੂੜੇ ਵਿਚ ਪਾਕੇ ਝੂਟੇ ਦੇਂਦੀ, ਬਾਲਕ ਦੂਜ ਦੇ ਚੰਦ੍ਰਮਾਂ ਵਾਂਗ ਜਿਉਂ ਜਿਉਂ ਵਡਾ ਹੁੰਦਾ ਤਿਵੇਂ ਤਿਵੇਂ ਘਰ ਵਿਚ ਰੌਣਕ ਵਧਣ ਲਗੀ। ਭਗਤ ਜੀ ਬਾਲਕ ਪੁਣੇ ਦੇ ਸੋਹਣੇ ੨ ਚੋਜਾਂ ਨਾਲ ਮਾਤਾ ਪਿਤਾ ਤੇ ਦਾਦੀ ਜੀ ਨੂੰ ਹਸਾਉਂਦੇ ਤੇ ਖੁਸ਼ ਰਖਦੇ ਸਨ, ਦਾਦੀ ਪੋਤਰੇ ਨੂੰ ਕਦੇ ਭੀ ਅੱਖੋਂ ਓਹਲੇ ਨਾ ਹੋਣ ਦੇਂਦੀ। ਬਾਲਕ ਦੀਆਂ ਕੋਮਲ ਬੁਲੀਆਂ ਤੇ ਕਦੇ ਰੋਣਾ ਨਹੀਂ ਸੀ ਆਇਆ, ਸਗੋਂ ਹਰ ਵੇਲੇ ਤਪੀਸਰਾਂ ਵਾਂਗੂੰ ਪਿਆਰ ਵਿਚ ਖੁਸ਼ ਤੇ ਮਸਤ ਰਹਿੰਦੇ ਸਨ। ਜੇ ਬਾਲਕਾਂ ਨਾਲ ਬਾਹਰ ਖੇਡਣ ਜਾਣ ਤਾਂ ਬਾਲਕਾਂ ਨੂੰ ਹਰੀ ਦੇ ਨਾਮ ਦੇ ਸਿਮਰਨ ਕਰਨ ਦਾ ਤਰੀਕਾ ਦਸਦੇ ਰਹਿੰਦੇ ਸਨ ॥ ਵੇਖਣ ਵਾਲੇ ਲੋਕ ਬਾਲਕ ਦੀਆਂ ਵਚਿਤਰ ਗਲਾਂ ਨੂੰ ਦੇਖਕੇ ਬੜੇ ਹੈਰਾਨ ਹੁੰਦੇ ਕਿ ਇਸ ਨੀਚ ਘਰਾਣੇ ਵਿਚ ਏਹੋ ਰਬ ਦਾ ਰੂਪ ਕਿਵੇਂ ਜਨਮ ਲੈ ਕੇ ਆ ਗਿਆ ਹੈ। ਬਾਲਕ ਨੂੰ ਜੋ ਚੀਜ਼ ਘਰੋਂ ਖਾਣ ਨੂੰ ਮਿਲਦੀ ਉਹ ਕੱਲ

ਨਹੀਂ ਖਾਂਦਾ, ਸਗੋਂ ਸਾਰੇ ਸੰਗੀ ਬਾਲਕਾਂ ਨੂੰ ਵੰਡਕੇ ਖਾਣ ਦੀ ਆਦਤ {ਸਿਖਿਆ} ਸਖੌਂਦਾ ਸੀ ਜੋ ਇਸ ਤਰਾਂ ਬਾਲਕਾ ਜਦ ਪੰਜ ਸਾਲ ਦਾ ਹੋ ਗਿਆ ਤਾਂ ਪਿਤਾ ਨੇ ਰਵਿਦਾਸ ਨੂੰ ਪੜਾਉਣ ਲਈ ਪੰਡਤ ਸ਼ਾਰਦਾ ਨੰਦ ਜੀ ਪਾਸ ਵਡੀ ਪਾਠਸ਼ਾਲਾ ਵਿਚ ਲਿਆਂਦਾ, ਪਤਾਸਿਆਂ ਦਾ ਥਾਲ ਤੇ ਇਕ ਰੁਪਈਆ ਪੰਡਤ ਜੀ ਦੇ ਅਗੇ ਰਖਕੇ ਪਰਨਾਮ ਕੀਤੀ, ਪੰਡਤ ਜੀ ਨੇ ਰੁਪਿਆ ਸੰਭਾਲ ਪਤਾਸੇ ਬਾਲਕਾਂ ਵਿਚ ਵੰਡ ਦਿਤੇ ਰਵਿਦਾਸ ਨੂੰ ਬੜੇ ਪਿਆਰ ਨਾਲ ਦਾਖਲ ਕਰ ਸੰਤੋਖ ਦਾਸ ਨੂੰ ਵਿਦਾ ਕੀਤਾ ਤੇ ਹੌਂਸਲਾ ਦਿਤਾ ਕਿ ਤੇਰੇ ਪੁਤਰ ਨੂੰ ਬੜੇ ਧਿਆਨ ਨਾਲ ਵਿਦਿਆ ਵਿਚ ਨਪੁੰਨ ਕਰਾਂਗਾ ਤੂੰ ਕਿਸੇ ਗਲ ਦਾ ਫਿਕਰ ਨਾ ਕਰੀਂ।

ਪਿਤਾ ਸੰਤੋਖ ਦਾਸ ਜੀ ਪੁਤਰ ਨੂੰ ਦਾਖਲ ਕਰਾ ਕੇ ਘਰ ਨੂੰ ਆ ਗਏ ਪਿਛੋਂ ਪੰਡਤ ਨੇ ਰਵਿਦਾਸ ਨੂੰ ਕਾ ਖਾ ਗਾ ਆਦਿਕ ਅਖਰ ਲਿਖ ਕੇ ਦਿਤੇ ਤੇ ਪੜਨ ਸਿਖਣ ਲਈ ਕਿਹਾ ਪਰ ਰਵਿਦਾਸ ਚੁਪ ਕਰਕੇ ਬੈਠਾ ਰਿਹਾ, ਏਸ ਨੂੰ ਦੇਖ ਕੇ ਪਾਠਸ਼ਾਲਾ ਦੇ ਸਾਰੇ ਵਿਦਵਾਨ ਪੰਡਤ ਕਵੀ ਜੋਤਸ਼ੀ ਸੰਨਿਆਸੀ, ਗੁਨੀ ਗਿਆਨੀ ਆ ਗਏ ਤੇ ਮਸਤ ਬੈਠਾ ਰਿਹਾ, ਇਸਨੂੰ ਦੇਖਕੇ ਕਹਿਣ ਲਗੇ ਇਸ ਨੀਚ ਕੁਲ ਦੇ ਭਾਗਾਂ ਵਿਚ ਕਿਥੇ ਵਿਦਿਆ ਹੈ ਏਸਨੂੰ ਵਿਦਿਆ ਦੀ ਸਾਰ ਕੀ ਹੈ। ਇਤਿ ਆਦਿਕ ਗੱਲਾਂ ਕਹਿਕੇ ਹਸਣ ਲਗ ਪਏ ਸ੍ਰੀ ਰਵਿਦਾਸ ਜੀ ਜੋ ਕੁਦਰਤੀ ਵਿਦਿਆ ਪੜੇ ਹੋਏ ਸਨ ਜਿਨਾਂ ਦੇ ਮਨ ਵਿਚ ਕੁਟ ਕੁਟਕੇ ਗਿਆਨ ਭਰਿਆ ਪਿਆ ਸੀ। ਇਹਨਾਂ ਹੰਕਾਰੀਆਂ ਦੇ ਕੁਬਚਨ ਸੁਣਕੇ ਪਵਿਤਰ ਮੁਖ ਤੋਂ ਪਹਿਲਾ ਸ਼ਬਦ ਉਚਾਰਨ ਕੀਤਾ ਏਹ ਆਪਦੀ ਬਾਣੀ ਦਾ ਸਭ ਤੋਂ ਪਹਿਲਾ ਸ਼ਬਦ ਹੈ ਜੋ ਪਾਠਸ਼ਾਲਾ ਵਿਚ ਉਚਾਰਨ ਹੋਇਆ।

## ਰਾਮਕਲੀ ਬਾਣੀ ਰਜਿਦਾਸ ਜੀ ਕੀ

੧ ਪੜੀਐ ਗੁਨੀਐ ਨਾਮੁ ਸਭੁ ਸੁਨੀਐ ਅਨਭਉ ਭਾਉ ਨਾ ਦਰਸੈ ॥
੨ ਲੋਹਾ ਕੰਚਨੁ ਹਿਰਨ ਹੋਇ ਕੈਸੇ ਜਉ ਪਾਰਸਹਿ ਨ ਪਰਸੈ ॥੧॥
੩ ਦੇਵ ਸੰਸੈ ਗਾਂਠਿ ਨ ਛੂਟੈ ॥ ਕਾਮ ਕ੍ਰੋਧ ਮਦ ਮਤਸਰ ਇਨ ਪੰਚਹੁ
ਮਿਲਿ ਲੂਟੈ ॥੧॥ ਰਹਾਉ ॥ ੪ ਹਮ ਬਡ ਕੁਬਿ ਕਲੀਨ ਹਮ ਪੰਡਿਤ ਹਮ
ਹਮ ਜੋਗੀ ਸੰਨਿਆਸੀ ॥ ੫ ਗਿਆਨੀ ਗੁਨੀ ਸੂਰ ਹਮ ਦਾਤੇ ਇਹ ਬੁਧਿ
ਕਬਹਿ ਨ ਨਾਸੀ ॥ ੨ ॥ ੬*ਕਹੁ ਰਵਿਦਾਸ ਸਭੈ ਨਹੀ ਸਮਝਸਿ ਭੂਲਿ
ਪਰੇ ਜੈਸੇ ਬਉਰੇ ॥ ੭ ਮੋਹਿ ਅਧਾਰੁ ਨਾਮ ਨਾਰਾਇਣ ਜੀਵਨ ਪ੍ਰਾਨ
ਧਨ ਮੋਰੇ ॥ ੩ ॥ ੧ ॥

[ ਸ੍ਰੀ ਗੁਰੂ ਗ੍ਰੰਥ ਸਾਹਿਬ ]

### ਅਰਥ

ਰਾਗ ਰਾਮਕਲੀ ਵਿਚ ਰਵਿਦਾਸ ਜੀ ਪਾਠਸ਼ਾਲਾ ਦੇ ਅਧਿਆਪਕਾਂ ਹੰਕਾਰੀਆਂ ਨੂੰ ਉਪਦੇਸ਼ ਕਰਦੇ ਹਨ:—

ਹੇ ਭਾਈ ੧ ਵੇਦਾਂ, ਪੁਰਾਨਾਂ ਸ਼ਾਸਤਰਾਂ ਨੂੰ ਭਾਵੇਂ ਕਿੰਨਾ ਪੜੀਏ ਤੇ ਉਹਨਾਂ ਵਿਚ ਦਸੇ ਨਾਮਾਂ ਨੂੰ ਵਿਚਾਰੀਏ ਤੇ ਸੁਣੀਏ ਤਾਂ ਵੀ ਅਸਲ {ਯਥਾਰਥ} ਗਿਆਨ ਨਹੀਂ ਹੁੰਦਾ। ੨ ਜਿਵੇਂ ਲੋਹੇ ਨੂੰ ਭਠੀ ਵਿਚ ਜਿੰਨਾ ਮਰਜ਼ੀ ਹੈ ਤਾਅ ਦਿਓ, ਉਹ ਸੋਨਾ ਹਿਰਨ [ਪਾਸੇ] ਦਾ ਨਹੀਂ ਬਣ ਸਕਦਾ, ਜਦੋਂ ਤਕ ਪਾਰਸ ਨਾਲ ਨਾ ਲਗੇ। ੩ ਹੇ ਦੇਵਤਾ ਜਨੋ

---

*ਸ੍ਰੀ ਗੁਰੂ ਗਰੰਥ ਸਾਹਿਬ ਵਿਚ ਜਿਤਨੇ ਭਗਤਾਂ ਦੀ ਬਾਣੀ ਦਰਜ ਹੈ ਏਹ ਕੇਵਲ ਇਕ ਅਕਾਲ ਪੁਰਖ ਦੀ ਅਰਾਧਨ ਕਰਨ ਵਾਲੇ ਸਨ। ਜਿਨਾਂ ਦਾ ਆਸ਼ਾ ਸਤਿਗੁਰਾਂ ਦੇ ਆਸ਼ੇ ਨਾਲ ਮਿਲਦਾ ਸੀ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਆਪਣੀ ਆਤਮਿਕ ਸ਼ਕਤੀ ਨਾਲ ਉਹਨਾਂ ਭਗਤਾਂ ਦੀਆਂ ਰੂਹਾਂ ਨੂੰ ਸਾਹਮਣੇ ਲਿਆਂਦਾ ਉਹਨਾਂ ਤੋਂ ਬਾਣੀ ਸੁਣੀ ਤੇ ਤੰਬੂ ਤੋਂ ਬਾਹਰ ਬੈਠੇ ਮਹਾਂ ਲਿਖਾਰੀ ਭਾਈ ਗੁਰਦਾਸ ਜੀ ਨੇ ਲਿਖੀ ਹੈ। ਸ਼ੰਕਾ ਨਵਿਰਤ ਕਰਨ ਲਈ ਸੂਰਜ ਪ੍ਰਕਾਸ਼ ਤੇ ਤਵਾਰੀਖ ਖਾਲਸਾ ਗਿਆਨੀ ਗਿਆਨ ਸਿੰਘ ਜੀ ਵਾਲੀ ਪੜਕੇ ਦੇਖੋ।

ਸੰਸਿਆਂ ਦੀ ਗੰਢ ਜੋ ਦਿਲਾਂ ਵਿਚ ਬਝੀ ਹੋਈ ਹੈ ਏਸ ਪੜਨ ਸੁਣਨ ਨਾਲ ਨਹੀਂ ਖੁਲਦੀ। ਕਾਮ ਕਰੋਧਿਾਇ ਪੰਜ ਵਿਸ਼ਿਆਂ ਨੇ ਮਨੁਖ ਨੂੰ ਲੁਟ ਲਿਆ ਹੈ। ਏਹ ਵਡੇ ਭਾਰੇ ਡਾਕੂ ਹਨ। ੪. ਤੁਹਾਨੂੰ ਇਹ ਹੰਕਾਰ ਹੈ ਕਿ ਅਸੀਂ ਵਡੇ ਕਵੀ ਹਾਂ ਉਚੀ ਕੁਲ ਦੇ ਪੰਡਤ ਹਾਂ ਬੜੇ ਭਾਰੇ ਜੋਗੀ ਤੇ ਸੰਨਿਆਸੀ ਹਾਂ। ਪ. ਅਸੀਂ ਗਿਆਨੀ ਗੁਣਵਾਨ ਵਡੇ ਬਹਾਦਰ ਤੇ {ਸਖੀ} ਦਾਤੇ ਹਾਂ। ਤੁਸਾਂ ਸਾਰੇ ਵੇਦ ਪੜ੍ਹ ਲਏ ਪਰ ਕੁਮਤ [ਹੰਕਾਰ ਰੂਪੀ ਬੁਧੀ] ਦੂਰ ਨਹੀਂ ਹੋਈ ਤੁਹਾਨੂੰ ਹੰਕਾਰ ਡਾਕੂ ਲੁਟੀ ਜਾ ਰਿਹਾ ਹੈ। ੬. ਰਵਿਦਾਸ ਜੀ ਕਹਿੰਦੇ ਹਨ ਤੁਸੀਂ ਸਾਰੇ ਬੌਰਿਆਂ ( ਮੂਰਖਾਂ ) ਵਾਂਗ ਭੁਲੇ ਹੋਏ ਹੋ। ਉਸ ਇਕ ਅਕਾਲ ਪੁਰਖ ਦੇ ਠੀਕ ਰਸਤੇ [ ਗਿਆਨ ] ਨੂੰ ਨਹੀਂ ਸਮਝਦੇ। ੭. ਮੈਨੂੰ ਇਕ ਨਰਾਇਣ [ਵਾਹਿਗੁਰੂ] ਦੇ ਨਾਮ ਦਾ ਹੀ ਅਧਾਰ {ਆਸਰਾ} ਹੈ ਉਸ ਦੇ ਨਾਮ ਧਨ ਦੇ ਆਸਰੇ ਹੀ ਮੈਂ ਜੀਉਂਦਾ ਹਾਂ। ਉਹੀ ਮੇਰੇ ਪ੍ਰਾਣਾਂ ਨੂੰ ਕਾਇਮ ਰਖਣ ਵਾਲਾ ਹੈ। ਵਿਦਿਆ ਪੜਨੇ ਕਰਕੇ ਪ੍ਰਮਾਤਮਾਂ ਦੀ ਪ੍ਰਾਪਤੀ ਨਹੀਂ ਸਮਝ ਲੈਣੀ ਚਾਹੀਦੀ।

### ਪੰਡਤ ਸੰਤੋਖ ਦਾਸ ਨੂੰ ਕਹਿਣਾ

ਰਵਿਦਾਸ ਜੀ ਤੋਂ ਇਹ ਉਪਦੇਸ਼ ਤੇ ਬਾਣੀ ਸੁਣਕੇ ਹੰਕਾਰੀਆਂ ਦੇ ਮਨਾਂ ਵਿਚ ਸ਼ਾਂਤ ਆਈ ਤੇ ਪ੍ਰਮਾਤਮਾਂ ਅਵਿਤਾਰ ਜਾਣ ਕਰ ਸਤਿਕਾਰ ਨਾਲ ਝੁਕ ਗਏ। ਇਕ ਅਵਾਜ਼ ਹੋਕੇ ਸਾਰਿਆਂ ਨੇ ਕਿਹਾ ਭਾਈ ਇਹ ਬਾਲਕ ਧੁਰ ਤੋਂ ਹੀ ਸਾਰੀ ਵਿਦਿਆ ਪੜ੍ਹਕੇ ਆਇਆ ਹੈ। ਸਾਡੇ ਪੜੌਨ ਦੀ ਲੋੜ ਨਹੀਂ ਹੈ। ਤਦ ਪੰਡਤ ਜੀ ਨੇ ਇਕ ਦੂਤ [ ਨੌਕਰ] ਨੂੰ ਭੇਜਕੇ ਆਪ ਦੇ ਪਿਤਾ ਸੰਤੋਖ ਦਾਸ ਨੂੰ ਸਦ ਕੇ ਸਾਰੀ ਕਹਾਣੀ ਸੁਣਾਈ ਤੇ ਕਿਹਾ ਸੰਤੋਖ ਦਾਸ ਜੀ ਤੁਸੀਂ ਵਡੇ ਭਾਗਾਂ ਵਾਲੇ ਹੋ ਤੁਹਾਡੇ ਘਰ ਵਿਚ ਪ੍ਰਮਾਤਮਾ ਨੇ ਇਸ ਬਾਲਕ ਨੂੰ ਅਵਿਤਾਰ ਦੀ ਪਦਵੀ ਬਖਸ਼ ਕੇ ਭੇਜਿਆ ਹੈ। ਇਹ ਚਾਰੇ ਵੇਦ ਅਠਾਰਾਂ ਪੁਰਾਣ ਛੀਏ ਸ਼ਾਸ਼ਤਰ ਜਾਣਦਾ

ਹੈ। ਜਿਥੇ ਇਸ ਦੀ ਬੁਧੀ ਹੁਣੇ ਹੀ ਪੁਜ ਗਈ ਹੈ। ਉਥੇ ਅਸੀਂ ਸਾਰੀ ਆਯੂ ਪੜ੍ਹ ਪੜ੍ਹਕੇ ਵੀ ਨਹੀਂ ਪੁਜ ਸਕੇ। ਇਸ ਲਈ ਇਸਨੂੰ ਪੜੌਣ ਦੀ ਸਾਡੇ ਕੋਲ ਸਮਰਥਾ ਨਹੀਂ ਹੈ। ਇਹ ਗੰਗਾ ਨੂੰ ਗਿਆਨ ਤੇ ਦੈਂਤਾਂ ਨੂੰ ਦੇਵਤੇ ਬਣਾਕੇ ਸੰਸਾਰ ਦਾ ਉਧਾਰ ਕਰੇਗਾ।

({ ਸੰਤੋਖ ਦਾਸ ਨੇ ਘਰ ਦੀ ਕਿਰਤ ਵਿਚ ਲਾਉਣਾ }

ਇਸ ਤਰਾਂ ਅਧਭੁਤ ਚੋਜ ਕਰਕੇ ਜਦੋਂ ਰਵਿਦਾਸ ਜੀ ਦ ਉਮਰ ਦਸ ਕੁ ਸਾਲ ਦੀ ਹੋ ਗਈ ਤਾਂ ਪਿਤਾ ਜੀ ਨੇ ਕਿਹਾ ਬਚਾ ਤੂੰ ਵਿਦਿਆ ਪੜ੍ਹ ਲੈਂਦੋਂ ਤਾਂ ਤੈਨੂੰ ਦੁਕਾਨ ਪਾ ਦੇਂਦੇ। ਕਰਤਾਰ ਨੇ ਮਾਇਆ ਬਥੇਰੀ ਦਿਤੀ ਹੋਈ ਹੈ ਤੇ ਮਾਇਆ ਹੀ ਮਾਇਆ ਕਮੌਂਦੀ ਹੈ। ਹਟੀ ਦਾ ਕੰਮ ਅਨਪੜ ਬੰਦੇ ਤੋਂ ਨਹੀਂ ਹੋ ਸਕਦਾ। ਜਾਂ ਤੈਨੂੰ ਕਿਸੇ ਹੋਰ ਚੰਗੇ ਵਣਜ ਵਿਚ ਲਾ ਦੇਂਦੇ ਜਿਸ ਨਾਲ ਘਰ ਵਿਚ ਚੰਗੀ ਇਜ਼ਤ ਬਣ ਜਾਂਦੀ ਜਾਂਦੀ ਪਰ ਪੁਤ ਹੁਣ ਪਿਓ ਦਾਦੇ ਦੀ ਕਿਰਤ ਹੀ ਸਿਖ ਲੈ ਜਿਸ ਨਾਲ ਰੋਟੀ ਕਮਾਕੇ ਖਾਣ ਜੋਗਾ ਹੋ ਜਾਵੇਂ। ਬੇ ਰੁਜ਼ਗਾਰ ਬੰਦੇ ਨੂੰ ਕੁਟੰਬ ਤਾਂ ਕਿਤੇ ਰਿਹਾ ਆਪਣਾ ਪੇਟ ਪਾਲਣਾ ਭੀ ਔਖਾ ਹੁੰਦਾ ਹੈ।

ਰਵਿਦਾਸ ਭਗਤ ਨੇ ਪਿਆਰੇ ਪਿਤਾ ਦੇ ਹੁਕਮ ਅਗੇ ਇਨਕਾਰ ਨਾ ਕੀਤਾ ਤੇ ਅਡੇ ਤੇ ਬੈਠਕੇ ਜੁਤੀਆਂ ਤੇ ਕਾਠੀਆਂ ਸੀਊਣ ਗੰਢਣ ਦੀ ਕਾਰ ਵਿਚ ਜੁੜ ਗਏ। ਪਿਤਾ ਦਾ ਥੋੜਾ ਜਿਹਾ ਇਸ਼ਾਰਾ ਪਾ ਕੇ ਆਪ ਬੜੀ ਸਿਆਣਪ ਤੇ ਹੁਸ਼ਿਆਰੀ ਨਾਲ ਚੰਗਾ ਕੰਮ ਕਰਨ ਲਗ ਪੈਂਦੇ, ਜਿਸ ਨੂੰ ਵੇਖਕੇ ਪਿਤਾ ਤੇ ਹੋਰ ਪ੍ਰਵਾਰ ਦੇ ਜੀ ਬੜੇ ਪ੍ਰਸੰਨ ਹੁੰਦੇ। ਨਵੀਆਂ ਜੁਤੀਆਂ ਦੇ ਉਪਰ ਐਸੇ ਵੇਲ ਬੂਟੇ ਪਾਉਂਦੇ ਕਿ ਵੇਖਣ ਵਾਲਾ ਹੈਰਾਨ ਹੋ ਜਾਂਦਾ॥ ਜੋ ਕੰਮ ਕੋਈ ਘੰਟੇ ਦਾ ਹੁੰਦਾ ਉਹ ਮਿੰਟਾਂ ਵਿਚ ਕਰਕੇ ਵੇਹਲੇ ਹੋ ਜਾਂਦੇ, ਪਿਤਾ ਨੇ ਆਪਣੇ ਕੰਮ ਵਿਚ ਲਾਇਕ ਜਾਣਕੇ ਆਪਣੇ ਭਾਗਾਂ ਨੂੰ ਧੰਨ ਆਖਿਆ। ਆਪ ਦਾ ਹਸਮੁਖਾ ਮਿਠ ਬੋਲਾ ਸੀਤਲ ਸੁਭਾ ਦੇਖ ਸਾਰੇ

ਲੋਗ ਸ਼ਲਾਘਾ ਕਰਦੇ ਤੇ ਸ਼ੋਭਾ ਸੁਣ ਸੁਣਕੇ ਬਾਲਕ ਦੇ ਦਰਸ਼ਨ ਕਰਨ ਔਂਦੇ ਤੇ ਜੋ ਸਵਾਲ ਕਰਦੇ ਉਸਦਾ ਐਸਾ ਯੋਗ ਜੁਆਬ [ਉਤਰ] ਦੇਂਦੇ ਕਿ ਸੁਆਲੀ ਅਗੋਂ ਨਿਰਉਤਰ [ਲਾਜਵਾਬ] ਹੋ ਜਾਂਦਾ।

ਰਵਿਦਾਸ ਜੀ ਦੇ ਨੇਤਰ ਹਮੇਸ਼ਾਂ ਥਲੇ ਨੂੰ ਨੀਵੇਂ ਰੈਂਹਦੇ ਸਨ ਆਪ ਨੇ ਆਮ ਲੋਕਾਂ ਵਾਂਗ ਕਦੇ ਆਸੇ ਪਾਸੇ ਨਹੀਂ ਸੀ ਝਾਕਿਆ। ਜਦੋਂ ਕੰਮ ਕਰਦੇ ਓਦੋਂ ਧਿਆਨ ਸੂਈ ਧਾਗੇ ਦੀ ਸੇਵਾ ਵਿਚ ਮਸਤ ਰਹਿੰਦੇ। ਜਦੋਂ ਵੇਹਲੇ ਹੁੰਦੇ ਉਦੋਂ ਨੇਤਰ ਬੰਦ ਕਰਨਿਰੰਕਾਰ ਦੀ ਜੋਤ ਨਾਲ ਸੁਰਤੀ ਜੋੜ ਲੈਂਦੇ॥ ਆਪ ਦੇ ਹੋਂਠ ਸਦਾ ਹਿਲਦੇ ਰਹਿਣ ਕਰਕੇ ਇਹ ਮਾਲੂਮ ਹੁੰਦਾ ਸੀ ਕਿ ਇਹ ਐਸੇ ਜਾਪ ਵਿਚ ਲਗੇ ਹਨ ਜਿਸਨੂੰ ਜਪਣ ਦੀ ਲੋੜ ਨਹੀਂ। ਸਵਾਸ ਸਵਾਸ ਨਾਲ ਆਪਣੇ ਆਪ ਜਾਪ ਹੋ ਰਿਹਾ ਹੈ।

ਅਜੱਪਾ ਜਾਪ ਨਾ ਵਿਸਰੈ ਆਦਿ ਜੁਗਾਦਿ ਸਮਾਏ॥

ਗਾਹਕ ਹਮੇਸ਼ਾਂ ਉਸ ਦੁਕਾਨ ਤੇ ਦੂਰੋਂ ਦੂਰੋਂ ਚਲਕੇ ਆਉਂਦੇ ਹਨ ਜਿਥੋਂ ਚੰਗਾ ਸਾਫ ਸੁਥਰਾ ਤੇ ਸਸਤਾ ਸੌਦਾ ਲਭੇ। ਆਪ ਪੱਕਾ ਧਾਗਾ ਲਾ ਕੇ ਐਸਾ ਸੋਹਣਾ ਕੰਮ ਕਰਦੇ ਕਿ ਗਾਹਕ ਦੂਜੀ ਵਾਰ ਦੂਜੀ ਦੁਕਾਨ ਤੇ ਨਾ ਜਾਂਦਾ। ਹੋਰਨਾਂ ਦੁਕਾਨਦਾਰਾਂ ਨਾਲੋਂ ਆਪ ਨਵੇਂ ਜੋੜੇ ਭੀ ਵਾਜਬੀ ਕੀਮਤ ਤੇ ਵੇਚਦੇ। ਚਮੜਾ ਕਮਾ ਕੇ ਠੀਕ ਲਾਣਾ, ਈਮਾਨਦਾਰੀ ਨਾਲ ਕੰਮ ਕਰਨਾ ਆਪਣਾ ਫਰਜ਼ ਸਮਝਦੇ ਸਨ। ਰਵਿਦਾਸ ਦੀ ਸਾਫ ਗੋਈ ਨੇ ਸਾਰੇ ਸ਼ਹਿਰ ਦੀਆਂ ਨਜ਼ਰਾਂ ਆਪਣੇ ਵਲ ਖਿਚ ਲਈਆਂ ਤੇ ਬਰਾਦਰੀ ਵਿਚ ਘਰ ਘਰ ਚਰਚਾ ਹੋਣ ਲਗੀ ਆਪ ਜੀ ਦੇ ਅਡੇ ਤੇ ਸਾਰਾ ਦਿਨ ਮੇਲਾ ਲਗਾ ਰਹਿੰਦਾ॥ ਹਰੇਕ ਆਉਣ ਵਾਲੇ ਸਜਣ ਦੀ ਜਲ ਪਾਣੀ ਦੀ ਸੇਵਾ ਕਰਨ ਵਿਚ ਤਿਆਰ ਬਰ ਤਿਆਰ ਹੋ ਜਾਂਦੇ।

## ਪਿਤਾ ਜੀ ਨੇ ਸ਼ਾਦੀ ਕਰਨੀ

ਰਵਿਦਾਸ ਜੀ ਨੂੰ ਆਪਣੇ ਕੰਮ ਕਾਰ ਵਿਚ ਲਾਇਕ ਦੇਖ ਕੇ ਮਾਤਾ ਪਿਤਾ ਨੂੰ ਸ਼ਾਦੀ ਕਰਨ ਦੀ ਰੀਝ ਹੋਈ। ਸੰਤੋਖ ਦਾਸ ਨੇ ਆਪਣੇ ਸਹੁਰਾ ਸਾਹਿਬ ਬਾਹੂ ਜੀ ਨੂੰ ਸੁਨੇਹਾ ਭੇਜਿਆ ਕਿ ਦੋਹਤੇ ਵਾਸਤੇ ਕੋਈ ਰਿਸ਼ਤਾ ਜਲਦੀ ਲਭਕੇ ਪਹੁੰਚੋ ਤਾਂਕਿ ਰਲ ਮਿਲਕੇ ਰਵਿਦਾਸ ਜੀ ਦਾ ਵਿਵਾਹ ਕਰੀਏ। ਇਸ ਸੁਨੇਹੇ ਨੂੰ ਸੁਣਦੇ ਸਾਰ ਹੀ ਬਾਹੂ ਬੜਾ ਖੁਸ਼ ਹੋਇਆ ਬਾਹੂ ਭੀ ਆਪਣੇ ਇਲਾਕੇ ਵਿਚ ਬਰਾਦਰੀ ਦਾ ਚੁਣਵਾਂ ਬੰਦਾ ਸੀ॥ ਸੋ ਇਸ ਨੇ ਮਿਰਜ਼ਾਪੁਰ ਨਾਮੀ ਪਿੰਡ ਵਿਚ ਇਕ ਸੁਸ਼ੀਲ ਲੜਕੀ ਦੇਖ ਕੇ ਸਾਹਾ ਸੋਧਕੇ ਸੰਤੋਖ ਦਾਸ ਨੂੰ ਖਬਰ ਭੇਜ ਦਿਤੀ ਤੇ ਇਹ ਦਿਨ ਵਿਆਹ ਲਈ ਬਿਕ੍ਰਮੀ ਸੰਮਤ ੧੪੯੨ ਜੇਠ ਦੀ ਸੰਗਰਾਂਦ ਮੁਕਰਰ ਹੋਇਆ॥ ਸੰਤੋਖ ਦਾਸ ਵਲੋਂ ਇਕਲੌਤੇ ਪੁਤਰ ਦੇ ਵਿਆਹ ਦੀ ਵਧ ਚੜਕੇ ਤਿਆਰੀ ਹੋਈ। ਆਪਣੇ ਸਾਰੇ ਰਿਸ਼ਤੇਦਾਰ ਬੁਲਾਏ ਤੇ ਗਰੀਬਾਂ ਨੂੰ ਦਾਨ ਪੁੰਨ ਕੀਤੇ ਅਤੇ ਆਏ ਮੇਲੀਆਂ ਦੀ ਵਿਤੋਂ ਵਧ ਕੇ ਸੇਵਾ ਕੀਤੀ।

ਦੂਸਰੇ ਦਿਨ ਅਰਥਾਤ ੧ ਜੇਠ ਨੂੰ ਸਵੇਰ ਵੇਲੇ ਨਿਉਂਦਰਾ ਭਾਜੀ ਲੈ,ਕੇ ਜਨੇਤ ਦੀ ਤਿਆਰੀ ਹੋਈ ਰਵਿਦਾਸ ਜੀ ਨੂੰ ਇਸ਼ਨਾਨ ਕਰਾਕੇ ਸੋਹਣਾ ਸਿਹਰਾ ਮਥੇ ਨਾਲ ਸਜਾਇਆ। ਜਾਂਞੀ ਛੋਟ ਕਰਦੇ ਵਾਜੇ ਵਜਾਉਂਦੇ ਬਘੀਆਂ ਤੇ ਸਵਾਰ ਹੋਕੇ ਮਿਰਜ਼ਾਪੁਰ ਵਿਖੇ ਪਹੁੰਚੇ॥ ਧੇਤਿਆਂ {ਧੀ ਵਾਲਿਆਂ} ਨੇ ਪਤੇਤਿਆਂ ਦਾ ਵਿਤੋਂ ਵਧ ਚੜ੍ਹਕੇ ਸਤਿਕਾਰ ਕੀਤਾ,। ਜਨੇਤ ਨੂੰ ਸੁੰਦਰ ਜਗਾ ਤੇ ਉਤਾਰ ਦਿਤਾ ਗਿਆ ਤੇ ਭਾਂਤ ਭਾਂਤ ਦੇ ਪਦਾਰਥ, ਫਲ ਮੇਵੇ ਛਕਾਏ ਗਏ॥ ਪ੍ਰਸ਼ਾਦ ਛਕਦ ਉਪਰੰਤ ਪਰੌਣਿਆਂ ਨੇ ਰਾਤ ਨੂੰ ਅਰਾਮ ਕੀਤਾ॥ ਸਵੇਰ ਹੁੰਦੇ ਸਾਰ ਹੀ ਬੇਦੀ ਗਡੀ ਗਈ ਤੇ ਜਨੇਤ ਜੰਗਲ ਪਾਣੀ ਹੋ ਇਸ਼ਨਾਨ ਕਰਕੇ ਬੇਦੀ ਦੇ ਲਾਗੇ ਸੁੰਦਰ ਸਿੰਘਾਸਨ ਤੇ ਸਜ ਗਈ॥ ਪੰਡਤ ਹਰਦਿਆਲ ਜੀ ਨੇ ਟ ਰੀਤੀ ਅਨੁਸਾਰ ਲੜਕੇ ਲੜਕੀ ਦੋਹਾਂ ਕੋਲੋਂ ਦੁਖ ਸੁਖ ਵਿਚ ਇਕ

ਦੂਜੇ ਦਾ ਇਕ ਰਸ ਸਾਥ ਦੇਣ ਦਾ ਪ੍ਰਣ ਲੈਕੇ ਲਾਵਾਂ ਪੜੀਆਂ ਤੇ ਰਵਿਦਾਸ ਜੀ ਤੇ ਆਪ ਜੀ ਦੀ ਸੁਪਤਨੀ ਭਾਗਨ ਦੇਵੀ ਨੇ ਬੇਦੀ ਦੇ ਉਦਾਲੇ ਚਾਰ ਪਰਦੱਖਨਾ ਕਰਕੇ ਨਿਮਸਕਾਰਾਂ ਕੀਤੀਆਂ। ਵਧਾਈਆਂ ਫੁਲਾਂ ਤੇ ਮਾਇਆ ਦਾ ਮੀਂਹ ਵਰਸਾਇਆ। ਅਭਿਆਗ ਸ੍ਰੀ ਰਵਿਦਾਸ ਜੀ ਦੀ ਚੜਦੀ ਕਲਾ ਦੇ ਸੋਹਲੇ ਗਾਣ ਲਗੇ। ਲਾਵਾਂ ਹੋ ਜਾਨ ਤੋਂ ਪਿਛੋਂ ਜਨੇਤ ਪ੍ਰਸ਼ਾਦ ਛਕ ਦਾਨ ਪੁੰਨ ਕਰਕੇ ਨੀਯਤ ਸਮੇਂ ਅਨੁਸਾਰ ਡੋਲੀ ਲੇ ਕੇ ਵਿਦਿਆ ਹੋਈ। ਚਾਵਾਂ ਭਾਵਾਂ ਨਾਲ ਵਾਪਸ ਕਾਂਸ਼ੀ ਵਿਚ ਪੁਜੇ। ਮਾਤਾ ਕੌਸਾਂ ਦੇਵੀ ਨੇ ਸਖੀਆਂ ਆਂਡਣਾਂ ਗਵਾਂਡਣਾਂ ਨੂੰ ਨਾਲ ਲੈ ਕੇ ਫੁਲਾਂ ਫੁਲਾਂ ਤੇ ਮੋਤੀਆਂ ਦੇ ਹਾਰਾਂ ਨਾਲ ਨੂੰਹ ਰਾਣੀ ਦਾ ਸਵਾਗਤ ਕੀਤਾ। ਸੁੰਦਰ ਬਹੂ ਵਾ ਚੰਦ ਤੋਂ ਕੋਮਲ ਤੇ ਸੁਨੱਖਾ ਸਰੂਪ ਦੇਖ ਦੇਖ ਸੱਸ ਤੇ ਹੋਰ ਰਿਸ਼ਤੇਦਾਰਨਾਂ ਗਦ ਗਦ ਹੋ ਗਈਆਂ। ਮਾਤਾ ਕੋਸਾਂ ਦੇਵੀ ਨੇ ਪਿਆਰੀ ਨੂੰਹ ਦੇ ਸਿਰ ਤੋਂ ਪਾਣੀ ਵਾਰ ਕੇ ਪੀਤਾ। ਮਾਨੋ ਕਿ ਅਕਾਲ ਪੁਰਖ ਤੋਂ ਇਹ ਸੁਭ ਦਾਤ ਮੰਗੀ ਕਿ ਅਸੀਂ ਨੂੰਹਾਂ ਸੱਸਾਂ ਦੋਵੇਂ ਮਾਵਾਂ ਧੀਆਂ ਬਣ ਕੇ ਰਹੀਏ। ਇਸ ਤਰਾਂ ਨਾਲ ਇਹ ਸੁਭਾਗ ਸਮਾਂ ਖੁਸ਼ੀਆਂ ਦੀ ਮਸਤੀ ਵੰਡਦਾ ਬਤੀਤ ਹੋਇਆ॥ ਵਿਆਹ ਦੇ ਉਪਰੰਤ ਸਾਰਾ ਮੇਲ ਮੰਡਲ ਸ਼ੁਭ ਅਸੀਸਾਂ ਦੇਂਦਾ ਦੇਂਦਾ ਵਿਦਾ ਹੋ ਗਿਆ।

## ਰਵਿਦਾਸ ਜੀ ਦੀ ਉਪਰਾਨਤਾ

ਸੰਤੋਖ ਦਾਸ ਨੇ ਆਪਣੇ ਸਪੁਤਰ ਦੀ ਸ਼ਾਦੀ ਬਚਪਨ ਦੇ ਸਮੇਂ ਵਿਚ ਏਸ ਲਈ ਕਰਨ ਦੀ ਛੇਤੀ ਕੀਤੀ ਕਿ ਰਵਿਦਾਸ ਮੋਹ ਵਿਚ ਪੈਕੇ ਉਦਾਸ ਰਹਿਣਾ ਸ਼ਾਇਦ ਛਡ ਦੇਵੇਗਾ। ਪਰ ਸਭ ਕੁਝ ਉਸ ਦੀ ਇਛਾ ਦੇ ਉਲਟ ਹੋਇਆ। ਆਪ ਦੀ ਸੇਵਾ ਸਿਮਰਨ ਦੀ ਰੁਚੀ ਸਗੋਂ ਪਹਿਲੇ ਨਾਲੋਂ ਭੀ ਦੋ ਕਦਮ ਅਗੇ ਵਧੀ 'ਭਗਤਾ ਤੇ ਸੰਸਾਰੀਆ ਜੋੜੁ ਕਦੇ ਨ ਆਇਆ॥' ਵਾਲੀ ਗਲ ਸੋਲਾਂ ਆਨੇ ਪੂਰੀ ਹੋਈ ਕੰਵਲ ਫੁਲ

ਜਿਵੇਂ ਜਲ ਵਿਚ ਰਹਿੰਦਾ ਹੋਇਆ ਭੀ ਜਲ ਤੇ ਸਪਰਸ਼ ਤੋਂ ਨਿਰਲੇਪ ਰਹਿੰਦਾ ਹੈ, ਭਾਵ ਹੈ ਕਿ ਪਾਣੀ ਜਿਤਨਾ ਵਧਦਾ ਹੈ, ਕੰਵਲ ਫੁਲ ਭੀ ਉਤਨਾ ਹੀ ਵਧ ਜਾਂਦਾ ਹੈ॥ ਇਸ ਤਰਾਂ ਮਿਰਦੰਗ ਤੇ ਰਬਾਬ ਨੂੰ ਠੋਹਕਰ ਰਾਗ ਤਾਲ ਵਿਚ ਬਦਲ ਦੇਂਦੀ ਹੈ। ਜਿਵੇਂ ਗੇਂਦ ਨੂੰ ਜਿਤਨਾ ਜ਼ੋਰ ਨਾਲ ਦਬਾ ਕੇ ਮਾਰਿਆ ਜਾਏ ਉਤਨੀ ਉਚੀ ਉਠਦੀ ਹੈ। ਇਵੇਂ ਹੀ ਮੋਹ ਰੂਪੀ ਜਲ ਨੇ ਆਪ ਦੀ ਬਿਰਤੀ ਦੇ ਕੰਵਲ ਫੁਲ ਤੇ ਕੋਈ ਅਸਰ ਨਾ ਕੀਤਾ, ਆਪਣੇ ਸਿਦਕ ਤੇ ਸ਼ੁਕਰਾਨੇ ਦੇ ਠੁਡਿਆਂ ਨਾਲ ਕਾਮ, ਕਰੋਧ, ਲੋਭ, ਮੋਹ, ਹੰਕਾਰ ਆਦਿ ਚਟਾਨਾਂ ਨੂੰ ਆਪਣੇ ਸਤ ਧਰਮ ਦੇ ਮਾਰਗ ਵਿਚੋਂ ਉਡਾਕੇ ਗੁਰਮੁਖ ਗਾਡੀ ਰਾਹ ਚਲਾਯਾ। ਮਾਤਾ ਪਿਤਾ ਇਸਤ੍ਰੀ ਆਦਿ ਦੇ ਪਿਆਰ ਵਿਚ ਭਿਜਕੇ ਭੀ ਆਪ ਪਰਵਾਹੇ ਹੋਏ ਚੰਦ ਵਾਂਗੂ ਚੜਦੀ ਕਲਾ ਵਿਚ ਰਹੇ ਆਪਣੀ ਧਰਮ ਦੀ ਕਿਰਤ ਵਿਚੋਂ ਗਰੀਬਾਂ ਨੂੰ ਜੋੜੇ ਮੁਫਤ ਗੰਢ ਕੇ ਜਾਂ ਸੀਉਂ ਕੇ ਦੇਂਦੇ। ਆਪ ਦੀ ਇਸ ਬੇਪ੍ਰਵਾਹੀ ਤੇ ਇਲਾਹੀ ਝਲਕ ਨੇ ਸੰਤੋਖ ਦਾਸ ਤੇ ਹੋਰ ਪਰਵਾਰ ਦਾ ਮੰਨ ਭੀ ਖੇੜੇ ਵਿਚ ਲੈ ਆਂਦਾ।

ਇਕ ਦਿਨ ਰ ਵਿਦਾਸ ਜੀ ਨੇ ਮਨ ਵਿਚ ਵਿਚਾਰ ਕੀਤੀ. ਕਿ 'ਨਾਮ ਤੋਂ ਬਗੈਰ ਮੁਕਤੀ' ਗੁਰੂ ਤੋਂ ਬਗੈਰ ਜੁਗਤੀ ਨਹੀਂ ਪਰਾਪਤ ਹੁੰਦੀ। ਸ੍ਰੀ ਰਾਮ ਚੰਦਰ, ਕ੍ਰਿਸ਼ਨ ਭਗਵਾਨ ਦਤਾਤਰੇ ਆਦਿਕ ਸਭ ਮਹਾਂ ਪੁਰਸ਼ਾਂ ਨੇ ਗੁਰੂ ਧਾਰਨ ਕੀਤੇ ਹਨ॥ ਇਸ ਲਈ ਸਭ ਤੋਂ ਪਹਿਲਾਂ ਕੰਮ ਗੁਰੂ ਧਾਰਨ ਕਰਨਾ ਹੈ॥ ਨਿਗੁਰੇ ਰਹਿਕੇ ਮਰਨਾ ਨਰਕਾਂ ਦਾ ਭਾਗੀ ਬਨਣਾ ਹੈ ਗੁਰੂ ਹਨੇਰੇ ਵਿਚ ਚਾਨਣ ਕਰਨ ਵਾਲਾ ਹੈ। ਜਿਥੇ ਕਰੋੜਾਂ ਸੂਰਜ, ਅਰਬ ਚਦਰਮਾਂ ਆਪਣੀਆਂ ਰਿਸ਼ਮਾਂ ਨਾਲ ਚਾਨਣ ਨਹੀਂ ਖਲਾਰ ਸਕਦੇ ਉਥੇ ਸਤਿਗੁਰੂ ਦੀ ਰਹਿਮਤ ਦੀ ਨਿਗਾਹ ਮਨ ਦੇ ਹਨੇਰੇ ਮੰਦਰ ਵਿਚ ਪ੍ਰਕਾਸ਼ਾਂ ਕਰਦੀ ਹੈ। ਚੰਦਰਮਾਂ ਦੀਆਂ ਕਿਰਨਾਂ ਸਰੀਰ ਨੂੰ ਸ਼ਾਂਤ ਕਰ ਸਕਦੀਆਂ ਹਨ, ਪਰ ਹਿਰਦੇ ਨੂੰ ਸ਼ਾਂਤੀ ਦੇਣ ਵਾਲਾ ਕੇਵਲ ਗੁਰੂ ਹੀ ਹੈ। ਇਸ ਲਈ ਸਭ ਤੋਂ ਪਹਿਲਾਂ ਕੋਈ ਪੂਰਨ ਗੁਰੂ ਧਾਰਨਾ ਚਾਹੀਦਾ ਹੈ। ਸਤ ਕੁਸੱਤ ਦੀ

ਨਿਗਾ ਕਰਕੇ, ਡੋਲਦੇ, ਤੇ ਥਿੜਕਦੇ ਮਨ ਨੂੰ ਹਿਮਾਲਾ ਪਰਬਤ ਦੀ ਤਰਾਂ ਅਹਿਲ ਕਰ ਦੇਵੇ। ਗੁਰੂ ਆਪਣੀ ਬਖਸ਼ਿਸ਼ ਦਾ ਚਪੂ ਲਾਕੇ ਨਾਮ ਦੀ ਬੇੜੀ ਵਿਚ ਬਠਾਕੇ ਹਰ ਪਰਾਨੀ ਮਾਤਰ ਨੂੰ ਭਵਜਲੋਂ ਪਾਰ ਕਰ ਦਿੰਦਾ ਹੈ 'ਪਾਰ ਲਗਾਏ ਭਵਜਲੋਂ ਸਤਿਗੁਰ ਹੈ ਬੇੜਾ, ਜਨਮ ਮਰਨ ਦਾ ਮੇਟਦੇ ਪਲਕਾਂ ਵਿਚ ਗੇੜਾ' ਸੁਖ ਗੁਰੂ ਦੀ ਸ਼ਰਨ ਵਿਚ ਦੁਨੀਆਂ ਦੇ ਸਾਰੇ। ਸਤਿਗੁਰੂ ਦਿਲ ਤਪਦੇ ਠਾਰੇ ਜਿਸ ਤੇ ਰਹਿਮਤ ਗੁਰੂ ਦੀ ਸੋ ਬੇਮੁਹਤਾਜਾ। ਜਿਸ ਤੇ ਬਖਸ਼ ਗੁਰੂ ਦੀ ਦੋ ਜਹਾਨਾਂ ਦਾ ਰਾਜਾ।

# ਰਵਿਦਾਸ਼ ਨੇ ਰਾਮਾ ਨੰਦ ਜੀ ਨੂੰ ਗੁਰੂ ਧਾਰਨਾ

ਮਨ ਵਿਚ ਦ੍ਰਿੜ ਇਰਾਦਾ ਧਾਰ ਕੇ ਇਕ ਦਿਨ ਭਗਤ ਰਵਿਦਾਸ ਸ੍ਰੀ ਰਾਮਾ ਨੰਦ ਬੈਰਾਗੀ ਦੀ ਸ਼ਰਨ ਆ ਡਿਗੇ ਤੇ ਹੱਥ ਜੋੜ ਕਰ ਕੇ ਬੇਨਤੀ ਕੀਤੀ ਹੇ ਗੁਰਦੇਵ ਮੈਨੂੰ ਆਪਣੇ ਦਾਸਾਂ ਦਾ ਦਾਸ ਜਾਨ ਕਰਕੇ ਨਾਮ ਦਾ ਦਾਨ ਪਰਦਾਨ ਕਰੋ। ਯਥਾ...'ਬਾਝੁ ਗੁਰੂ ਅੰਧੇਰ ਹੈ ਚੰਦ ਚੜਨ ਹਜ਼ਾਰਾਂ।' ਅਕਾਲ ਪੁਰਖ ਦੀ ਪਰਾਪਤੀ ਗੁਰੂ ਦੀ ਕਿਰਪਾ ਕਰਕੇ ਹੀ ਹੁੰਦੀ ਹੈ 'ਕਬੀਰ ਸੇਵਾ ਕਉ ਦੁਇ ਭਲੇ ਏਕੁ ਸੰਤੁ ਇਕੁ ਰਾਮੁ॥ ਰਾਮ ਜੋ ਦਾਤਾ ਮੁਕਤਿ ਕੋ ਸੰਤੁ ਜਪਾਵੈ ਨਾਮ॥' ਸਤਗੁਰੂ ਭਰਮ ਦੇ ਪਰਦੇ ਖੋਹਲ ਕੇ ਅਮਰ ਪਦਵੀ ਬਖਸ਼ਸ਼ ਦੇਂਦਾ ਹੈ ਤੇ ਸੁਰਤ ਸ਼ਬਦ ਵਿਚ ਲੀਨ ਹੋ ਜਾਂਦੀ ਹੈ। ਜਿਸ ਤਰਾਂ ਕੁੰਜੀ ਤੋਂ ਬਗੈਰ ਜੰਦਰਾ ਨਹੀਂ ਖੁਲਦਾ ਇਵੇਂ ਹੀ ਬਗੈਰ ਗੁਰੂ ਤੋਂ ਨਾਮ ਧਨ ਦੀ ਪ੍ਰਾਪਤੀ ਨਹੀਂ ਹੈ।

ਰਵਿਦਾਸ ਜੀ ਦੀ ਇਹ ਪ੍ਰੇਮ ਭਰੀ ਬਿਨੇ ਸੁਣ ਸ੍ਰੀ ਰਾਮਾ ਨੰਦ ਜੀ ਨੇ ਉਤਰ ਦਿਤਾ ਕਿ ਹੇ ਪੁਰਖਾ! ਇਕ ਤਾਂ ਤੂੰ ਨੀਚ ਜਾਤ ਦਾ ਹੈਂ ਚਮੜੇ ਦਾ ਕਰਮ ਕਰਦਾ ਹੈਂ ਕਿਸੇ ਕੁਲ ਨਾਲ ਤੇਰਾ ਸੰਬੰਧ

ਨਹੀਂ ਹੈ। ਮੇਰੇ ਗੁਰਦੇਵ ਜੀ ਤੇ ਵੇਦਾਂ ਦਾ ਕਹਿਣਾ ਹੈ ਕਿ ਸਿੱਖ ਚੰਗੇ ਜਾਤੀ ਵਾਲੇ, ਚੰਗੇ ਗੁਣਾਂ ਵਾਲੇ ਨੂੰ ਬਨਾਣਾ ਚਾਹੀਏ, ਸ਼ੂਦਰ ਦਾ ਸਿਖ ਸੇਵਕੀ ਨਾਲ ਕੁਝ ਤੁਅਲਕ ਨਹੀਂ ਹੈ ਤੇ ਨਾ ਹੀ ਸ਼ੂਦਰ ਨੂੰ ਭਜਨ ਬੰਦਗੀ ਕਰਨ ਦਾ ਹੱਕ ਹੈ॥ ਦੂਜੇ ਤੂੰ ਆਪ 'ਬ੍ਰਹਮ ਗਿਆਨੀ' ਹੈਂ ਕਾਂਸ਼ੀ ਪੁਰੀ ਦੇ ਸਭ ਵਿਦਵਾਨ ਤੇਰੀ ਸੋਭਾ ਕਰਦੇ ਥਕਦੇ ਨਹੀਂ। ਮੈਂ ਇਕ ਭੇਖਧਾਰੀ ਵੈਸ਼ਨੋਂ ਜੀਵ ਹਾਂ, ਤੂੰ ਇਕ ਨਿਰੰਕਾਰ ਦੇ ਨਾਮ ਨੂੰ ਜਪਨ ਵਾਲਾ ਹੈਂ। ਕਾਮ ਕਰੋਧ ਆਦਿ ਦੁਸ਼ਟ ਵਾਸ਼ਨਾਵਾਂ ਦਾ ਤੇਰੇ ਮਨ ਪਰ ਕਿੰਚਤ ਭਰ ਭੀ ਅਸਰ ਨਹੀਂ ਹੈ॥ ਜੋ ਭਾਂਡਾ ਅਗੇ ਭਰਪੂਰ ਹੋਵੇ ਉਸ ਵਿਚ ਹੋਰ ਵਸਤੂ ਪੌਣੀ ਠੀਕ ਨਹੀਂ ਹੁੰਦੀ। ਸੋ ਤੂੰ ਜਗਤ ਜੀਵਾਂ ਨੂੰ ਨਾਮ ਦਾਨ ਦੇਕੇ ਸੁਧਾਰ ਕਰ ਤੇ ਖੁਦ ਹੀ ਚਾਰੋ ਵਰਨ ਦਾ ਗੁਰੂ ਹੋਵੇਂਗਾ। ਪਿਛਲੇ ਜਨਮ ਦੇ ਸਭ ਪਾਤਕ ਲਥ* ਗਏ ਹਨ ਸੂਰਜ ਨੂੰ ਦੀਵਾ ਦਿਖਾਉਣਾ ਹਾਸੇ ਵਾਲੀ ਗੱਲ ਹੁੰਦੀ ਹੈ॥

---

* ਕੁਝ ਗਰੰਥਾਂ ਵਿਚ ਰਵਿਦਾਸ ਦਾ ਪਿਛਲੇ ਜਨਮ ਬਾਰੇ ਹਾਲ ਲਿਖਿਆ ਮਿਲਦਾ ਹੈ ਉਹ ਕਹਾਣੀ ਇਕ ਵਾਧੂ ਜਿਹੀ ਮਨੋਕਲਪਤ ਪ੍ਰਤੀਤ ਹੁੰਦੀ ਹੈ ਪਰ ਓਦਾਂ ਦੇਕਣ ਵਿਚ ਸਟੋਰੀ ਬੜੀ ਸੁੰਦਰ ਹੈ ਮਹਾਂ ਪੁਰਖ ਇਕ ਜਨਮ ਵਿਚ ਹੀ ਨਹੀ ਐਡੀ ਮਹਾਨ ਪਦਵੀ ਪਾ ਸਕਦੇ। ਪੂਰਬਲੇ ਜਨਮਾਂ ਦਾ ਸੰਜੋਗ ਮਨੁਖ ਦੀ ਤਰੱਕੀ ਦਾ ਕਾਰਨ ਹੋਂਦ ਹੈ। ਜੋ ਇਸ ਤਰਾਂ ਦਸਿਆ ਹੈ ਕਿ ਰਵਿਦਾਸ ਪਹਿਲੇ ਜਨਮ ਵਿਚ ਬ੍ਰਹਮਚਾਰੀ ਉਚੀ ਕੁਲ ਦਾ ਬੰਦਾ ਸੀ ਇਹ ਸ੍ਰੀ ਥਾਮਾ ਨੰਦ ਜੀ ਦੀ ਸੇਵਾ ਵਾਸਤੇ ਭਿਛਿਆ ਲਿਆਇਆ ਕਰਦਾ ਸੀ। ਇਕ ਦਿਨ ਬਾਣੀਏ ਕੋਲੋਂ ਰਸਦ ਲੈਕੇ ਰਵਿਦਾਸ ਨੇ ਰਸੋਈ ਤਿਆਰ ਕੀਤੀ। ਇਹ ਬਾਣੀਆ ਚੁਮਿਆਰ ਜਾਤ ਦੇ ਸ਼ਾਹੂਕਾਰ ਕੋਲ ਰਸਦ ਲੈਕੇ ਵਰਤਦਾ ਸੀ। ਜਦ ਸੁਆਮੀ ਜੀ ਰਾਤ ਨੂੰ ਆਪਣੇ ਸਿੰਘਾਸਨ ਤੇ ਸਮਾਧੀ ਲਾਨ ਲਈ ਸਜੇ ਤਾਂ ਮਨ ਵਿਚ ਕਲਪਨਾ ਪੈਦਾ ਹੋਈ ਅਤੇ ਧਿਆਨ ਅਸਥਿਤ ਨਾ ਹੋਇਆ ਗੁਰੂ ਜੀ ਨੇ ਦਿਨੇ ਚੇਲੇ ਰਵਿਦਾਸ ਨੂੰ ਪੁਛ ਕੀਤੀ ਕਿ ਸਿਖਾ ਰਾਤੀ ਭਜਨ ਕੈਸੇ ਵੈਸੇ ਘਰੋ ਲਿਆਂਦਾ ਹੈ। ਸਾਡੀ ਸਮਾਧੀ ਕਦੀ ਉਖੜੀ ਨਹੀ ਸੀ ਪਰ ਅਜ ਸੁਰਤ ਸ਼ਬਦ ਵਿਚ ਹੀ ਨਹੀ ਲਗਦੀ ਹੀ ਨਹੀ ਜਰੂਰ ਆਪ ਨੇ ਕਿਸੇ ਮਧਮ ਪੁਰਸ਼ ਦੇ ਘਰੋ ਸੀਧਾ ਮੰਗਕੇ ਪ੍ਰਸ਼ਾਦ ਤਿਆਰ ਕੀਤਾ ਹੈ ਆਪ ਸਚੋ ਸਚ ਦਸੋ।

ਰਵਿਦਾਸ ਨੇ ਗੁਰਾਂ ਅਗੇ ਸਚੋ ਸੱਚ ਹਾਲ ਦਸ ਦਿਤਾ ਕਿ ਮੈ ਇਕ ਬਾਣੀਏ ਕੋਲੋਂ ਰਸਦ ਲੈਕੇ ਤੁਹਾਡ

ਅਗੇ ਦੇਖੋ ਸਫਾ ੨੯ ਤੇ

ਸ੍ਰੀ ਰਾਮਾ ਨੰਦ ਜੀ ਦੀ ਇਹ ਗੱਲ ਸੁਣਕੇ ਰਵਿਦਾਸ ਜੀ ਬੜੇ ਹੈਰਾਨ ਹੋਏ ਤੇ ਬਿਨੈ ਕੀ ਗੁਸਾਂਈ ਜੀ ਤੁਸੀਂ ਗਿਆਨਵਾਨ ਹੋ, ਈਸ਼ਵਰ ਦੇ ਪੂਰਨ ਭਗਤ ਹੋ ਤੁਹਾਨੂੰ ਇਸ ਜਾਤ ਪਾਤ ਦੇ ਬੰਦਨਾ ਸੰਗਲਾਂ ਵਿਚ ਕੈਦ ਹੋਣਾ ਨਹੀਂ ਸੋਭਦਾ। ਇਹ ਮਲ ਮੂਤ ਦਾ ਭਰਿਆ ਥੈਲਾ ਜੋ ਕਿ ਹਰ ਇਕ ਜੀਵ ਦਾ ਇਸ ਉਤੇ ਗੁਮਾਨ ਕਰਨਾ ਆਪ ਵਰਗੇ ਬ੍ਰਹਮ ਗਿਆਨੀਆਂ ਦੀ ਸ਼ਾਨ ਵਿਰੁਧ ਹੈ। ਇਸ ਲਈ ਆਪ ਮੈਨੂੰ ਚੁਮਾਰ ਜਾਨ ਕੇ ਚਰਨਾਂ ਤੋਂ ਦੂਰ ਨਾ ਕਰੋ ਸਗੋਂ ਭੀਲਨੀ ਵਾਂਗ ਚਰਨ ਛੋਹ ਬਖਸ਼ਕੇ ਲੋਹੇ ਨੂੰ ਲਾਲ ਤੇ ਕਚ ਨੂੰ ਕੰਚਨ ਬਣਾ ਦਿਓ, ਤਾਂਕਿ ਆਵਾ ਗਵਨ ਦੇ ਪਰਸੰਗੀ ਝਗੜੇ ਵਿਚੋਂ ਛੁਟ ਜਾਵਾਂ, ਇਤਨੇ ਬਚਨ ਕਹਿਕੇ ਰਵਿਦਾਸ ਜੀ ਵੈਰਾਗ ਵਿਚ ਆ ਗਏ ਤੇ ਏਹ ਸ਼ਬਦ ਉਚਾਰਨ ਕੀਤਾ—

ਰਾਗ ਗਉੜੀ ਰਵਿਦਾਸ ਜੀ ਕੇ ਪਦੇ ਗਉੜੀ ਗੁਆਰੇਰੀ

ੴ ਮੇਰੀ ਸੰਗਤਿ ਪੋਚ ਸੋਚ ਦਿਨੁ ਰਾਤੀ ॥ ੨

---

( ਸਫਾ ੨੮ ਦੀ ਬਾਕੀ )

ਲੈ ਕੇ ਤੁਹਾਡੀ ਰਸੋਈ ਤਿਆਰ ਕੀਤੀ ਹੈ ਅਤੇ ਉਸਦਾ ਸ਼ਾਹ ਚੁਮਾਰ ਜਾਤ ਦਾ ਹੈ ਇਹ ਸੁਣ ਗੁਰੂ ਨੇ ਉਤਰ ਦਿਤਾ ਕਿ ਜਾਹ ਚਮਾਰਾਂ ਦੇ ਘਰ ਜਨਮ ਲਵੇਂਗਾ ਪਰ ਸੋਝੀ ਸਾਰੀ ਰਹੇਗੀ। ਕਿਉਂਕਿ ਤੂੰ ਮੈਨੂੰ ਨੀਚ ਕੁਲ ਦੇ ਘਰ ਦਾ ਭੋਜਨ ਖਵਾ ਦਿਤਾ ਹੈ ਸੋ ਰਾਮਾ ਨੰਦ ਦੇ ਇਸ ਸਰਾਪ ਦੇ ਕਾਰਨ ਰਵਿਦਾਸ ਨੇ ਗੰਗਾ ਤਟ ਤੇ ਜਾਕੇ ਪਰਾਨ ਤਿਆਗ ਦਿਤੇ ਤੇ ਚਮਾਰ ਘਰਾਣੇ ਵਿਚ ਜਨਮ ਲਿਆ। ਜਨਮ ਲੈਣ ਉਪ੍ਰੰਤ ਆਪ ਨੇ ਮਾਤਾ ਦਾ ਦੁਧ ਪੀਣਾ ਛਡ ਦਿਤਾ ਤਦ ਈਸ਼ਵਰ ਨੇ ਸ੍ਰੀ ਰਾਮਾ ਨੰਦ ਜੀ ਨੂੰ ਅਕਾਸ਼ਬਾਣੀ ਦੁਆਰਾ ਹੁਕਮ ਕੀਤਾ ਕਿ ਤੇਰਾ ਸਿਖ ਸੰਤੋਖ ਦੇ ਘਰ ਜਨਮ ਲੈ ਕੇ ਆਇਆ ਹੈ ਤੇ ਕੁਝ ਨਹੀਂ ਖਾਂਦਾ ਆਪ ਜਾਕੇ ਉਸਦਾ ਸਰਾਪ ਬਖਸ਼ੋ ਤਾਂਕਿ ਮਾਤਾ ਦਾ ਦੁਧ ਪੀਕੇ ਸਰੀਰ ਦੀ ਪੀੜ ਨੂੰ ਦੂਰ ਕਰੇ ਤਦ ਰਾਮਾ ਨੰਦ ਜੀ ਸੰਤੋਖ ਦਾਸ ਦੇ ਘਰ ਆਏ ਤੇ ਬਾਲਕ ਦੇ ਦਰਸ਼ਨ ਕਰ ਪ੍ਰਸੰਨ ਹੋਕੇ ਬਚਨ ਕੀਤਾ ਭਗਤਾ ਦੁਧ ਪੀ ਲੈ ਅਸੀਂ ਤੇਰੇ ਔਗਣ ਮੁਆਫ ਕੀਤੇ ਸਨ ਤੇ ਏਸੇ ਜਨਮ ਵਿਚ ਤੈਨੂੰ ਤਾਰਾਂਗੇ। ਤਦ ਬਾਲਕ ਨੇ ਰੋਣਾ ਬੰਦ ਕਰ ਦੁਧ ਚੁੰਘਿਆ।

ਨੋਟ—ਇਹ ਸਾਖੀ ਕਿਸੇ ਹੁਸ਼ਿਆਰੀ ਨੇ ਕਿਸੇ ਚੰਗੇ ਪਿਓ ਨੂੰ ਆਪਣਾ ਪਿਓ ਬਨਾਣ ਵਾਲੀ ਕਹਾਣੀ ਅਨੁਸਾਰ ਘੜੀ ਹੈ। ਈਸ਼ਵਰ ਸਭ ਸੰਸਾਰ ਦਾ ਹੈ ਉਸਨੂੰ ਕਿਸੇ ਦੀ ਜਾਤ ਪਾਤ ਨਾਲ ਈਰਖਾ ਜਾਂ ਹਿਤ ਨਹੀਂ ਹੈ

( ਅਨੰਦ )

ਮੇਰਾ ਕਰਮੁ ਕੁਟਿਲਤਾ ਜਨਮੁ ਕੁਭਾਂਤੀ ॥ ੧ ॥ {੩}
ਰਾਮ ਗੁਸਈਆ ਜੀਅ ਕੇ ਜੀਵਨਾ ॥ ਮੋਹਿ ਨ
ਬਿਸਾਰਹੁ ਮੈ ਜਨੁ ਤੇਰਾ ॥੧॥ਰਹਾਉ॥ ੪. ਮੇਰੀ ਹਰਹੁ
ਬਿਪਤਿ ਜਨ ਕਰਹੁ ਸੁਭਾਈ ॥ ਚਰਣ ਨ ਛਾਡਉ
ਸਰੀਰ ਕਲ ਜਾਈ ॥੨॥ ੫. ਕਹੁ ਰਵਿਦਾਸ ਪਰਉ
ਤੇਰੀ ਸਾਭਾ ॥ ਬੇਗਿ ਮਿਲਉ ਜਨ ਕਰਿ ਨ ਬਿਲਾਂਦਾ ॥੩॥

ਅਰਥ—ਗਉੜੀ ਰਾਗ ਵਿਖੇ ਰਵਿਦਾਸ ਜੀ ਆਪਣੇ ਗੁਰੂ ਜੀ ਨੂੰ ਬੇਨਤੀ ਦੁਆਰਾ ਕਹਿੰਦੇ ਹਨ—

੧. ਠੀਕ ਮੇਰੀ ਸੰਗਤ ਨੀਚਾਂ ਦੇ ਨਾਲ ਹੈ ਇਹੋ ਹੀ ਸੋਚ (ਵਿਚਾਰ) ਮੈਨੂੰ ਦਿਨ ਰਾਤ ਰੈਂਹਦੀ ਹੈ। ੨. ਮੇਰਾ ਕੰਮ ਭੀ ਕੁਟਲ {ਟੇਡਾ} ਜੇਹਾ ਹੈ ਤੇ ਜਨਮ ਭੀ ਖੁਟੀ ਤਰਾਂ ਦਾ ਹੈ। ੩. ਹੇ ਗੁਸਾਂਈ ਜੀ ਤੁਸੀਂ ਜੀਆਂ ਨੂੰ ਜੀਵਨ ਦਾਨ ਦੇਣ ਵਾਲੇ ਹੋ ਇਸ ਲਈ ਮੈਨੂੰ ਦਿਲੋਂ ਨਾ ਵਸਾਰਹੁ ਮੈਂ ਤੁਹਾਡਾ ਦਾਸ ਹਾਂ। ੪. ਹੇ ਗੁਰਦੇਵ, ਮੇਰੀ ਬਿਪਤ {ਪੀੜਾ} ਦੂਰ ਕਰੋ ਤੇ ਦਾਸ ਬਣਾਕੇ ਸਹਾਇਤਾ ਕਰੋ ਭਾਵ ਦਾਸਾਂ ਵਾਲਾ ਸੁਭਾਵ ਬਖਸ਼ੋ। ਮੈਂ ਆਪ ਦੇ ਚਰਨ ਨਹੀਂ ਛਡਾਂਗਾ ਮੇਰਾ ਸਰੀਰ ਭਾਵੇਂ ਕਲ {ਭਲਕ} ਨੂੰ ਹੀ ਚਲਿਆ ਜਾਵੇ। ੫. ਹੇ ਗੁਰਦੇਵ, ਰਵਿਦਾਸ ਤੇਰੀ ਸ਼ਰਨ [ ਸਾਭਾ ] ਵਿਚ ਡਿਗਾ ਹੈ। ੬. ਇਸ ਲਈ ਛੇਤੀ ਮੇਲ ਲਵੋ ਦੇਰੀ ਨਾ ਕਰੋ।

## ਰਾਮਾ ਨੰਦ ਜੀ ਨੇ ਚਰਨੀ ਲਾਉਣਾ

ਰਵਿਦਾਸ ਜੀ ਦੀ ਇਸ ਨਿਮਰਤਾ ਤੇ ਪ੍ਰੇਮ ਨੂੰ ਦੇਖਕੇ ਰਾਮਾ ਨੰਦ ਜੀ ਨਿਰੁਤਰ ਹੋ ਗਏ ਤੇ ਗਲ ਨਾਲ ਲਾ ਲਿਆ। ਅਤੇ ਬ੍ਰਹਮ ਗਿਆਨ ਦਾ ਉਪਦੇਸ਼ ਬਖਸ਼ ਦਿਤਾ, ਦੀਵਾ, ਤੇਲ, ਵਟੀਆਂ ਅਗੇ ਹੀ ਤਿਆਰ ਸਨ, ਦੇਰ ਸਿਰਫ ਤੀਲੀ ਘਸਾਉਣ ਦੀ ਸੀ, ਗੁਰੂ ਜੀ ਨੇ ਜਦੋਂ ਗਿਆਨ ਦੀ ਅਗਨੀ ਨਾਲ ਦੀਵਾ ਪਰਚੰਡ ਕੀਤਾ ਤਾਂ ਘੁਪ ਅੰਧੇਰਾ

ਸ਼ੁਧ ਹੋ ਗਿਆ। ਜਿਸ ਤਰਾਂ ਗੰਦੀਆਂ ਨਾਲੀਆਂ ਗੰਗਾ ਵਿਚ ਮਿਲਕੇ ਪੂਜਨ ਜੋਗ ਹੋ ਜਾਂਦੀਆਂ ਹਨ, ਜਿਸ ਤਰਾਂ ਪੱਥਰ ਤੇ ਲੋਹਾ ਬੇੜੀ ਦੀ ਸੰਗਤ ਕਰਕੇ ਸਾਗਰਾਂ ਵਿਚੋਂ ਪਾਰ ਹੋ ਜਾਂਦਾ ਹੈ। ਇਕਰ ਸ੍ਰੀ ਰਵਿਦਾਸ ਜੀ ਗੁਰੂ ਦੇ ਉਪਦੇਸ਼ਾਂ ਨਾਲ ਭਰਪੂਰ ਹੋਕੇ ਚੌਂਹ ਵਰਨਾਂ ਵਿਚ ਨਾਮਨਾ ਪਾਉਣ ਲਗੇ। ਚੌਥੇ ਪਦ ਵਿਚ ਪਹੁੰਚ ਗਏ ਤੇ ਤੀਨ ਲੋਕ ਦੀ ਸੂਝ ਹੋ ਗਈ। ਗੁਰੂ ਜੀ ਨੇ ਭਰਿੰਗੀ ਵਾਂਗੂ ਕੀੜੇ ਨੂੰ ਭੀ ਆਪਣੇ ਵਿਚ ਸਪਰਸ਼ ਨਾਲ ਆਪਣਾ ਰੂਪ ਬਣਾ ਲਿਆ। ਸ੍ਰੀ ਰਵਿਦਾਸ ਜੀ ਹੁਣ ਨਰ ਤੋਂ ਸੁਰਪਤਾ ਹੋਕੇ ਵੈਰਾਗ ਵਿਚ ਫਿਰ ਇਉਂ ਸ਼ਬਦ ਉਚਾਰਨ ਲਗੇ—

### ਰਾਗ ਸੂਹੀ ਬਾਣੀ ਸ੍ਰੀ ਰਵਿਦਾਸ ਜੀਉ ਕੀ

੧. ਸਹ ਕੀ ਸਾਰ ਸੁਹਾਗਨਿ ਜਾਨੈ ॥ ਤਜਿ ਅਭਿਮਾਨੁ
ਸੁਖ ਰਲੀਆ ਮਾਨੈ ॥ ੨. ਤਨੁ ਮਨੁ ਦੇਇ ਨ ਅੰਤਰੁ
ਰਾਖੈ ॥ ਅਵਰਾ ਦੇਖਿ ਨ ਸੁਨੈ ਅਭਾਖੈ ॥ ੩. ਸੋ ਕਤ
ਜਾਨੈ ਪੀਰ ਪਰਾਈ ॥ ਜਾ ਕੈ ਅੰਤਰਿ ਦਰਦੁ ਨ ਪਾਈ ॥੧॥
ਰਹਾਉ॥ ੪. ਦੁਖੀ ਦੁਹਾਗਨਿ ਦੁਇ ਪਖ ਹੀਨੀ ॥ ਜਿਨਿ
ਨਾਹ ਨਿਰੰਤਰਿ ਭਗਤਿ ਨ ਕੀਨੀ ॥ ੫. ਪੁਰਸਲਾਤ ਕਾ
ਪੰਥੁ ਦੁਹੇਲਾ ॥ ਸੰਗਿ ਨ ਸਾਥੀ ਗਵਨੁ ਇਕੇਲਾ ॥ ੨ ॥
੬. ਦੁਖੀਆ ਦਰਦਵੰਦੁ ਦਰਿ ਆਇਆ ॥ ਬਹੁਤੁ
ਪਿਆਸ ਜਬਾਬੁ ਨ ਪਾਇਆ ॥ ੭. ਕਹਿ ਰਵਿਦਾਸ
ਸਰਨਿ ਪ੍ਰਭ ਤੇਰੀ ॥ ਜਿਉ ਜਾਨਹੁ ਤਿਉ ਕਰੁ ਗਤਿ
ਮੇਰੀ ॥ ੩ ॥ ੧ ॥

ਟੀਕਾ—੧. ਪਤੀ ਦੀ ਸਾਰ ਸੁਹਾਗਨ ਹੀ ਜਾਣਦੀ ਹੈ, ਜੋ ਆਪਨੀ ਹੰਕਾਰ ਨੂੰ ਛਡਕੇ ਸੁਖ ਤੇ ਅਨੰਦ ਪ੍ਰਾਪਤ ਕਰਦੀ ਹੈ। ੨. ਤਨ ਮਨ ਧਨ ਸਭ ਕੁਝ ਪਤੀ ਨੂੰ ਸੌਂਪ ਦੇਂਦੀ ਹੈ ਤੇ ਆਪਣੇ ਮਨ ਵਿਚ ਕੋਈ

ਭੀ ਭੇਤ ਨਹੀਂ ਰਖਦੀ ਭਾਵ ਦੂੰਹ ਦਿਲਾਂ ਤੋਂ ਇਕ ਰੂਪ ਹੋ ਜਾਂਦੀ ਹੈ। ਤੇ ਹੋਰ ਕਿਸੇ ਮਰਦ ਨੂੰ ਨਹੀਂ ਦੇਖਦੀ ਤੇ ਨਾ ਹੀ ਉਸਨੂੰ ਬੁਲਾਣਾ ਚਾਹੁੰਦਾ ਹੈ।੩. ਉਹ ਕਦੋਂ ਬਗਾਨੀ ਪੀੜ ਨੂੰ ਸਮਝਦਾ ਹੈ ਜਿਦੇ ਆਪਣੇ ਅੰਦਰਲੇ ਵਿਚ ਕੌਡੀ ਜਿਨਾਂ ਭੀ ਦਰਦ ( ਪਿਆਰ ) ਨਹੀਂ। ੪. ਦੁਹਾਗਨ [ ਖੋਟੇ ਕਰਮਾਂ ਵਾਲੀ] ਇਸਤਰੀ ਦੋਵਾਂ ਥਾਵਾਂ {ਸਹੁਰੇ-ਪੇਕੇ} ਦੇ ਸੁਖ ਤੋਂ ਹੀਨ ਹੋ ਕੇ ਦੁਖ ਪਾਉਂਦੀ ਹੈ 'ਸਹੁਰੈ ਢੋਈ ਨਾ ਲਹੈ ਪੇਈਐ ਨਾਹੀ ਥਾਉ ॥ ਪਿਰੁ ਵਾਤੜੀ ਨ ਪੁਛਸੀ ਧਨ ਸੋਹਾਗਣਿ ਨਾਉ ॥ ਜੋ ਆਪਣੇ ਸਹੁ ਦੇ ਨਾਲ ਮਨ ਕਰਕੇ ਭੇਦ ਰਖਦੀ ਹੈ ਤੇ ਆਗਿਆ ( ਭਗਤ ) ਦਾ ਪਾਲਣ ਨਹੀਂ ਕਰਦੀ ਉਹ ਲੋਕ ਪ੍ਰਲੋਕ ਵਿਚ ਠੇਡੇ ਖਾਂਦੀ ਹੈ, ਭਾਵ ਜੀਵ ਰੂਪ ਇਸਤ੍ਰੀ ਪਰਮਾਤਮਾਂ ਪਤੀ ਤੋਂ ਬੇਮੁਖ ਹੋਕੇ ਖੋਟੇ ਕਰਮਾਂ ਵਿਚ ਲਗਕੇ ਦੁਖ ਪਾਉਂਦੀ ਹੈ। ੫. ਪੁਰਸਲਾਤ ਭਵਜਲ ਦਾ ਰਸਤਾ ਬੜਾ ਖਰਾਬ ਤੇ ਦੁਖ ਦੇਣ ਵਾਲਾ ਹੈ ਤੇ ਬੜਾ ਡਰਾਵਨਾ ਹੈ ਤੇ ਉਥੇ ਕੋਈ ਸੰਗੀ ਸਾਥੀ ਨਾਲ ਨਹੀਂ ਚਲਨਾ ਤੇ ਜੀਵ ਨੂੰ ਕੱਲੇ ਹੀ ਜਾਣਾ ਪੈਂਦਾ ਹੈ। ੬. ਹੇ ਗਰੀਬਾਂ ਦੇ ਕਦਰਵੰਦ ਦੁਖ ਵੰਡਣ ਵਾਲੇ ਗੁਰਦੇਵ ਦੁਖੀਆਂ ਦੇ ਆਪ ਦਰਵਾਜ਼ੇ ਤੇ ਆਇਆ ਹੈ ਪਰ ਆਪ ਨੇ ਅਜੇ ਤਕ ਕੋਈ ਜਵਾਬ ਨਹੀਂ ਦਿਤਾ ਭਾਵ ਮੇਰੀ ਇਛਾ ਪੂਰਨ ਨਹੀਂ ਕੀਤੀ। ੭. ਸ੍ਰੀ ਰਵਿਦਾਸ ਜੀ ਕੈਂਹਦੇ ਹਨ ਹੇ ਈਸ਼ਵਰ ਮੈਂ ਤੇਰੀ ਸਰਨੀ ਆਇਆ ਹਾਂ, ਕੇਵਲ ਤੇਰਾ ਹੀ ਆਸਰਾ ਹੈ, ਜਿਵੇਂ ਭੀ ਹੋ ਸਕਦਾ ਹੈ ਇਸ ਜੀਵ ਦਾ ਪਾਰ ਉਤਾਰਾ ਕਰੋ।

## ਰਵਿਦਾਸ ਜੀ ਨੂੰ ਉਪਦੇਸ਼ ਦਾ ਢੰਗ ਦਸਣਾ

ਭਗਤ ਜੀ ਪਾਸੋਂ ਐਸੇ ਵਿਰਾਗ ਦੇ ਭਿਜੇ ਸ਼ਬਦ ਸੁਣ ਕੇ ਰਾਮਾ ਨੰਦ ਜੀ ਬੜੇ ਪ੍ਰਸੰਨ ਹੋਏ ਤੇ ਬੈਰਾਗ ਮਤ ਅਨੁਸਾਰ ਜੀਵਨ ਬਤੀਤ ਕਰਨ ਦਾ ਢੰਗ ਸਮਝਾਇਆ ਤੇ ਕਿਹਾ ਬਚਾ ਕਿਸੇ ਜਾਨਦਾਰ

ਜੀਵ ਨੂੰ ਦੁਖ ਨਹੀਂ ਦੇਣਾ, ਮਾਸ ਸ਼ਰਾਬ, ਭੰਗ, ਚਰਸ ਆਦਿਕ ਕਿਸੇ ਨਸ਼ੀਲੀ ਚੀਜ ਦਾ ਸੇਵਨ ਨਹੀਂ ਕਰਨਾ। ਭਾਵ ਵੈਸ਼ਨੋ ਬਣਕੇ ਨਿਰਮਲ [ਸੀਤਲ] ਅਹਾਰ {ਭੋਜਨ} ਸੇਵਨਾ। ਨਿਤ ਤੜਕੇ ਉਠ ਇਸ਼ਨਾਨ ਕਰ ਕੇ ਠਾਕੁਰ ਪੂਜਾ ਕਰਨੀ, ਉਪਰੰਤ ਹਿਰਦੇ ਵਿਚ ਈਸ਼ਵਰ ਦੇ ਸਰੂਪ ਦਾ ਧਿਆਨ ਬਿਠਾਕੇ ਨੇਤਰ ਮੂੰਦ ਸਮਾਧੀ ਵਿਚ ਲੀਨ ਹੋ ਜਾਣਾ। ਜੇ ਦਰ ਤੇ ਸਿਖਯਾ ਲੈਣ ਲਈ ਆਵੇ ਉਸਨੂੰ ਏਸ ਤਰਾਂ ਉਪਦੇਸ਼ ਦੇਣਾ, ਤੇ ਦਸਾਂ ਨਹੁੰਾਂ ਦੀ ਧਰਮ ਕਿਰਤ ਕਰਕੇ ਗਰੀਬਾਂ ਸਾਧਾਂ ਸੰਤਾਂ ਵਿਚ ਵੰਡਕੇ ਖਾਣਾ। ਤੇਰੇ ਪਾਸ ਊਨਤਾਈ ਤਾਂ ਕਿਸੇ ਵਸਤੂ ਦੀ ਨਹੀਂ ਸੀ, ਪ੍ਰੰਤੂ ਦੁਧ ਵਾਂਗੂ ਜਾਗ ਲਾਉਣੀ ਬਾਕੀ ਸੀ ਜੋ ਅੱਜ ਲਾ ਦਿਤੀ ਹੈ। ਸੋ ਹੁਣ ਤਤਵ ਵਸਤੂ ਸੰਸਾਰ ਦੇ ਸੜਦੇ ਲੋਕਾਂ ਨੂੰ ਦੇ ਕੇ ਸ਼ਾਂਤ ਕਰੋ।

ਮੇਰੇ ਕਹੇ ਅਨਕੂਲ ਕਰਮ ਕਰੇ ਪਰਵਾਰ ਵਿਚ ਨਿਰਇਛਤ ਹੋਕੇ ਵਿਚਰੇ ਜਿਤਨੀ ਸ਼ਰ ਬਣ ਆਵੇ ਜੀਵ ਮਾਤਰ ਦੀ ਸੇਵਾ ਕਰੇ। ਆਪਣੀ ਸੁਰਤੀ ਨੂੰ ਪ੍ਰਮਾਰਥ ਲਈ ਵਰਤੇ ਕੇਵਲ ਸੁਆਰਥ ਹਿਤ ਵਰਤਨਾ ਅਗਿਆਨਤਾ ਤੇ ਪਸ਼ੂ ਪੁਣਾ ਹੈ॥ 'ਕਾਹੂ ਫਲ ਕੀ ਇਛਾ ਨਹਿ ਬਾਂਛਹਿ ਕੇਵਲ ਭਗਤ ਕੀਰਤਨ ਸੰਗ ਰਾਚਹਿ॥' ਦੇਸ਼ ਦਸਾਂਤਰਾਂ ਜਾਤੀ ਰਟਨ ਕਰਕੇ ਧਰਮ ਪ੍ਰਚਾਰ ਦਾ ਕਰਮ ਕਰੇ ਆਪਣੀ ਗਰੀਬ ਜਾਤੀ ਨੂੰ ਸੁਮੱਤ ਦੇਕੇ ਪੈਰਾਂ ਤੇ ਖਲਿਹਾਰੇ। ਗਰੀਬ ਨੂੰ ਬਸਤ੍ਰ ਦੇਣੇ ਜੋੜਾ ਪਹਿਰਾਨਾ ਪਿੰਡ ਪ੍ਰਵਾਨ ਤੁਲ ਪੁੰਨ ਹੈ। ਗਰੀਬ ਨੂੰ ਭੋਜਨ ਕਰੌਣਾ ਅਸਲ ਅਸਮੇਧ ਜਗ ਹੈ॥ ਧਨ ਪਦਾਰਥ ਕੋਲ ਨਾ ਹੋਣ ਕਰਕੇ ਮਨੁਖ ਅਸਲ ਵਿਚ ਗਰੀਬ ਨਹੀਂ ਹੁੰਦਾ। ਦਰਗਾਹ ਵਿਚ ਗਰੀਬੀ ਉਹੋ ਹੀ ਮਾਨ ਪਾਉਂਦੀ ਹੈ ਜੋ ਬਾਹਾਂ ਵਿਚ ਬਲ ਹੁੰਦੇ ਹੋਏ ਤਮਾਮ ਸੰਸਾਰ ਨਾਲੋਂ ਗਰੀਬ [ਮਾੜਾ] ਸਦਾਵੇ। ਐਸੇ ਗਰੀਬ ਦੇ ਹਿਰਦੇ ਵਿਚ ਹਰੀ ਦਾ ਵਾਸਾ ਹੈ ਤੇ ਲੋਕ ਪ੍ਰਲੋਕ ਵਿਚ ਮੁਖ ਉਜਲ ਹੁੰਦਾ ਹੈ।

## ਰਵਿਦਾਸ ਭਗਤ ਨੇ ਘਰ ਆ ਜਾਣਾ

ਸ੍ਰੀ ਗੁਰੂ ਰਾਮਾ ਨੰਦ ਜੀ ਮਹਾਰਾਜ ਦੀ ਆਗਿਆ ਪਾ ਭਗਤ ਜੀ ਵਾਪਸ ਘਰ ਨੂੰ ਆ ਗਏ ਤੇ ਹੋਰਨਾਂ *ਬਾਰਾਂ ਚੇਲਿਆਂ ਸਮਾਨ ਬੈਰਾਗੀ ਮਤ ਧਾਰਨ ਕਰ ਵੈਸ਼ਨੋਂ ਮਤ ਦੇ ਕਰਮ ਕਰੌਣ ਲਗੇ ਅਤੇ ਦਿਨੇ ਰਾਤ ਧਰਮ ਦੀ ਕਮਾਈ ਕਰਕੇ ਨਾਮ ਜਪਨ ਤੇ ਵੰਡ ਛਕਣ ਲਗੇ ਅਤੇ ਡੇਰੇ ਤੇ ਜੋ ਸੰਤ ਸਾਧ ਆਵੇ ਉਸਨੂੰ ਨਵਾਂ ਜੋੜਾ ਭੀ ਦਾਨ ਕਰਦੇ ॥ ਪਿਤਾ ਜੀ ਨੇ ਆਪ ਨੂੰ ਭਲੇ ਕਰਮ ਤੋਂ ਕਦੇ ਨਾ ਰੋਕਿਆ ਸਗੋਂ ਆਉਣ ਵਾਲੇ ਅਤਿਥੀਆਂ ਦੀ ਸੇਵਾ ਕਰਨ ਵਿਚ ਪੁਤਰ ਦਾ ਹੱਥ ਵਟਾਂਦੇ। ਆਪ ਦੀ ਇਸ ਕੀਰਤੀ ਨੂੰ ਸੁਣ ਸੁਣ ਬ੍ਰਾਹਮਣੀ ਸਭਿਅਤਾ ਵੀ ਸ਼ੂਦਰ ਦੇ ਪੈਰਾਂ ਤੇ ਢਹਿਣ ਲਗ ਪਈ ਆਖੋ ਧਨ ਸ੍ਰੀ ਰਵਿਦਾਸ।

ਸ੍ਰੀ ਰਵਿਦਾਸ ਜੀ ਨਿਤ ਮ੍ਰਭਾ ਸ਼ਾਮ ਵਸਤੀ ਤੋਂ ਦੂਰ ਜਾ ਗੰਗਾ ਦੇ ਕਿਨਾਰੇ ਇਸ਼ਨਾਨ ਸੋਧ ਭਜਨ ਬੰਦਗੀ ਵਿਚ ਲੀਨ ਹੁੰਦੇ ਤੇ ਠਾਕਰਾਂ ਦੀ ਪੂਜਾ ਕਰਦੇ ਜਿਵੇਂ ਕਿ ਆਪ ਨੂੰ ਰਾਮਾ ਨੰਦ ਜੀ ਨੇ ਫੁਰਮਾਇਆ। ਦੋ ਪਹਿਰ ਪੂਰੇ ਪਾਠ ਪੂਜਾ ਵਿਚ ਗੁਜਾਰ ਬਾਕੀ ਦੋ ਪਹਿਰ ਸੰਸਾਰਕ ਵਿਹਾਰਾਂ ਵਿਚ ਪੇਟ ਉਪਜੀਵਕਾ ਲਈ ਬਤੀਤ ਕਰਦੇ। ਚਮੜਾ ਕਟਨਾ ਸੀਣਾ, ਜੋੜੇ ਕਾਠੀਆਂ, ਲਗਾਮਾਂ, ਵਧਰਾਂ ਛਾਂਟਾਂ ਆਦਿਕ ਖੂਬ ਪਿਆਰ ਨਾਲ ਤਿਆਰ ਕਰਦੇ। ਜੇ ਕੋਈ ਗਾਹਕ ਆਪਣੀ ਮਰਜ਼ੀ ਨਾਲ ਇਨਸਾਫ

---

* ਰਾਮਾ ਨੰਦ ਜੀ ਦੇ ਸਿੱਖ ਤਾ ਬੇਅੰਤ ਸਨ ਪ੍ਰੰਤੂ ਮੰਨੇ ਪ੍ਰਮੰਨੇ ੧੨ ਚੇਲੇ ਹੋਏ ਹਨ, ਇਹਨਾ ਚੋਂ ਕਈਆ ਦੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਹੈ।

ਚੇਲਿਆ ਦੇ ਨਾਮ—੧. ਸ੍ਰੀ ਕਬੀਰ ਭਗਤ ਜੁਲਾਹਾ। ੨. ਸ੍ਰੀ ਸੈਨ ਜੀ ਨਾਈ। ੩. ਰਵਿਦਾਸ। ੪. ਸ੍ਰੀ ਪੀਪਾ ਜੀ। ੫. ਸੁਰਸਰਾ ਨੰਦ ਜੀ ਇਸਦੀ ਬਾਣੀ ਨਹੀਂ। ੬. ਸੁਖਾ ਨੰਦ। ੭. ਭਭਾ ਨੰਦ। ੮. ਧੰਨਾ ਜੱਟ। ੯. ਆਸਾ ਨੰਦ ਜੀ। ੧੦. ਮਹਾ ਨੰਦ। ੧੧ ਪਰਮਾ ਨੰਦ ਜੀ। ੧੨. ਸ੍ਰੀ ਨੰਦ ਜੀ। ਇਹਨਾ ਨੇ ਆਪਣੇ ਸਿਸ਼ਾਂ ਸਿਖਸ਼ਾ ਦੇਕੇ ਦੇਸ਼ ਤੇ ਕੌਮ ਦੀ ਕਾਫੀ ਖ਼ਿਦਮਤ ਕੀਤੀ, ਸ੍ਰੀ ਰਾਮਾ ਨੰਦ ਬੈਰਾਗੀ ਜੀ ਦੀ ਬਾਣੀ ਭੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਸ਼ੋਭਿਤ ਹੈ।

ਕਰਕੇ ਜਿਤਨੇ ਜਿਤਨੇ ਜੀ ਕਰੇ ਪੈਸੇ ਦੇ ਦੇਵੇ ਤਾਂ ਲੈਂਦੇ ਜੋ ਚੁਪ ਚੁਪੀਤਾ ਸੌਦਾ ਲੈ ਕੇ ਤੁਰਦਾ ਬਨਦਾ ਉਹਦੇ ਕੋਲੋਂ ਤਲੀ ਕਰਕੇ ਕਦੇ ਪੈਸਾ ਨਾ ਮੰਗਦੇ। ਸਦਾ ਵਾਜਬੀ ਕੀਮਤ ਤੇ ਇਕ ਜਬਾਨ ਕਰਦੇ, ਅਜ ਕਲ ਦੇ ਦੁਕਾਨਦਾਰਾਂ ਦਾ ਅਸੂਲ ਹੋ ਗਿਆ ਹੈ ਪੰਜ ਲੈਣੇ ਹੋਣ ਤਾਂ ਮੁਲ ਪੂਰਾ ਪੰਦਰਾਂ ਰੁਪੈ ਦਸਦੇ ਹਨ। ਤਾਂਕਿ ਗਾਹਕ ਅਸਲ ਮੁਲ ਤੋਂ ਘਟ ਨਾ ਸਗੋਂ ਕੁਝ ਵਧ ਹੀ ਦੇ ਸਕੇ। ਏਹ ਅਸੂਲ ਨਹਾਇਤਾ ਹੀ ਇਖਲਾਕ { ਇਨਸਾਨੀਅਤ } ਤੋਂ ਗਿਰਿਆ ਹੋਯਾ ਤੇ ਬੁਰਾ ਹੈ। ਹਿੰਦੁਸਤਾਨ ਤੇ ਬਾਹਰਲੇ ਕਈ ਇੰਗਲੈਂਡ ਆਦਿਕ ਦੇਸ਼ਾਂ ਵਿਚ ਇਸ ਅਸੂਲ ਨੂੰ ਛੱਡ ਦਿਤਾ ਗਿਆ ਹੈ। ਹਰੇਕ ਮਾਲ ਤੇ ਅਸਲ ਕੀਮਤ ਦੀ ਮੋਹਰ ਲਗੀ ਹੋਈ ਹੁੰਦੀ ਹੈ ਤੇ ਗਾਹਕ ਵੀ ਪੜੇ ਲਿਖੇ ਹੁੰਦੇ ਹਨ। ਸੌਦੇ ਝਗੜਨ ਦੀ ਲੋੜ ਨਹੀਂ ਪੈਂਦੀ। ਇਹ ਸਿਆਣੇ ਪੁਰਸ਼ਾਂ ਦੀ ਕਾਢ ਹੈ ਜੋਕਿ ਬਹੁਤ ਹੀ ਚੰਗੀ ਹੈ॥

## ਸ਼ਿਕਾਰੀ ਨੂੰ ਸਿਖਸ਼ਾ

ਇਕ ਦਿਨ ਭਗਤ ਜੀ ਜੰਗਲ ਵਿਚ ਬੈਠੇ ਪੂਜਾ ਪਾਠ ਕਰ ਰਹੇ ਸਨ ਤੇ ਆਪ ਦੇ ਉਦਾਲੇ ਜੰਗਲੀ ਜਾਨਵਰ ਮਿਰਗਾਦਿ ਭਾਂਤ ਭਾਂਤ ਦੀਆਂ ਕਲੋਲਾਂ ਵਿਚ ਮਸਤ ਹੋ ਚੁੰਗੀਆਂ ਮਾਰਦੇ ਤੇ ਅੰਗੂਰੀਆਂ ਚੁਗਨ ਦੇ ਧਿਆਨ ਵਿਚ ਰੁਝੇ ਹੋਏ ਸਨ। ਏਸ ਜੰਗਲ ਵਿਚ ਦੇਵ ਨੇਤ ਕਰ ਇਕ ਸ਼ਿਕਾਰੀ ਮਿਰਗ ਪਕੜਨ ਆ ਗਿਆ। ਰਵਿਦਾਸ ਤੋਂ ਕੁਛ ਥੋੜੀ ਜੇਹੀ ਵਿਥ ਤੇ ਇਸਨੇ 'ਘੰਡਾ ਹੇੜਾ' ਵਜਾਯਾ ਇਸ ਦੀ ਮਿਠੀ ਜਹੀ ਸੁਵਰ ਤੇ ਮਸਤ ਹੋ ਕੇ ਮਿਰਗਾਨੀ ਪਾਸ ਆ ਗਈ ਸ਼ਿਕਾਰੀ ਨੇ ਜਲਦੀ ਨਾਲ ਉਸਦੇ ਗਲ ਵਿਚ ਰਸਾ ਪਾ ਕੇ ਕਾਬੂ ਕਰ ਲਿਆ। ਜਦ ਧੋਖੇਬਾਜ ਸ਼ਿਕਾਰੀ ਦੀ ਇਸ ਧੋਖੇ ਦੇ ਸ਼ਬਦ ਦਾ ਪਤਾ ਹਰਨੀ ਨੂੰ ਮੌਤ ਦੇ ਰੂਪ ਵਿਚ ਲੱਗਾ ਤਾਂ ਗੁਲਾਮੀ ਦੇ ਬੰਧਨ ਤੋੜਨ ਨੂੰ ਬੜੀ ਤੜਪੀ ਤੇ ਕੁਦੀ ਪਰ ਇਸ ਰਾਕਸ਼ ਦੇ ਪੰਜੇ ਚੋਂ ਹੁਣ ਕਿਵੇਂ ਛੁਟ

ਸਕਦੀ ਸੀ ਅੰਤ ਹਰਨੀ ਨੇ ਰੋ ਰੋ ਕੇ ਸ਼ਿਕਾਰੀ ਨੂੰ ਕਿਹਾ ਕਿ ਦੇਖ ਸ਼ਿਕਾਰੀ ਮੇਰੇ ਮਾਸੂਮ ਬਚੇ ਮੇਰਾ ਦੁਧ ਪੀਣ ਲਈ ਵਿਲਕਨੀਆਂ ਲੈ ਰਹੇ ਹੋਣਗੇ ਜੇ ਤੂੰ ਮੇਰੇ ਤੇ ਕੁਝ ਕਿਰਪਾ ਕਰਤਾਰ ਦੇ ਨਾਮ ਕਰਕੇ ਕਰ ਦੇਵੇਂ ਤਾਂ ਮੈਂ ਆਪ ਦੀ ਮੇਹਰਬਾਨੀ ਦਾ ਕੋਟਾਨ ਕੋਟ ਧੰਨਵਾਦ ਕਰਦੀ ਰਹਾਂਗੀ ॥

ਤਦ ਸ਼ਿਕਾਰੀ ਨੇ ਹਰਨੀ ਦਾ ਏਹ ਤਰਲਾ ਸੁਣਕੇ ਮੁਖ ਤੋਂ ਹਰਨੀ ਨੂੰ ਕਿਹਾ ਮੈਂ ਤੇਰੇ ਤੇ ਜ਼ਰੂਰ ਰਹਿਮ ਕਰਾਂਗਾ, ਕਹੁ ਤੇਰੀ ਕੀ ਇਛਾ ਹੈ ਜੋ ਮੈਂ ਪੂਰੀ ਕਰ ਸਕਦਾ ਹੋਵਾਂ ਤਾਂ ਤੇਰੀ ਜ਼ਰੂਰ ਹੀ ਇਮਦਾਦ ਕਰਾਂਗਾ ਤਾਂ ਹਰਨੀ ਨੇ ਕਿਹਾ ਮੈਨੂੰ ਦੋ ਘੜੀਆਂ ਛਡ ਦੇਹ ਮੈਂ ਆਪਣੇ ਵਿਲਕਦੇ ਪੁਤਰਾਂ ਨੂੰ ਦੁਧ ਪਲਾਕੇ ਤੇਰੇ ਪਾਸ ਏਸੇ ਥਾਂ ਆ ਜਾਵਾਂਗੀ। ਫੇਰ ਬੇਸ਼ਕ ਮੈਨੂੰ ਪਕੜਕੇ ਮਾਰ ਲੈਣਾ ॥ ਹਰਨੀ ਦੀ ਦੂਸਰੇ ਦੇ ਭਲੇ ਖਾਤਰ ਆਪਾ ਵਾਰਨ ਦੀ ਹਿੰਮਤ ਦੇਖਕੇ ਸ਼ਿਕਾਰੀ ਨੇ ਆਪਣੇ ਮਨ ਵਿਚ ਕੁਛ ਰਹਿਮ ਕੀਤਾ ਤੇ ਕਿਹਾ ਕਿ ਮੈਂ ਤੈਨੂੰ ਤਾਂ ਛਡਦਾ ਹਾਂ ਜੇ ਤੂੰ ਕੋਈ ਜਾਮਨ ਦੇਵੇਂ ਤਾਂ ਕਿਉਂਕਿ ਜੰਗਲ ਦੇ ਜਾਨਵਰ ਦਾ ਕੀ ਭਰੋਸਾ ਹੈ ਉਹ ਕੌਣ ਹੈ ਜੋ ਇਕ ਵਾਰ ਮੌਤ ਦੇ ਪੰਜੇ ਚੋਂ ਨਿਕਲੇ ਤੇ ਮੁੜ ਜਾਨ ਬੁਝਕੇ ਫਸੇ। ਇਸ ਲਈ ਕੋਈ ਜਾਮਨ ਸਦਨਾ ਠੀਕ ਹੈ ॥

ਸ਼ਿਕਾਰੀ ਤੇ ਹਰਨੀ ਦਾ ਇਹ ਝਗੜਾ ਸੁਣ ਦੀਨ ਦਇਆਲ ਸ੍ਰੀ ਰਵਿਦਾਸ ਭਗਤ ਜੀ ਆਪਣੇ ਆਸਨ ਤੋਂ ਉਠੇ ਤੇ ਸ਼ਿਕਾਰੀ ਦੇ ਪਾਸ ਆ ਕੇ ਕਹਿਣ ਲਗੇ ਭਲੇ ਪੁਰਖਾ ਇਸ ਗਰੀਬ ਹਰਨੀ ਦੀ ਮੈਂ ਜ਼ਮਾਨਤ ਦਿੰਦਾ ਹਾਂ, ਜੇ ਦੁਧ ਪਿਆਕੇ ਵਾਪਸ ਨਾ ਆਵੇ ਤਾਂ ਮੈਥੋਂ ਜਾਨ ਦੇ ਬਦਲੇ ਜਾਨ ਦੀ ਕੀਮਤ ਭਰ ਲੈਣੀ। ਸ੍ਰੀ ਰਵਿਦਾਸ ਜੀ ਦੀ ਇਸ ਸਫ ਸਫਾਈ ਤੇ ਸ਼ਿਕਾਰੀ ਨੇ ਹਰਨੀ ਨੂੰ ਦੋ ਘੜੀਆਂ ਲਈ ਛਡ ਦਿਤਾ ਤੇ ਉਹ ਚੁੰਗੀਆਂ ਮਾਰਦੀ ਮਾਰਦੀ ਖੁਸ਼ੀ ਨਾਲ ਆਪਣੇ ਟਿਕਾਣੇ ਬਚਿਆਂ ਨੂੰ ਦੁਧ ਪਲਾਨ ਲਈ ਪੁਜੀ। ਬਚੇ ਬੜੇ ਚਾਵਾਂ ਨਾਲ ਦੁਧ ਪੀਣ ਲਗੇ ਦੁਲਾਰਾਂ ਮਲਾਰਾਂ ਵਿਚ ਨਚਣ ਟਪਣ ਲਗੇ। ਜਦ ਬਚੇ ਦੁਧ ਚੁੰਘ

ਹਟੇ ਤਾਂ ਹਰਨੀ ਨੇ ਦੋਹਾਂ ਬੱਚਿਆਂ ਨੂੰ ਕਿਹਾ, ਮੇਰੇ ਹੀਰਿਓ ਅਜ ਮੈਂ ਤੁਹਾਥੋਂ ਸਦਾ ਲਈ ਵਿਦਿਆ ਹੋਣ ਲਗੀ ਹਾਂ ਮੈਨੂੰ ਜੰਗਲ ਵਿਚ ਇਕ ਸ਼ਿਕਾਰੀ ਨੇ ਪਕੜਿਆ ਹੈ। ਉਸ ਕੋਲੋਂ ਮੈਂ ਦੋ ਘੜੀਆਂ ਲਈ ਰਵਿਦਾਸ ਭਗਤ ਦੀ ਜਮਾਨਤ ਦੇਣ ਤੇ ਛੁਟ ਕੇ ਆਈ ਹਾਂ ਕੇਵਲ ਤੁਹਾਡੇ ਆਖਰੀ ਦਰਸ਼ਨ ਕਰਨ ਲਈ। ਹੁਣ ਮੈਂ ਆਪਣੇ ਧਰਮ ਅਨੁਸਾਰ ਉਸ ਦੁਸ਼ਟ ਦੇ ਪਾਸ ਜਾਵਾਂਗੀ, ਤੇ ਉਹ ਮੈਨੂੰ ਘਰ ਲਿਜਾ ਕੇ ਆਪਣੇ ਬਾਲ ਬਚੇ ਦੀ ਸੇਵਾ ਵਿਚ ਮੇਰੇ ਮਾਸ ਨੂੰ ਵਰਤੇਗਾ, ਤੁਸੀਂ ਘਬਰਾਣਾ ਨਹੀਂ ਸਿਦਕ ਰਖਣਾ, ਭਾਣਾ ਮੰਨਣਾ ਮੌਤ ਮਾਮਲਾ ਨਿਤ ਦਾ ਫਿਰ ਰਹੇ ਨਾ ਕੋਈ, ਆਵਾ ਗੌਨ ਜਹਾਨ ਤੇ ਹਰਗਿਜ਼ ਨਹੀਂ ਢੋਈ। ਚਿੰਤਾ ਕਰੀਏ ਉਸ ਦੀ ਜੋ ਕਦੇ ਨਾ ਹੋਈ॥ ਨਦੀ ਕਿਨਾਰੇ ਰੁਖੜਾ ਕਦ ਤੀਕ ਖਲੋਈ। ਕਰਤਾਰ ਮੇਰੀ ਜ਼ਿੰਦਗੀ ਭੀ ਤੁਹਾਨੂੰ ਦੇਵੇ, ਲੋ ਹੁਣ ਮੈਨੂੰ ਖੁਸ਼ੀ ਨਾਲ ਸਦਾ ਲਈ ਵਿਦਾ ਕਰੋ ਤੇ ਮਾਂ ਦੀ ਮਮਤਾ ਨੂੰ ਦਿਲੋਂ ਭੁਲ ਜਾਉ।

ਮਾਸੂਮ ਬਚੇ ਮਾਂ ਦੀ ਇਹ ਕਹਾਣੀ ਸੁਣਕੇ ਮੋਹ ਬਧ ਨਾਲ ਹੀ ਮਰਨ ਲਈ ਤਿਆਰ ਹੋ ਗਏ। ਜ਼ਿੰਦਗੀ ਦੀ ਫੋਕੀ ਵਾਸ਼ਨਾਂ ਨੂੰ ਦਿਲੋਂ ਤਿਆਗ ਦਿੱਤਾ ਤੇ ਕਿਹਾ ਮਾਂ ਈਸ਼ਵਰ ਕਿਸੇ ਨੂੰ ਯਤੀਮ ਨਾ ਕਰੇ। ਮਾਂ ਤੋਂ ਬਗੈਰ ਮਾਸੂਮ ਪੁਤਰਾਂ ਨੂੰ ਹਰ ਥਾਂ ਠੇਡੇ ਲਗਦੇ ਹਨ। ਗਲੀਆਂ ਦੇ ਕੱਖ ਭੀ ਫਨੀਅਰ ਨਾਗ ਬਣਕੇ ਡੰਗਣ ਨੂੰ ਆਉਂਦੇ ਹਨ। ਤੇ ਆਪ ਤੋਂ ਬਗੈਰ ਹੈ ਹੀ ਕੋਹ, ਅਸੀਂ ਆਪ ਦੇ ਪਿਆਰ ਵਿਚ ਮਰ ਕੇ ਬੜੇ ਖੁਸ਼ ਹੋਵਾਂਗੇ ਤੇ ਜਿਸ ਜਨਮ ਵਿਚ ਜਾਵਾਂਗੇ ਫਿਰ ਭੀ ਸ਼ਾਇਦ ਇਕੱਠੇ ਰਹਿਕੇ ਕੋਈ ਸਮਾਂ ਸੁਖ ਵਿਚ ਲੰਘਾਵਾਂਗੇ॥

ਆਖਰ ਇਉਂ ਆਪੋ ਵਿਚ ਫੈਸਲਾ ਕਰ ਹਰਨੀ ਦੋਹਾਂ ਪੁਤਰਾਂ ਸਣੇ ਛਾਲਾਂ ਮਾਰਦੀ ਸ਼ਿਕਾਰੀ ਦੇ ਟਿਕਾਣੇ ਤੇ ਪੁਜੀ ਅਗੇ ਫਾਂਧਕੀ ਤੇ ਭਗਤ ਜੀ ਬੈਠੇ ਉਡੀਕ ਕਰ ਰਹੇ ਸੀ। ਜਦ ਸਾਰਾ ਪਰਵਾਰ ਹੀ

ਕੁਰਬਾਨੀ ਦੇਣ ਲਈ ਆ ਗਿਆ ਤਾਂ ਸ਼ਿਕਾਰੀ ਦੇ ਮਨ ਵਿਚ ਹੋਰ ਵੀ ਰਹਿਮ ਉਠ ਪਿਆ ਤੇ ਮਨ ਨੂੰ ਧਿਰਕਾਰਾਂ ਪਾਉਣ ਲਗਾ ਤਦ ਰਵਿਦਾਸ ਭਗਤ ਜੀ ਨੇ ਇਕ ਸ਼ਬਦ ਉਚਾਰਨ ਕੀਤਾ. ਉਸ ਖੂਨੀ ਦੈਂਤ ਨੂੰ ਸਮਝਾਉਣ ਦੀ ਖਾਤਰ।

ਆਸਾ ਬਾਣੀ ਸ੍ਰੀ ਰਵਿਦਾਸ ਜੀਉ ਕੀ

੧ ਮ੍ਰਿਗ ਮੀਨ ਭ੍ਰਿੰਗ ਪਤੰਗ ਕੁੰਚਰ ਏਕ ਦੋਖ ਬਿਨਾਸ ॥
੨ ਪੰਚ ਦੋਖ ਅਸਾਧ ਜਾ ਮਹਿ ਤਾ ਕੀ ਕੇਤਕ ਆਸ ॥੧॥
੩ ਮਾਧੋ ਅਬਿਦਿਆ ਹਿਤ ਕੀਨ ॥ ਬਿਬੇਕ ਦੀਪ ਮਲੀਨ ॥੧॥ਰਹਾਉ॥ ੪. ਤ੍ਰਿਗਦ ਜੋਨਿ ਅਚੇਤ ਸੰਭਵ ਪੁੰਨ ਪਾਪ ਅਸੋਚ ॥ ੫. ਮਾਨੁਖਾ ਅਵਤਾਰ ਦੁਲਭ ਤਿਹੀ ਸੰਗਤਿ ਪੋਚ ॥੨॥ ੬. ਜੀਅ ਜੰਤ ਜਹਾ ਜਹਾ ਲਗ ਕਰਮ ਕੇ ਬਸਿ ਜਾਇ ॥ ੭. ਕਾਲ ਫਾਸ ਅਬਧ ਲਾਗੇ ਕਛੁ ਨ ਚਲੈ ਉਪਾਇ ॥੩॥ ੮. ਰਵਿਦਾਸ ਦਾਸ ਉਦਾਸ ਤਜੁ ਭ੍ਰਮੁ ਤਪਨ ਤਪੁ ਗੁਰ ਗਿਆਨ ॥ ੯. ਭਗਤ ਜਨ ਹਰਨ ਪਰਮਾ ਨੰਦ ਕਰਹੁ ਨਿਦਾਨ ॥ ੪ ॥ ੧ ॥

ਆਸਾ ਰਾਗ ਵਿਖੇ ਸ਼ਿਕਾਰੀ ਪ੍ਰਤੀ ਭਗਤ ਜੀ ਫੁਰਮਾਂਦੇ ਹਨ—

੧. ਹਰਨ, ਮੱਛੀ, ਭਭ੍ਰਿੰਗੀ, ਪਤੰਗ, ਪਰਵਾਨਾ ਹਾਥੀ, ਇਹ ਪੰਜੇ ਇਕ ਇਕ ਵਿਸ਼ੇ ਕਰਕੇ ਨਾਸ ਹੁੰਦੇ ਹਨ, ਭਾਵ ਮਿਰਗ ਕੰਨ ਦੇ ਵਿਸ਼ੇ ਕਰਕੇ ਮੱਛੀ ਜੀਭ ਦੇ ਲੋਭ ਕਰਕੇ, ਭੌਰਾ ਨੱਕ ਦੇ ਵਿਸ਼ੇ ਕਰਕੇ, ਪਤੰਗ ਨੇਤਰਾਂ ਦੇ ਵਿਸ਼ੇ ਕਰਕੇ, ਹਾਥੀ ਕਾਮ ਦੇ ਵਿਸ਼ੇ ਕਰਕੇ ਮਰਦਾ ਹੈ। ੨. ਤੇ ਜਿਸ ਕੱਲੇ ਮਨੁਖ ਵਿਚ ਪੰਜ ਚੋਰ ਵਿਸ਼ੇ ਹਨ ਉਸਦੀ ਜਿੰਦਗੀ ਦੀ ਆਸ ਕਿੰਨਾ ਕੁ ਚਿਰ ਹੋ ਸਕਦੀ ਹੈ। ਇਹ ਪੰਜ ਵਿਸ਼ੇ ਅਸਾਧ ਹਨ, ਏਹਨਾਂ ਦਾ ਇਲਾਜ

ਹੀ ਕੋਈ ਨਹੀਂ। ੩. ਹੇ ਕਰਤਾਰ ਏਸ ਸੰਸਾਰ ਦੇ ਜੀਵਾਂ ਨੇ ਅਗਿਆਨਤਾ ਨਾਲ ਪਿਆਰ ਪਾਇਆ ਹੋਇਆ ਹੈ, ਜਿਸ ਕਰਕੇ ਵਿਚਾਰ { ਗਿਆਨ } ਰੂਪੀ ਦੀਵਾ ਮੈਲਾ ਹੋ ਗਿਆ ਹੈ। ਭਾਵ ਅੰਧੇਰਾ ਛਾਇਆ ਹੋਇਆ ਹੈ। ੪. ਸੱਪ ਆਦਿ ਟੇਡੀਆਂ ਜੂਨਾਂ ਹਨ ਜਿਨਾਂ ਨੂੰ ਪੁੰਨ ਪਾਪ ਦੀ ਸੋਚ ਨਹੀਂ ਹੈ ਤੇ ਉਹ ਸੱਚ ਤੋਂ ਰਹਿਤ ਹਨ, ੫. ਪਰੰਤੂ ਮਾਨੁਖਾ ਜਨਮ ਦੁਰਲਭ ਹੈ, ਇਸ ਨੂੰ ਸੋਚ ਹੈ ਗਿਆਨ ਹੈ, ਫੇਰ ਭੀ ਉਨਾਂ ਟੇਢੀਆਂ ਜੂਨਾਂ ਦੀ ਕਿਰਪਾ ਨਾਲ ਲਿਬੜਿਆ ਹੋਇਆ ਹੈ। ੬. ਇਹ ਜੀਵ ਜੰਤ ਕਰਮਾਂ ਦੇ ਵਸ ਜਿਥੇ ਜਿਥੇ ਭੀ ਜਾਂਦੇ ਹਨ। ੭. ਉਥੇ ਉਥੇ ਹੀ ਕਾਲ ਦੀ ਅਵਧ [ ਨਾ ਕਟੀ ਜਾਣ ਵਾਲੀ] ਫਾਂਸੀ ਗਲੇ ਪੈ ਜਾਂਦੀ ਹੈ ਤੇ ਕੋਈ ਉਪਾਉ ਨਹੀਂ ਚਲਦਾ॥ ੮. ਰਵਿਦਾਸ ਉਦਾਸ ਹੋਕੇ ਵਿਚਰਦਾ ਹੈ ਤੇ ਤਪਾਂ ਵਿਚ ਵਡਾ ਚੰਗਾ ਤਪ ਗੁਰੂ ਦੇ ਗਿਆਨ ਨੂੰ ਹੀ ਸਮਝਦਾ ਹੈ। ੯. ਹੇ ਭਗਤ ਜਨਾਂ ਦੇ ਡਰ ਖੌਫ ਦੂਰ ਕਰਨ ਵਾਲੇ ਈਸ਼ਵਰ ਮੈਨੂੰ ਪਰਮ ਅਨੰਦ ਵਾਹਿਗੁਰੂ ਦੀ ਪ੍ਰਾਪਤੀ ਹੋਵੇ ਭਾਵ ਮੈਨੂੰ ਇਹ ਦਾਨ ਕਰੋ ਕਿ ਮੈਂ ਅੰਤ ਦੇ ਵੇਲੇ ਪਰਮ ਅਨੰਦ ਨੂੰ ਪ੍ਰਾਪਤ ਕਰਾਂ॥

## ਸ਼ਿਕਾਰੀ ਦਾ ਸਿੱਖ ਸਜਨਾ

ਸ੍ਰੀ ਬਾਬਾ ਜੀ ਤੋਂ ਇਹ ਪਵਿਤਰ ਉਪਦੇਸ਼ ਸੁਣ ਸ਼ਿਕਾਰੀ ਦਾ ਮਨ ਪਿਆਰ ਤੇ ਵੈਰਾਗ ਨਾਲ ਮੋਮ ਹੋ ਗਿਆ ਤੇ ਭਗਤ ਜੀ ਦੀ ਚਰਨੀਂ ਡਿਗ ਪਿਆ ਆਪਣੇ ਸ਼ਸਤਰ ਭੰਨ ਕੇ ਸਦਾ ਲਈ ਇਸ ਪਾਪ ਤੋਂ ਦੁਹਾਈ ਦਿਤੀ ਤੇ ਭਗਤ ਜੀ ਦੀ ਸਿਖੀ ਧਾਰਨ ਕਰ ਲਈ ਹਥ ਜੋੜ ਖੜਾ ਹੋ ਗਿਆ॥ ਰਵਿਦਾਸ ਜੀ ਨੇ ਪਰੇਮ ਦੇਖ ਗਲੇ ਲਗਾ ਕੇ ਸਿੱਖੀ ਦੇ ਅਸੂਲ ਸਮਝਾ ਲੋਕ ਸੇਵਾ ਦਾ ਤਰੀਕਾ ਦਸ ਕੇ ਨਾਮ ਜਪਨ ਦੀ ਜੁਗਤੀ ਦਾਨ ਕੀਤੀ, ਹਰਨੀ ਸਮੇਤ ਬੱਚਿਆਂ ਦੇ ਛਡਾ ਦਿਤੀ, ਉਹ ਭਗਤ ਜੀ ਦਾ ਧੰਨਵਾਦ ਗਾਂਦੀ ਛਾਲਾਂ ਮਾਰਦੀ ਬੱਚਿਆਂ ਨੂੰ

ਨੂੰ ਲੈਕੇ ਜੰਗਲ ਵਲ ਦੌੜੀ। ਇਹ ਹੀਰੂ ਨਾਮ ਫਾਂਦਕੀ ਭਗਤ ਜੀ ਦਾ ਪਹਿਲਾ ਭਗਤ ਹੋਇਆ ਹੈ। ਭਗਤ ਜੀ ਦੀ ਚਰਚਾ ਸੁਣ ਕਾਂਸੀ ਦੇ ਸਭ ਇਸਤ੍ਰੀ ਪੁਰਸ਼ ਦਰਸ਼ਨਾਂ ਨੂੰ ਹੁਮ ਹੁਮਾਕੇ ਪੁਜੇ ਤੇ ਚਰਨ ਛੋਹ ਪਰਸ ਤਪਦੇ ਹਿਰਦਿਆਂ ਨੂੰ ਸ਼ਾਂਤ ਕਰਨ ਲਗੇ ਤੇ ਦੁਨੀਆਂ ਵਿਚ ਧਨ ਰਵਿਦਾਸ ਦੇ ਨਗਮੇ ਘਰ ਘਰ ਲੋਕ ਗਾਣ ਲਗੇ। ਜਿਵੇਂ ਹੈਵਾਨਾਂ ਨੂੰ ਜਬਾਨਾਂ ਪਥਰਾਂ ਨੂੰ ਚੇਤੰਨਤਾ, ਕੌੜਿਆਂ ਨੂੰ ਮਿਠਾਸ ਬਖਸ਼ ਕੇ ਦੁਨੀਆਂ ਵਿਚ ਸਨਮਾਨ ਦਿਤਾ। ਆਖੋ ਧੰਨ ਸ੍ਰੀ ਰਬਿਦਾਸ ਜੀ।

## ਗੰਗਾ ਦੀ ਭੇਟਾ

ਇਕੀ ਸਾਲ ਦੀ ਆਯੂ ਵਿਚ ਭਗਤ ਰਵਿਦਾਸ ਜੀ ਨੂੰ ਪਿਤਾ ਨੇ ਘਰ ਲੁਟਾਂਦਾ ਵੇਖਕੇ ਆਪਣੇ ਨਾਲੋਂ ਵਖ ਕਰ ਦਿਤਾ ਕਿਉਂਕਿ ਆਪ ਗਰੀਬਾਂ ਤੇ ਸੰਤਾਂ ਸਾਧਾਂ ਨੂੰ ਜੋੜੇ ਮੁਫਤ ਸੀਉਂਕੇ ਤੇ ਗੰਢਕੇ ਦੇਂਦੇ ਸਨ ਤੇ ਤਲੀ ਕਰਕੇ ਕਿਸੇ ਕੋਲੋਂ ਕੁਝ ਨਾ ਮੰਗਦੇ॥ ਜੋ ਕੋਈ ਦੁਕਾਨ ਤੇ ਚਲ ਕੇ ਆਵੇ ਉਸਨੂੰ ਮੋੜਦੇ ਭੀ ਨਹੀਂ ਸੀ। ਕਿਸੇ ਨਾਲ ਮੋੜ ਤੋੜ ਭੀ ਨਾ ਕਰਦੇ। ਆਪਣੇ ਧਿਆਨ ਨੀਵੇਂ ਨੇਤਰ ਰਖ ਕਾਰ ਕਰੀ ਜਾਂਦੇ, ਰਵਿਦਾਸ ਦੀ ਏਹ ਕਾਰ ਦੇਖਕੇ ਪਿਤਾ ਜੀ ਨੂੰ ਏਹੀ ਸੁਝਿਆ ਕਿ ਆਪਣੇ ਪ੍ਰਵਾਰ ਦੀ ਆਪ ਹੀ ਪਾਲਨਾ ਕਰੇ, ਸਾਥੋਂ ਏਨਾ ਘਰ ਨਹੀਂ ਲੁਟਾਯਾ ਜਾਂਦਾ। ਸੋ ਭਗਤ ਜੀ ਨੂੰ ਘਰ ਦੇ ਪਿਛਲੇ ਪਾਸੇ ਇਕ ਛੰਨ ਬੰਨ ਦਿਤੀ ਤੇ ਦੁਕਾਨ ਲਈ ਥਾਉਂ ਦੇਕੇ ਕੰਮ ਕਰਨ ਦੇ ਸੰਦ ਭੀ ਦਿਤੇ, ਅਤੇ ਆਪਣਾ ਕੰਮ ਵੱਖ ਕਰਨ ਲਈ ਕਹਿ ਦਿਤਾ। ਪਿਤਾ ਦਾ ਹੁਕਮ ਮੰਨ ਭਗਤ ਜੀ ਆਪਣਾ ਕਾਰੋਬਾਰ ਵੱਖ ਕਰਨ ਲਗੇ। ਪਰੰਤੂ ਨਿਤ ਵਾਂਗ ਸੇਵਾ ਸਿਮਰਨ ਦੇ ਅਭਿਆਸ ਵਿਚ ਕੋਈ ਢਿਲ ਨਾ ਪੈਣ ਦਿਤੀ। ਆਪ ਦੀ ਦੁਕਾਨ ਐਨ ਰਸਤੇ ਦੇ ਉਤੇ ਸੀ ਜਿਥੋਂ ਕਿ ਕਾਂਸ਼ੀ ਪੁਰੀ ਆਮ ਲੋਕਾਂ ਦਾ ਗੁਜਰ ਸੀ॥

ਦੈਂਦਾਂ ਸੈ ਬਾਨਵੇਂ ਵਿਚ ਹਰਦੁਆਰ ਤੇ ਕੁੰਭ ਦਾ ਮੇਲਾ ਹੋਇਆ।

ਮਹਾਤਮਾਂ, ਸੰਤ, ਸਾਧ, ਗ੍ਰਹਿਸਤੀ ਲੋਕ ਕਲਿਆਨ ਹਿਤ ਗੰਗਾ ਜੀ ਦੇ ਇਸ਼ਨਾਨ ਨੂੰ ਵਹੀਰਾਂ ਘਤ ਤੁਰ ਪਏ । ਗਾਜੀ ਪੁਰੇ ਤੋਂ ਇਕ ਕਾਫਲਾ ਚਾਰ ਕੁ ਸੌ ਦਾ ਇਸ ਰਸਤੇ ਇਹਨਾਂ ਦਿਨਾਂ ਵਿਚ ਇਕ ਗਰੀਬ ਬ੍ਰਹਮਨ ਭੀ ਸੀ। ਜਿਸ ਦਾ ਨਾਮ 'ਗੰਗਾ ਰਾਮ' ਸੀ । ਇਸ ਦੇ ਪੈਰਾਂ ਦੀ ਜੁਤੀ ਟੁਟੀ ਹੋਈ ਸੀ ਸੋ ਇਸ ਨੇ ਭਗਤ ਜੀ ਦੇ ਪਾਸ ਬੈਠ ਕੇ ਜੁਤੀ ਗੰਡਾਈ। ਜਦ ਉਠ ਕੇ ਤੁਰਨ ਲਗੇ ਤਾਂ ਗੰਗਾ ਰਾਮ ਨੇ ਇਕ ਦਮੜੀ ਜੇਬ ਚੋਂ ਕੱਢਕੇ ਰਵਿਦਾਸ ਦੇ ਅਗੇ ਰਖ ਦਿਤੀ । ਰਵਿਦਾਸ ਜੀ ਨੇ ਉਹ ਦਮੜੀ ਚੁਕ ਕੇ ਗੰਗਾ ਰਾਮ ਨੂੰ ਫੜਾਈ ਨਾਲ ਹੀ ਕਹਿ ਦਿਤਾ ਪੰਡਤ ਜੀ ਏਹ ਮੇਰੀ ਵਲੋਂ ਮਾਤਾ ਗੰਗਾ ਜੀ ਨੂੰ ਭੇਟਾ ਦੇਣੀ, ਕੰਢੇ ਤੇ ਖਲੋ ਕੇ ਏਹ ਬੇਨਤੀ ਕਰਨੀ ਜਦੋਂ ਗੰਗਾ ਪਾਣੀ ਵਿਚੋਂ ਹਥ ਬੰਨੇ ਕੱਢ ਕੇ ਤਲੀ ਕਰੇ ਤਾਂ ਉਤੇ ਰਖ ਦੇਣੀ। ਕਿਤੇ ਐਵੇਂ ਹੀ ਪਾਣੀ ਵਿਚ ਨਾ ਸੁਟ ਦੇਣੀ ਅਤੇ ਗੰਗਾ ਜੀ ਜੋ ਅਗੋਂ ਉਤਰ ਦੇਣ ਉਹ ਮੈਨੂੰ ਲਿਆ ਦੇਣਾ।

ਭਗਤ ਜੀ ਤੋਂ ਏਨਾ ਬਚਨ ਸੁਣ ਕੇ ਪੰਡਤ ਹੈਰਾਨ ਹੋ ਗਿਆ ਤੇ ਇਹ ਕੌਤਕ ਦੇਖਨ ਲਈ ਚਾਵਾਂ ਨਾਲ ਸੰਗ ਵਿਚ ਰਲ ਕੇ ਗੰਗਾ ਘਾਟ ਤੇ ਪੂਜਾ ਇਸ਼ਨਾਨ ਕੀਤਾ । ਇਸ਼ਨਾਨ ਕਰਕੇ ਕਪੜੇ ਪਾ ਕੇ ਭਗਤ ਜੀ ਦੀ ਦਮੜੀ ਕੱਢ ਕੇ ਬੇਨਤੀ ਕਰਨ ਲਗਾ ਹੇ ਮਾਤਾ ਤੇਰੇ ਭਗਤ ਰਵਿਦਾਸ ਜੀ ਨੇ ਤੇਰੀ ਭੇਟਾ ਇਕ ਦਮੜੀ ਭੇਜੀ ਹੈ ਤੇ ਕਿਹਾ ਹੈ ਕੇ ਜੇ ਗੰਗਾ ਆਪਣਾ ਹਥ ਬਾਹਰ ਕਢੇ ਤਾਂ ਭੇਟਾ ਦੇਣੀ ਹੈ । ਸੋ ਮਾਤਾ ਆਪਣੇ ਚੁਮਾਰ ਭਗਤ ਦੀ ਭੇਟਾ ਨੂੰ ਹਥ ਕੱਢ ਕੇ ਪਰਵਾਨ ਕਰੋ, ਨਾਲ ਪੰਡਤ ਤੇ ਉਸ ਦੇ ਸਾਰੇ ਸਾਥੀ ਸੋਚਦੇ ਸਨ ਕਿ ਅਜ ਤਕ ਅਰਬਾਂ ਸੰਤ ਸਾਧ ਕੁੰਭ ਤੇ ਆਏ ਹਨ, ਪਰ ਗੰਗਾ ਜੀ ਦਾ ਹਥ ਕਿਸੇ ਨਹੀਂ ਦੇਖਿਆ ਤਾਂ ਇਸ ਕੌਡੀ ਦੇ ਚਮਾਰ ਦੀ ਭੇਟਾ ਲਈ ਮਾਤਾ ਗੰਗਾ ਕਿਸ ਤਰ੍ਹਾਂ ਆਪਣਾ ਹਥ ਜਲ ਤੋਂ ਬੰਨੇ ਕਢੇਗੀ । ਕਈ ਮਜ਼ਾਖਾਂ

ਤਾਲੀਆਂ ਮਾਰਦੇ ਸਨ।

ਆਖਰ ਪੰਡਤ ਦੀ ਬੇਨਤੀ ਸੁਣ ਮਾਤਾ ਗੰਗਾ ਜੀ ਨੇ ਆਪਣਾ ਸਜਾ ਹੱਥ ਜਲ ਤੋਂ ਉਤਾਂਹ ਕੀਤਾ ਤੇ ਦਮੜੀ ਲੈ ਲਈ, ਫੇਰ ਮੁਖ ਤੋਂ ਕਿਹਾ ਪੰਡਤ ਜੀ ਮੇਰੇ ਭਗਤ ਲਈ ਮੇਰੇ ਵਲੋਂ ਭੀ ਕੁਝ ਭੇਟਾ ਲੈ ਜਾਉ। ਇਹ ਕਹਿ ਖਬੇ ਹਥ ਨਾਲ ਇਹ ਹੀਰਿਆਂ ਨਾਬ ਜੜੇਤ ਕੰਗਨਾ ਕਢ ਕੇ ਪੰਡਤ ਦੇ ਹਥ ਪਕੜਾ ਕੇ ਕਿਹਾ ਇਹ ਰਵਿਦਾਸ ਜੀ ਨੂੰ ਦੇ ਕੇ ਨਮਸ਼ਕਾਰ ਕਰ ਦੇਣੀ। ਸੋ ਜਦ ਇਸ ਪ੍ਰਕਾਰ ਇਹ ਕੌਤਕ ਲੋਕਾਂ ਨੇ ਡਿਠਾ ਤਾਂ ਰਵਿਦਾਸ ਜੀ ਦੇ ਨਾਮ ਦੀ ਧੰਨ ਧੰਨ ਧੁਨੀ ਨਾਲ ਅਕਾਸ਼ ਗੂੰਜ ਉਠਿਆ। ਜਿਸ ਦੇ ਦਰਸ਼ਨਾਂ ਕਰਕੇ ਅਜ ਮਾਤਾ ਗੰਗਾ ਜੀ ਦੇ ਦਰਸ਼ਨ ਪ੍ਰਾਪਤ ਹੋਏ ਹਨ। ਪੰਡਤ ਨੇ ਜੜਾਊ ਕੰਗਨਾ ਲੈ ਕੇ ਜੇਬ ਵਿਚ ਪਾ ਸੰਭਾਲ ਲਿਆ ਤੇ ਇਸ਼ਨਾਨ ਕਰ ਪੂਰਬ ਦੇਖ ਘਰਾਂ ਨੂੰ ਚਾਲੇ ਪਾ ਦਿਤੇ।

ਗੰਗਾ ਰਾਮ ਪੰਡਤ ਇਹ ਜੜਾਊ ਕੰਗਨ ਲੈ ਕੇ ਖੁਸ਼ੀ ਵਿਚ ਜਾਮਿਉ ਬਾਹਰ ਹੋ ਗਿਆ ਤੇ ਆਪਣੇ ਧਰਮ ਕਰਮ ਦੀ ਭੀ ਕੁਝ ਵਿਚਾਰ ਨਾ ਰਹੀ ਲੋਭ ਨੇ ਘੇਰ ਲਿਆ ਤੇ ਆਪਣੇ ਦਿਲ ਵਿਚ ਕਿਹਾ ਕੇ ਇਸ ਕੰਗਣੇ ਦੀ ਚੁਮਾਰ ਨੂੰ ਕੀਹ ਸਾਰ ਹੈ, ਕਿਸੇ ਜੌਹਰੀ ਪਾਸ ਵੇਚ ਕੇ ਸਾਰੀ ਜ਼ਿੰਦਗੀ ਐਸ਼ਾਂ ਨਾਲ ਗੁਜ਼ਾਰਾਂਗੇ। ਇਸ ਲਾਲਚ ਫਸ ਗੰਗਾ ਰਾਮ ਰਵਿਦਾਸ ਜੀ ਨੂੰ ਮਿਲੇ ਬਗੈਰ ਆਪਣੇ ਪਿੰਡ ਗਾਜ਼ੀਪੁਰੇ ਪਹੁੰਚ ਗਿਆ ਤੇ ਘਰ ਜਾ ਕੇ ਕੰਗਨਾ ਡਬੇ ਵਿਚ ਸੰਭਾਲ ਕੇ ਰਖ ਦਿਤਾ। ਲੋਭ ਪਿਆਰੀ ਝੂਠੀ ਦੁਨੀਆਂ ਤਥਾ 'ਇਨਿ ਮਾਇਆ ਜਗਦੀਸ਼ ਗੁਸਾਈ ਤੁਮਰੇ ਚਰਨ ਬਿਸਾਰੇ। 'ਲੋਭ ਲਹਰਿ ਸਭੁ ਸੁਆਨੁ ਹਲਕੁ ਹੈ ਹਲਕਿਓ ਸਭਹਿ ਬਿਗਾਰੇ। ਲੋਭ ਮਨੁਖ ਨੂੰ ਅਕਾਸ਼ ਤੋਂ ਰਸਾਤਲ ਵਿਚ ਸੁਟ ਦੇਂਦਾ ਹੈ।

ਜਦ ਇਸ ਤਰ੍ਹਾਂ ਕੁਝ ਸਮਾਂ ਗੁਜ਼ਰ ਗਿਆ ਤਾਂ ਪੰਡਤਾਣੀ ਨੇ

ਪੰਡਤ ਨੂੰ ਕਿਹਾ, ਭਲੇ ਲੋਕਾ, ਇਸ ਕੰਗਨੇ ਦਾ ਸਾਨੂੰ ਕੀ ਲਾਭ ਹੈ ਕਿਸੇ ਜੌਹਰੀ ਪਾਸ ਲੈ ਜਾ ਕੇ ਵੇਚ ਦਿਉ ਤੇ ਕੁਝ ਧਨ ਪਦਾਰਥ ਲਿਆ ਕੇ ਸੌਦਾ ਤੇ ਬਸਤਰਾਦਿਕ ਲੈ ਆਵਨਾਤਦ ਗੰਗਾ ਰਾਮ ਦੀ ਸੁਪਤਨੀ ਦੀ ਬੇਨਤੀ ਮੰਨ ਕੰਗਨਾ ਡਬਿਓਂ ਕਢਕੇ ਬਜ਼ਾਰ ਵਿਚ ਸਰਾਫ ਦੀ ਦੁਕਾਨ ਤੇ ਗਿਆ। ਜਦ ਇਸ ਕੰਗਾਲ ਨੇ ਹੀਰਿਆਂ ਜੜਤ ਕੰਗਨਾ ਫਰੋਖਤ ਕਰਨ ਲਈ ਜੌਹਰੀ ਨੂੰ ਵਿਖਾਇਆ ਤਾਂ ਉਹ ਦੇਖਕੇ ਹੈਰਾਨ ਹੋ ਗਿਆ ਕਿ ਐਸੀ ਲਖਾਂ ਰੁਪਏ ਦੀ ਇਸ ਕੰਗਾਲ ਬਾਹਮਨ ਦੇ ਹਥ ਕਿੰਜ ਆਈ ਹੈ। ਇਸ ਨੇ ਰਾਜ ਮਹਲਾਂ ਵਿਚ ਕਥਾ ਕਰਨ ਲਗੇ ਚੋਰੀ ਕਰਕੇ ਕਿਸੇ ਰਾਣੀ ਦਾ ਕੜਾ ਚੁਕਿਆ ਹੋਊ। ਜਾਂ ਕਿਸੇ ਦੁਰਾਚਰਨ ਰਾਣੀ ਨੇ ਪਰੇਮ ਵਸ ਆਪ ਕੜਾ ਦਿਤਾ ਹੋਵੇਗਾ । ਐਸੀ ਚੋਰੀ ਦਾ ਮਾਲ ਲੈਣਾ ਖਤਰੇ ਵਾਲੀ ਗਲ ਹੈ । ਸਰਾਫ ਨੇ ਇਹ ਸੋਚ ਕੇ ਕੜਾ ਹਥ ਵਿਚ ਪਕੜ ਪੰਡਤ ਨੂੰ ਅੰਦਰ ਬੈਠਾ ਦਿਤਾ ਤੇ ਝਟ ਹੀ ਪੁਲੀਸ ਨੂੰ ਚੋਰੀ ਦੀ ਖਬਰ ਭੇਜ ਦਿਤੀ। ਪੁਲੀਸ ਥਾਣੇਦਾਰ ਨੇ ਇਕ ਦਮ ਮੌਕੇ ਤੇ ਪਹੁੰਚ ਕੇ ਮਾਲ ਪਕੜ ਲਿਆ ਤੇ ਚਲਾਨ ਗਾਜੀ ਪੁਰ ਦੀ ਅਦਾਲਤ ਵਿਚ 'ਰਾਜਾ ਚੰਦਰ ਪ੍ਰਤਾਪ' ਦੇ ਵਲ ਤੋਰ ਦਿਤਾ ਤਾਂ ਕਿ ਉਹ ਸ਼ਾਹੀ ਮਾਲ ਪਛਾਨ ਕੇ ਜਿਵੇਂ ਚਾਹੁਣ ਫੈਸਲਾ ਕਰਨ।

ਪੰਡਤ ਦੇ ਪੁਜਨ ਤੇ ਰਾਜੇ ਨੇ ਕੜਾ ਦੇਖ ਕੇ ਉਸ ਨੂੰ ਇਸ ਦੇ ਨਾਲਦਾ ਦੂਜਾ ਕੜਾ ਲਿਆਉਣ ਲਈ ਤੇ ਜਿਥੋਂ ਲਿਆਂਦਾ ਹੈ ਦਸਨ ਲਈ ਹੁਕਮ ਕੀਤਾ, ਪੰਡਤ ਨੇ ਰਾਜੇ ਨੂੰ ਸਾਰੀ ਗੰਗਾ ਜੀ ਵਾਲੀ ਕਥਾ ਸੁਨਾਈ ਤੇ ਸ੍ਰੀ ਰਵਿਦਾਸ ਜੀ ਦੀ ਮਹਿਮਾ ਭੀ ਬਿਆਨ ਕੀਤੀ ਤੇ ਕਿਹਾ ਰਾਜਾ ਰਾਜਨ ਇਸ ਦੇ ਨਾਲ ਦਾ ਦੂਸਰਾ ਕੜਾ ਮੰਗਨ ਦੀ ਤਾਕਤ ਰਵਿਦਾਸ ਜੀ ਤੋਂ ਬਗੈਰ ਕਿਸੇ ਵਿਚ ਨਹੀਂ ਹੈ । ਮੈਂ ਨੇ ਲੋਭ ਦੇ ਵਸ ਹੋ ਕੇ ਉਸ ਤੋਂ ਕੜਾ ਛੁਪਾਇਆ ਸੀ, ਸੋ ਆਪ ਰਵਿਦਾਸ ਭਗਤ ਪਾਸੋਂ ਦੂਸਰਾ ਕੜਾ ਵੇਖ ਸਕਦੇ ਹੋ। ਰਾਜੇ ਨੇ ਥਾਣੇਦਾਰ ਵਲ

ਹੁਕਮ ਲਿਖਿਆ ਕਿ ਛੇਤੀ ਕਾਂਸ਼ੀ ਪੁਰੀ ਦੇ ਰਹਿਣ ਵਾਲੇ ਰਵਿਦਾਸ ਚੁਮਾਰ ਨੂੰ ਲੈ ਕੇ ਮੇਰੇ ਪਾਸ ਪਹੁੰਚੋ । ਇਸ ਚੋਰੀ ਦੇ ਮਾਲ ਦਾ ਅਸਲ ਪਤਾ ਉਸੇ ਨੂੰ ਹੈ। ਜੇ ਦੂਸਰਾ ਕੜਾ ਮੇਲ ਦੇਣ ਤਾਂ ਕਰਾਮਾਤ (ਸ਼ਕਤੀ) ਸਮਝਾਂਗਾ ਤੇ ਜੇ ਚੋਰੀ ਸਾਬਤ ਹੋ ਗਈ ਤਾਂ ਦੋਹਾਂ ਨੂੰ ਫਾਂਸੀ ਲਾਇਆ ਜਾਏਗਾ ਸੋ ਤੂੰ ਇਸ ਹੁਕਮ ਦੀ ਫੌਰਨ ਤਾਮੀਲ ਕਰ।

ਰਾਜੇ ਚੰਦਰ ਪ੍ਰਤਾਪ ਦੀ ਇਹ ਰਿਪੋਟ ਪੜ੍ਹ ਕੇ ਕੁਤਵਾਲ ਨੇ ਸ੍ਰੀ ਰਵਿਦਾਸ ਜੀ ਦੇ ਪਾਸ ਆਕੇ ਸਾਰੀ ਵਾਰਤਾ ਬਿਆਨ ਕੀਤੀ ਰਵਿਦਾਸ ਜੀ ਆਪਣੇ ਜੁਤੀਆਂ ਗੰਢਨ ਵਾਲੇ ਸੰਦ ਚੁਕ ਥਾਣੇਦਾਰ ਦੇ ਨਾਲ ਤੁਰ ਪਏ। ਗਾਜ਼ੀ ਪੁਰੇ ਪੁਜ ਜਗ੍ਹਾ ਬਣਾ ਕੇ ਜੁਤੀਆਂ ਗੰਢਨ ਬੈਠ ਗਏ ਤੇ ਰਾਜੇ ਨੂੰ ਮੰਗੌਨ ਲਈ ਕੁਤਵਾਲ ਨੂੰ ਕਹਿ ਦਿਤਾ। ਜਦ ਰਾਜਾ ਰਾਣੀ ਦੇ ਸਮੇਤ ਮਹੱਲਾਂ ਵਿਚੋਂ ਭਗਤ ਜੀ ਦੇ ਅੱਡੇ ਤੇ ਪਹੁੰਚਾ ਤਾਂ ਰਵਿਦਾਸ ਜੀ ਨੇ ਕਿਹਾ ਰਾਜਨ ਕਹੁ ਕੀ ਹੁਕਮ ਹੈ, ਆਪ ਕੀਹ ਚਾਹੁੰਦੇ ਹੋ । ਭਗਤ ਜੀ ਦਾ ਦਰਸ਼ਨ ਕਰਦੇ ਹੀ ਰਾਜੇ ਦਾ ਕਰੋਧ ਇਉਂ ਦੂਰ ਹੋ ਗਿਆ। ਜਿਵੇਂ ਚੰਦਰਮਾਂ ਦੇ ਉਚੇ ਹੋਣ ਤੇ ਅੰਧਕਾਰ ਨਾਸ ਹੋ ਜਾਂਦਾ । ਹਥ ਜੋੜ ਬੇਨਤੀ ਕੀਤੀ ਦੀਨ ਦਿਆਲ ਇਸ ਕੰਗਨੇ ਦੇ ਨਾਲ ਦੂਜਾ ਕੰਗਨਾ ਮਲਾਉ ਤਾਂ ਠੀਕ ਹੈ ਨਹੀਂ ਤਾਂ ਚੋਰੀ ਦਾ ਮਾਲ ਜਾਣਕੇ ਪੜਤਾਲ ਕੀਤੀ ਜਾਏਗੀ ਤੇ ਪੰਡਤ ਨੂੰ ਸਜ਼ਾ ਦਿਤੀ ਜਾਵੇਗੀ । ਰਾਜੇ ਦੀ ਇਹ ਧਮਕੀ ਸੁਣ ਭਗਤ ਜੀ ਮੁਸਕਰਾਏ ਤੇ ਇਕ ਸ਼ਬਦ ਉਚਾਰਨ ਕੀਤਾ ਜੋ ਗੁਰੂ ਗ੍ਰੰਥ ਸਾਹਿਬ ਜੀ ਵਿਚ ਸੁਸ਼ੋਭਤ ਹੈ।

ਰਾਗੁ ਸੋਰਠਿ ਬਾਣੀ ਭਗਤ ਰਵਿਦਾਸ ਜੀ ਕੀ ॥

੧. ਸੁਖਸਾਗਰ ਸੁਰਤਰ ਚਿੰਤਾਮਨਿ ਕਾਮਧੇਨੁ ਬਸਿ ਜਾ ਕੇ ॥੨॥ ਚਾਰਿ ਪਦਾਰਥ ਅਸਟ ਦਸਾ ਸਿਧਿ ਨਵ ਨਿਧਿ ਕਰ ਤਲ ਤਾਕੇ ॥ ੧ ॥ ੩. ਹਰਿ ਹਰਿ ਹਰਿ ਨ ਜਪਹਿ ਰਸਨਾ ॥ ਅਵਰ ਸਭ ਤਿਆਗਿ ਬਚਨ

ਰਚਨਾ ॥ ੧ ॥ ਰਹਾਉ ॥ ੪. ਨਾਨਾ ਖਿਆਲ ਪੁਰਖ
ਬੇਦ ਬਿਧਿ; ਚਉਤੀਸ ਅਖਰ ਮਾਂਹੀ ॥ ੫. ਬਿਆਸ
ਬਿਚਾਰਿ ਕਹਿਓ ਪਰਮਾਰਥੁ ਰਾਮ ਨਾਮ ਸਰਿ ਨਾਹੀ॥੨॥
੬. ਸਹਜ ਸਮਾਧਿ ਉਪਾਧਿ ਰਹਤ ਫੁਨਿ ਬਡੈ ਭਾਗਿ
ਲਿਵ ਲਾਗੀ ॥੭॥ ਕਹਿ ਰਵਿਦਾਸ ਪ੍ਰਗਾਸੁ ਰਿਦੈ ਧਰਿ
ਜਨਮ ਜਨ ਭੈ ਭਾਗੀ ॥ ੩ ॥ ੪ ॥

ਅਰਥ—੧. ਵਾਹਿਗੁਰੂ ਦਾ ਨਾਮ ਹੀ ਸਾਰੇ ਸੁਖਾਂ ਦਾ ਸਮੁੰਦਰ ਹੈ, ਕਲਪ ਬਿਰਛ ਕਾਮਧੇਨ ਗਊ ਆਦਿ ਸਭ ਰਤਨ ਉਸਦੇ ਪਾਸ ਹੀ ਹਨ। ਭਾਵ ਉਸ ਦੇ ਹੁਕਮ ਦੇ ਵਸ ਹਨ। ੨. ਚਾਰ ਪਦਾਰਥ ਅਠਾਰਾਂ ਸਿਧੀਆਂ ਨੌ ਨਿਧੀਆਂ ਹੀ ਉਸ ਦੇ ਹੱਥ ਦੀ ਤਲੀ ਤੇ ਖੇਲਦੀਆਂ ਹਨ। ੩. ਹੇ ਭਾਈ ਐਸੇ ਪਾਤਸ਼ਾਹ ਦਾ ਹਰਿ ਹਰਿ ਨਾਮ ਕਿਉਂ ਨਹੀਂ ਜਪਦੇ। ਹੋਰ ਤਮਾਮ ਝਗੜੇ ਛਡਕੇ ਉਸ ਦੇ ਨਾਮ ਨਾਲ ਰਚੋ ਭਾਵ ਜੇ ਬਚਨਾ ਹੈ ਆਵਾ ਗੌਨ ਦੇ ਗੇੜ ਵਿਚੋਂ ਤਾਂ ਸਭ ਵਾਧੂ ਨਾਟਕ ਚੇਟਕ ਛਡ ਦੇਵੋ। ੪. ਅਨੇਕ ਤਰ੍ਹਾਂ ਦੇ ਵੇਦਾਂ ਸ਼ਾਸਤਰਾਂ ਦਾ ਗਿਆਨ ਚੋਤੀ ਅੱਖਰਾਂ ਵਿਚ ਬਿਆਨ ਕੀਤਾ ਗਿਆ ਹੈ। ੫. ਸ੍ਰੀ ਬਿਆਸ ਮੁਨੀ ਜੀ ਨੇ ਸਾਰਿਆਂ ਨੂੰ ਪੜ੍ਹ ਕੇ ਇਹੋ ਤੱਤ (ਸਿੱਟਾ) ਕਢਿਆ ਹੈ ਕਿ ਈਸ਼ਵਰ ਦੇ ਨਾਮ ਦੇ ਤੁੱਲ ਹੋਰ ਕੋਈ ਪਦਾਰਥ ਨਹੀਂ, ਭਾਵ ਕਿਤੇ ਸ਼ਾਂਤੀ ਨਹੀਂ ਕੇਵਲ ਰਾਮ ਨਾਮ ਜਪਨ ਕਰਕੇ ਮਿਲਦੀ ਹੈ। ੬. ਸਭ ਉਪਾਧਾਂ ਬਯਾਧਾਂ ਤੋਂ ਰਹਿਤ ਹਰੀ ਦੇ ਨਾਮ ਨਾਲ ਜਿਸ ਦੀ ਲਿਵ (ਸਮਾਧੀ)ਲਗੀ ਹੈ। ਉਹ ਵਡੇ ਭਾਗਾਂ ਵਾਲਾ ਪੁਰਸ਼ ਹੈ ਤੇ ਅਰਥਾਤ ਭਾਗਾਂ ਵਾਲੇ ਮਨੁਖ ਨੂੰ ਹਰੀ ਦਾ ਨਾਮ ਪ੍ਰਾਪਤ ਹੁੰਦਾ ਹੈ ਤੇ ਲਿਵ ਜੁੜਦੀ ਹੈ। ੭. ਰਵਿਦਾਸ ਜੀ ਕਹਿੰਦੇ ਹਨ ਕਿ ਦਾਸ ਹਮੇਸ਼ਾਂ ਦੁਨੀਆਂ ਦੇ ਸੁਖਾਂ ਤੋਂ ਉਦਾਸ ਰਹਿੰਦਾ ਹੈ। ਇਸ ਲਈ ਜਨਮ ਮਰਨ ਦੇ ਸਾਰੇ ਡਰ ਨਸ ਜਾਂਦੇ ਹਨ।

ਇਸ ਸ਼ਬਦ ਨੂੰ ਭਗਤ ਜੀ ਨੇ ਪਿਆਰ ਵਿਚ ਗਾਕੇ ਜਦ ਜੁੱਤੀ ਗੰਢਨ ਵਾਲੀ ਸਿਲਾ ਚੁਕੀ ਤਾਂ ਹੇਠਾਂ ਗੰਗਾ ਦਾ ਪ੍ਰਵਾਹ ਚਲਦਾ ਨਜ਼ਰੀਂ ਪਿਆ । ਤਦ ਰਵਿਦਾਸ ਜੀ ਨੇ ਰਾਜੇ ਨੂੰ ਕਿਹਾ ਕਿ ਉਸ ਕੜੇ ਨਾਲ ਕੜਾ ਪਛਾਨ ਕੇ ਚੁਕ ਲਵੇ । ਰਾਜਾ ਚੰਦਰ ਪ੍ਰਤਾਪ ਇਹ ਸ਼ਕਤੀ ਵੇਖ ਕੇ ਹੈਰਾਨ ਹੋ ਚਰਨਾਂ ਤੇ ਢਹਿ ਪਿਆ ਤੇ ਦੂਸਰਾ ਕੜਾ ਕਢ ਦੋਵੇਂ ਕੜੇ ਰਵਿਦਾਸ ਦੇ ਚਰਨਾਂ ਵਿਚ ਰਖ ਦਿਤੇ। ਸ੍ਰੀ ਰਵਿਦਾਸ ਜੀ ਕਿਹਾ ਰਾਜਨ ਇਹ ਪੰਡਤ ਅਤਿ ਗਰੀਬ ਹੈ, ਇਹ ਦੋਵੇਂ ਕੜੇ ਇਸ ਨੂੰ ਦਾਨ ਕਰ ਦਿਓ । ਦਾਨ ਪਾਤਰ, ਕੁਪਾਤਰ, ਦੇਖ ਕੇ ਹੀ ਕਰਨਾ ਫਲੀ ਭੂਤ ਹੁੰਦਾ ਹੈ । ਜਿਵੇਂ ਚੰਗੀ ਧਰਤੀ ਵਿਚ ਬੀਜਿਆ ਬੀਜ ਫਲ ਦੇਣ ਵਾਲਾ ਹੁੰਦਾ ਹੈ ਤੇ ਕਲਰੀ ਖੇਤੀ ਵਿਚ ਪਾਇਆ ਬੀਜ ਮੂਲ ਭੀ ਨਹੀਂ ਮੋੜਦਾ । ਇਸ ਤਰਾਂ ਦਾਨ ਦੇਣ ਵੇਲੇ ਠੀਕ ਯੋਗਤਾ ਅਭਿਆਗਤ ਨੂੰ ਦੇਖ ਕੇ ਦਾਨ ਦਿਓ । ਵਿਭਚਾਰੀ ਤੇ ਭਦਰ ਪੁਰਸ਼ ਨੂੰ ਦਾਨ ਦੇਣ ਵਾਲਾ ਦਾਤਾ ਨਰਕਾਂ ਨੂੰ ਜਾਂਦਾ ਹੈ। ਇਹ ਪੰਡਤ ਅਸਲ ਅਭਿਆਗਤ ਹੈ, ਇਹ ਮਹਾਨ ਦਾਨ ਇਸ ਨੂੰ ਦੇਣਾ ਉਚਿਤ ਹੈ। ਤਾਂ ਕਿ ਇਹ ਆਪਣੇ ਪਰਵਾਰ ਵਿਚ ਸੁਖ ਨਾਲ ਜਿੰਦਗੀ ਦੇ ਦਿਨ ਬਤੀਤ ਕਰੇ।

ਰਵਿਦਾਸ ਜੀ ਦੇ ਇਸ ਉਪਦੇਸ਼ ਨਾਲ ਰਾਜੇ ਤੇ ਰਾਣੀ ਦੇ ਮਨ ਦੀ ਸਭ ਕਾਲੋਂ ਦੂਰ ਹੋ ਗਈ ਤੇ ਸਦਾ ਹੁਕਮ ਪਾਲਨ ਲਈ ਹੱਥ ਜੋੜ ਕੇ ਖੜੇ ਹੋ ਪਰਿਤਿਗਯਾ ਕੀਤੀ, ਫੇਰ ਦੋਵੇਂ ਕੜੇ ਅਨਾਥ ਬ੍ਰਾਹਮਣ ਨੂੰ ਦਾਨ ਕਰ ਦਿਤੇ । ਭਗਤ ਜੀ ਦਾ ਜਸ ਗਾਉਂਦੇ ਹੋਏ ਸਭ ਲੋਕ ਨਾਮ ਦਾਨ ਲੈ ਕੇ ਘਰਾਂ ਨੂੰ ਵਿਦਾ ਹੋਏ । ਰਾਜਾ ਚੰਦਰ ਪ੍ਰਤਾਪ ਤੇ ਰਾਣੀ ਦੋਵੇਂ ਇਹ ਭੀ ਪਕੇ ਸ਼ਰਧਾਲੂ ਬਣ ਨਾਮ ਦੀ ਦਾਤ ਪਾ ਸ਼ਾਂਤ ਹੋ ਰਾਜ ਮਹੱਲਾਂ ਨੂੰ ਚਲੇ ਗਏ ਅਤੇ ਸ੍ਰੀ ਰਵਿਦਾਸ ਜੀ ਸੇਵਕਾਂ ਨਾਲ ਸੰਗਤਾਂ ਨੂੰ ਤਾਰਦੇ ਤਾਰਦੇ ਕਾਂਸ਼ੀ ਆ ਗਏ । ਆਖੋ

ਧੰਨ ਸ੍ਰੀ ਰਵਿਦਾਸ ਜੀ।

ਇਹ ਸਾਰੀ ਕਥਾ ਨੂੰ ਸਿਖ ਕੌਮ ਦੇ ਮਹਾਂ ਕਵੀ ਭਾਈ ਸਾਹਿਬ ਭਾਈ ਗੁਰਦਾਸ ਜੀ ਨੇ ਆਪਣੀ ਪੁਸਤਕ ਵਾਰਾਂ ਭਾਈ ਗੁਰਦਾਸ ਜਿਸ ਨੂੰ ਗੁਰੂ ਅਰਜਨ ਦੇਵ ਜੀ ਨੇ (ਗੁਰੂ ਗ੍ਰੰਥ ਸਾਹਿਬ ਜੀ ਦੀ ਕੁੰਜੀ ਕਿਹਾ ਹੈ) ਵਿਚ ਇਉਂ ਕਲਮ ਬੰਦ ਕੀਤਾ ਹੈ।

ਵਾਰ ੧੦ ਵੀਂ

'ਭਗਤ ਭਗਤ ਜਗ ਵੱਜਿਆ ਚਹੁੰ ਚੱਕਾਂ ਦੇ ਵਿਚ ਚਮਰੇਟਾ । ਪਾਣਾ ਗੰਢੇ ਰਾਹ ਵਿਚ, ਕੁਲਾ ਧਰਮ ਢੋਇ ਢੋਰ ਸਮੇਟਾ । ਜਿਉਂ ਕਰ ਮੈਲੇ ਚੀਥੜੇ, ਹੀਰਾਂ ਲਾਲ ਅਮੋਲ ਪਲੇਟਾ । ਚਹੁੰ ਵਰਨਾਂ ਉਪਦੇਸ਼ ਦਾ, ਗਯਾਨ ਧਿਆਨ ਕਰ ਭਗਤ ਸਹੇਟਾ। ਨ੍ਹਾਵਣ ਆਯਾ ਸੰਗ ਮਿਲ ਬਨਾਰਸ ਕਰ ਗੰਗਾ ਥੇਟਾ। ਕੱਢ ਕਸੀਰਾ ਸਉਪਿਆ ਰਵਿਦਾਸੈ ਗੰਗਾ ਦੀ ਭੇਟਾ। ਲੱਗਾ ਪੁਰਬ ਅਭੀਚ ਦਾ, ਡਿੱਠਾ ਚਲਿੱਤ ਅਚਰਜ ਅਮੇਟਾ । ਲਾਇਆ ਕਸੀਰਾ ਹੱਥ ਕੱਢ ਸੂਤ ਇੱਕ ਜਿਉਂ ਤਾਣਾ ਪੇਟਾ । ਭਗਤ ਜਨਾਂ ਹਰਿ ਮਾਂ ਪਿਉ ਬੇਟਾ ॥ ੧੭ ॥

ਰਵਿਦਾਸ ਨਾਲ ਪੀਰਾਂ ਦਿਤੇ ਮਰਾਸੀ ਦੀ ਈਰਖਾ

ਭਗਤ ਜੀ ਦਾ ਜੜਾਊ ਕੜੇ ਵਾਲਾ ਚੋਜ ਤੇ ਰਾਜੇ ਰਾਣੀ ਦੇ ਸ਼ਰਧਾਲੂ ਹੋਣ ਦੀ ਕਥਾ ਸੁਣਕੇ ਜਿਥੇ ਪਰੇਮੀ ਲੋਕ ਰਬ ਦੇ ਪਿਆਰ ਤੇ ਭੈ ਵਾਲੇ ਭਗਤ ਜੀ ਦੇ ਦਰਸ਼ਨਾਂ ਨੂੰ ਹੁਮ ਹੁਮਾਕੇ ਔਣ ਲਗੇ, ਉਥੇ ਨਿੰਦਕਾਂ ਦੀਆਂ ਭੀ ਖਾਨਿਓਂ ਨਿਕਲ ਗਈਆਂ । ਲਗੇ ਰਾਤ ਦਿਨ ਈਰਖਾ (ਦੁਖ) ਦੀ ਅੱਗ ਵਿਚ ਸੜਨ, ਸੰਤਾਂ ਦੇ ਦਰਵਾਜ਼ੇ ਤੇ ਪੈਹਰੇਦਾਰ ਨਹੀਂ ਹੁੰਦੇ ਹਾਂ। ਹਾਂ ਉਹਨਾਂ ਦੇ ਪੈਹਰੇਦਾਰ ਸਗੋਂ ਨਿੰਦਕ ਹੀ ਹੁੰਦੇ ਹਨ

ਜੋ ਦਿਨ ਰਾਤ ਜਾਗਕੇ ਸੰਤਾਂ ਦੀ ਕੀਰਤੀ (ਪ੍ਰਾਪੇਗੰਡਾ) ਕਰਦੇ ਰਹਿੰਦੇ ਹਨ। ਨਿੰਦਕ ਆਪਣੇ ਗੁਣ ਗਾਉਂਦਾ ਹੈ ਤੇ ਪਰਾਏ ਔਗੁਣ ਖਰੀਦਦਾ ਹੈ। ਨਿੰਦਕ, ਦੁਬਿਧਾ, ਈਰਖਾ, ਸਾੜੇ ਦੀ ਭੱਠੀ ਵਿਚ ਦਿਨ ਰਾਤ ਸੜਦਾ ਤੇ ਮਹਾਂ ਪੁਰਖਾਂ ਦੀ ਨਿੰਦਾ ਕਰ ਕਰ ਆਪਣੇ ਦੋਵੇਂ ਲੋਕ ਗਵਾਉਂਦਾ ਹੈ। ਉਹ ਜੀਵ ਕਰਮਾਂ ਵਾਲੇ ਹੁੰਦੇ ਹਨ। ਜੋ ਸੰਤਾਂ ਸਾਧਾਂ ਦੀ ਸੇਵਾ ਕਰਕੇ ਆਪਣਾ ਜਨਮ ਸੁਫਲਾ ਕਰਦੇ ਹਨ। ਸਾਧੂ ਸਾਧਨਾ ਸੇਵਾ ਦੁਵਾਰਾ ਸੁਰਤੀ ਨੂੰ ਸ਼ਬਦ ਨਾਲ ਮੇਲ ਕੇ ਮੁਕਤੀ ਦੇ ਮਾਰਗ ਵਲ ਲਾ ਦੇਂਦਾ ਹੈ, ਤੇ ਨਿੰਦਕ ਈਰਖਾ ਦੇ ਰਸਤੇ ਪੈ ਕੇ ਸਿਧਾ ਕੁੰਭੀ ਨਰਕ ਵਲ ਜਾਂਦਾ ਹੈ । ਤਾਂਹੀਏ ਤਾਂ ਕਿਸੇ ਮਹਾਤਮਾ ਨੇ ਕਿਹਾ ਹੈ 'ਸੰਤ ਨਾ ਹੋਤੇ ਜਗਤ ਮੇਂ ਜਲ ਮਰਤਾ ਸੰਸਾਰ । ਨਾਮ ਅੰਮ੍ਰਿਤ ਦੇ ਸੰਤ ਜਨ, ਦੋਵੇਂ ਪਾਰ ਉਤਾਰ। 'ਕਬੀਰ ਸਾਧੂ ਕਉ ਮਿਲਨੇ ਜਾਈਐ ਸਾਥਿ ਨ ਲੀਜੈ ਕੋਇ ॥ ਪਾਛੈ ਪਾਉ ਪਾਉ ਨ ਦੀਜੀਐ ਆਗੈ ਹੋਇ ਸੁ ਹੋਇ ॥੧੧੬॥

ਸੰਤਾਂ ਦਾ ਦਰਬਾਰ ਸਦਾ ਹੀ ਖੁਲ੍ਹਾ ਰਹਿੰਦਾ ਹੈ, ਉਥੇ ਕਿਸੇ ਜੀਵ ਮਾਤਰ ਨੂੰ ਆਉਣ ਜਾਣ ਦੀ ਅਟਕ ਨਹਾਂ ਹੁੰਦੀ। ਹਾਂ ਅਟਕ ਉਹਨਾਂ ਨੂੰ ਹੁੰਦੀ ਹੈ ਜਿਨ੍ਹਾਂ ਦੇ ਆਪਣੇ ਮਨ ਵਿਚ ਵਿਰੋਧ ਰੂਪੀ ਅਟਕ ਹੁੰਦੀ ਏ। ਜਿਹਨਾਂ ਦਾ ਆਪਣਾ ਮਨ ਪਵਿਤਰ ਹੁੰਦਾ ਹੈ, ਉਹਨਾਂ ਨੂੰ ਸਾਰਾ ਸੰਸਾਰ ਪਵਿਤਰ ਦਿਸਦਾ ਹੈ।

ਕਾਂਸ਼ੀ ਪੁਰੀ ਦੇ ਘੁਗ ਵਸਤੇ ਸ਼ਹਿਰ ਅੰਦਰ ਇਕ ਪੀਰਾਂ ਦਿੱਤਾ (ਪੀਰਾਂ ਮਾਰਿਆ) ਨਾਮ ਦਾ ਮਰਾਸੀ ਮੁਸਲਮਾਨ ਰਹਿੰਦਾ ਸੀ । ਇਹ ਬੜਾ ਭਾਰੀ ਸ਼ੈਤਾਨ ਤੇ ਨਿੰਦਕ ਸੀ । ਰਵਿਦਾਸ ਭਗਤ ਦੀ ਮਹਿਮਾਂ ਸੁਣ ਕੇ ਰਾਤ ਦਿਨ ਸੜਦਾ ਰੈਂਹਦਾ ਸੀ । ਇਕ ਰੋਜ਼ ਇਸ ਨੇ ਬ੍ਰਾਹਮਣਾਂ ਦਾ ਇਕੱਠ ਕਰਕੇ ਬੜੀ ਸੜੀ ਹੋਈ ਤਕਰੀਰ ਕੀਤੀ ਤੇ ਕਿਹਾ ਕਿ ਦੇਖੋ ਡਤ ਸਾਹਿਬ ਜੋ ਇਹ ਚੁਮਾਰ ਜਿਸੇ ਮੁਸਲਮਾਨਾਂ ਲਈ ਖਤਰਨਾਕ ਹੈ ਉਥੇ ਤੁਹਾਡੇ ਭੀ ਧਰਮ ਦੀ ਮਿੱਟੀ ਪਲੀਤ ਕਰ

ਰਿਹਾ ਹੈ । ਚੁਮਾਰ ਹੋ ਕੇ ਠਾਕਰ ਪੂਜਦਾ, ਤਿਲਕਾਂ ਲਾਉਂਦਾ, ਜੰਞੂ ਪਾਉਂਦਾ, ਧੂਫਾਂ ਧੁਖਾਉਂਦਾ ਤੇ ਸੰਖ ਵਜਾਉਂਦਾ ਫਿਰਦਾ ਹੈ ਜੋ ਕਿ ਇਸ ਦਾ ਜ਼ਾਤੀ ਤੌਰ ਤੇ ਕੋਈ ਹੱਕ ਨਹੀਂ ਹੈ । ਅਗਰ ਐਸੇ ਨੀਚ ਆਦਮੀ ਨੂੰ ਆਪਣਾ ਧਰਮ ਬਚਾਣ ਦੀ ਖਾਤਰ ਮਾਰ ਭੀ ਦਿਤਾ ਜਾਏ ਤਾਂ ਕੋਈ ਜ਼ੁਲਮ ਨਹੀਂ ਹੈ।

'ਸੌਣਾ ਰੂੜੀਆਂ ਤੇ ਸੁਪਨੇ ਸ਼ੀਸ਼ ਮਹਲਾਂ ਦੇ ਲੈਣੇ' ਇਹ ਇਸ ਨੇ ਉਲਟੀ ਗੰਗਾ ਵਗਾ ਦਿਤੀ ਹੈ, ਚਾਹੀਦਾ ਹੈ ਕਿ ਅਸੀਂ ਤੁਸੀਂ ਰਲ ਕੇ ਇਸ ਮਨਚਲੇ ਆਦਮੀ ਨੂੰ ਐਸਾ ਡੰਡ ਦੇਈਏ ਜੋ ਅਗੋਂ ਨੂੰ ਕਿਸੇ ਦੇ ਧਰਮ ਵਿਚ ਦਖਲ ਦੇਣ ਦਾ ਕਿਸੇ ਦਾ ਹੀਆ ਨਾ ਪਵੇ। ਜੇ ਅਸੀਂ ਲੋਕਾਂ ਇਸੇ ਤਰ੍ਹਾਂ ਦੜ ਵਟ ਛਡੀ ਤਾਂ ਉਹ ਦਿਨ ਦੂਰ ਨਹੀਂ ਜਦੋਂ ਸਾਡੇ ਤੇ ਤੁਹਾਡੇ ਨਾਮ ਨੂੰ ਮਜ਼ਾਕ ਕੀਤਾ ਕਰਨਗੇ । ਮੋਏ ਢੋਰ ਚੁਕਣੇ, ਚਮੜਾ ਕਟਣਾ, ਵਢਣਾ, ਮੂੰਹ ਨਾਲ ਖਿਚਣਾ, ਪਰ ਬੈਠਣਾ ਪੰਡਤ ਬਣ ਕੇ ਲੋਕਾਂ ਤੋਂ ਨਜਰਾਂ ਨਿਆਜਾਂ ਲੈਣੀਆਂ, ਕੇਡੀਆਂ ਅਲੋਕਾਰ ਗਲਾਂ ਹਨ।

ਸਭ ਤੋਂ ਪਹਿਲੇ ਇਸ ਦੇ ਵਾਰਸਾਂ ਤੇ ਫੇਰ ਰਿਸ਼ਤੇਦਾਰਾਂ ਨੂੰ ਸਦ ਕੇ ਐਸੀ ਡਾਂਟ ਕੀਤੀ ਜਾਵੇ ਕਿ ਅਗੋਂ ਨੂੰ ਰਾਮਾ ਨੰਦ ਦੇ ਡੇਰੇ ਜਾ ਕੇ ਟਲ ਖੜਕਾਣੇ ਤੇ ਤਿਲਕ ਲਗਾਣੇ ਬੰਦ ਕਰ ਦੇਵੇ । ਜੇ ਫੇਰ ਭੀ ਬਾਜ ਨਾ ਆਵੇ ਤਾਂ ਦਿਲੀਪਤ ਸਿਕੰਦਰ ਲੋਧੀ ਤਕ ਮੈਂ ਤੁਹਾਡੇ ਨਾਲ ਚਲਾਂਗਾ ਤੇ ਹਰ ਹਰ ਇਕ ਕੋਸ਼ਿਸ਼ ਕਰਕੇ ਇਸ ਨੂੰ ਮੰਦਰਾਂ ਮਸੀਤਾਂ ਵਿਚ ਵੜਨੋਂ, ਖੂਹਾਂ ਤੇ ਚੜ੍ਹਨੋਂ ਰੋਕਾਂਗਾ । ਸ੍ਰੀ ਮੰਨੂੰ ਜੀ ਮਹਾਰਾਜ ਦੇ ਬਣਾਏ ਕਾਨੂੰਨਾਂ ਨੂੰ ਭੰਗ ਕਰਨਾ, ਹਿੰਦੂ ਤਹਿਜ਼ੀਬ ਵਿਚ ਮੌਤ ਨਾਲ ਟਕਰ ਲੈਣ ਦੇ ਤੁਲਯ ਹੈ । ਤੁਹਾਨੂੰ ਵੇਦਾ ਚਾਰੀਆਂ ਨੂੰ ਹੁਣ ਚੁਪਕੇ ਬੈਠੇ ਰਹਿਣਾ ਸ਼ੋਭਦਾ ਨਹੀਂ', 'ਨਾ ਰਖੇ ਰੋਜ਼ਾ ਨਾ ਪੜ੍ਹੇ ਨਮਾਜ ਕਲਮਾ ਉਲਟਾ ਜਨਮ ਏਹਦਾ, ਏਹਦੀ ਕਾਰ ਉਲਟੀ । ਸਾਡੇ ਦੀਨ ਏਦਾਂ ਨਾ

ਹੋਏ ਹਾਨੀ, ਗੰਗਾ ਵਗੇ ਨਾ ਵਿਚ ਸੰਸਾਰ ਉਲਟੀ। ਗੰਢੇ ਜੁਤੀਆਂ ਰੀਸ ਬ੍ਰਾਹਮਣਾਂ ਦੀ, ਪਛੇ ਦਿਲਾਂ ਨੂੰ ਏਧੀ ਕਟਾਰ ਉਲਟੀ। ਸਾਡੇ ਧਰਮ ਦੇ ਨਾਲ ਜਿਉਂ ਇਸ ਕੀਤੀ ਕਰੀਏ ਅਸੀਂ ਭੀ ਵੈਸੀ ਹੀ ਮਾਰ ਉਲਟੀ। ਲਾਵੇ ਇਸ ਚੰਡਾਲ ਨੂੰ ਮੂੰਹ ਕੋਈ ਨਾ, ਏਧੇ ਦੰਦ ਭੰਨੋ ਮਾਰ ਮਾਰ ਪੱਥਰ। ਜੇਹੜੀ ਗਲੀ 'ਅਨੰਦ' ਇਹ ਵੜੇ ਜਾ ਕੇ, ਟੁਟ ਪੈਣ ਲੈਕੇ ਨਰ ਨਾਰ ਪੱਥਰ।

## ਬ੍ਰਾਹਮਣਾਂ ਨੇ ਫਸਾਦ ਲਈ ਡਟ ਜਾਣਾ

ਪੀਰਾਂ ਮਾਰੇ ਪੀਰੂ ਦੀ ਚੁਕ ਤੇ ਚੜ ਕੇ ਬ੍ਰਾਹਮਣ ਸੜ ਭੁਜ ਕੇ ਕੋਲੇ ਹੋ ਗਏ ਤੇ ਮਤਾ ਕੀਤਾ ਕਿ ਠੀਕ ਹੀ ਇਸ ਚੰਡਾਲ ਨੂੰ ਜਾਨੋ ਮਾਰ ਦੇਣਾ ਧਰਮ ਪਰਮ ਹੈ। ਨੇੜੇ ਤੇੜੇ ਸਭ ਜੋਗੀ, ਕਵੀ, ਪੰਡਤ, ਸੰਨਿਆਸੀਆਂ ਨੇ ਰਲਕੇ ਸੰਤੋਖ ਦਾਸ ਦੇ ਘਰ ਆ ਇਕੱਠ ਕੀਤਾ ਤੇ ਉਸ ਨੂੰ ਧਮਕਾਨ ਲਗੇ ਤੇ ਉਸ ਨੂੰ ਕਿਹਾ। ਦੇਖ ਤੇਰਾ ਕੱਲਾ ਪੁਤਰ ਹੈ ਅਸੀਂ ਇਸ ਨਾਲ ਜਾਨ ਤਕ ਖੇਡਨ ਦੀ ਠਾਨ ਲਈ ਹੈ। ਜੇ ਤੈਨੂੰ ਉਸ ਦੀ ਲੋੜ ਹੈ ਤਾਂ ਸਮਝਾ ਲੈਣਾ ਉਚਿਤ ਹੈ। ਸਾਡੇ ਧਰਮ ਵਿਚ ਦਖਲ ਦੇਣ ਦਾ ਤੁਹਾਨੂੰ ਕੋਈ ਹਕ ਨਹੀਂ। ਚੁਮਾਰ ਹੋ ਕੇ ਭੇਖ ਪੰਡਤਾਂ ਦਾ ਲਾਉਂਦਾ ਤੇ ਭੋਲੇ ਲੋਕਾਂ ਨੂੰ ਰਾਮ ਦੇ ਨਾਮ ਤੇ ਧੋਖਾ ਦੇਂਦਾ ਹੈ। ਇਸ ਦਾ ਦਿਮਾਗ ਵਿਗੜ ਗਿਆ ਹੈ। ਕਮਲੀਆਂ ਗੱਲਾਂ ਨਾਲ ਮੂਰਖਾਂ ਨੂੰ ਵਰ ਗਲਾ ਕੇ ਆਪਣੇ ਪੈਰਾਂ ਤੇ ਮਥੇ ਟਿਕਾਂਦਾ ਤੇ ਪੂਜਾ ਮਾਲ ਇਕੱਠਾ ਕਰਦਾ ਹੈ ਜੋ ਕਿ ਕੇਵਲ ਸਾਡਾ ਹੀ ਹੱਕ ਹੈ।

ਬ੍ਰਾਹਮਣ ਲੋਕ ਇਸ ਤਰ੍ਹਾਂ ਨਾਲ ਸੰਤੋਖ ਦਾਸ ਨੂੰ ਡਰਾ ਧਮਕਾ ਕੇ ਖਿੰਡ ਪੁੰਡ ਗਏ। ਰਾਤ ਵੇਲੇ ਪਿਤਾ ਨੇ ਸਾਰੀ ਬਰਾਦਰੀ ਦਾ ਕਠ ਕੀਤਾ ਤੇ ਰਵਿਦਾਸ ਜੀ ਨੂੰ ਉਸ ਦੇ ਵਿਚ ਸਦ ਲਿਆ। ਪਿਤਾ ਨੇ ਹੱਥ ਜੋੜ ਕੇ ਪੁਤਰ ਨੂੰ ਕਹਿਣਾ ਸ਼ੁਰੂ ਕੀਤਾ। ਕਾਕਾ ਜੀ ਮੈਨੂੰ ਖੁਸ਼ੀ

ਹੋਵੇਂ ਸੀ ਮੇਰੀਆਂ ਹੂਲਾਂ ਦਾ ਦੀਵਾ ਜਗ ਪਿਆ ਹੈ। ਮੇਰੀ ਇਜ਼ਤ ਦੁਨੀਆਂ ਤੇ ਵਧੇਗੀ। ਸਾਡਾ ਪਰਵਾਰ ਤੇਰੇ ਪਿਛੇ ਸੁਖੀ ਹੋਵੇਗਾ ਪਰ ਤੂੰ ਮੇਰੀਆ ਉਮੀਦਾਂ ਨੂੰ ਖਤਮ ਕਰ ਦਿਤਾ ਹੈ। ਤੇਰੇ ਨਿਤ ਦੇ ਉਲਾਹ-ਮਿਆਂ ਮੈਨੂੰ ਕਿਤੇ ਬਹਿਨ ਜੋਗਾ ਨਹੀਂ ਰਹਿਣ ਦਿਤਾ, ਪੰਡਤ ਤੇ ਮੌਲਵੀ ਸਭ ਤੇਰੇ ਤੇ ਬਿਜਲੀ ਦੀ ਤਰ੍ਹਾਂ ਕੜਕਣ ਨੂੰ ਤਿਆਰ ਹਨ। ਦੂਜੇ ਦੇ ਧਰਮ ਵਿਚ ਦਖਲ ਦੇਣਾ ਮੂਰਖਤਾ ਹੁੰਦੀ ਹੈ। ਆਪਣੇ ਵਡਿਆਂ ਦੀ ਕਿਰਤ ਕਰ ਤੇ ਰਾਮ ਨਾਮ ਨੂੰ ਤਲਾਂਜਲੀ ਦੇ ਦੇਹ ਇਹ ਨਾਮ ਤੇਰੀ ਜਾਨ ਦਾ ਵੈਰੀ ਹੈ ਤੇਰੇ ਜੀਵਨ ਕਰਕੇ ਮੇਰਾ ਜੀਵਨ ਹੈ। ਜੰਜੂ ਪਾਣਾ, ਤਿਲਕ ਲਾਣਾ, ਬ੍ਰਾਹਮਣਾ ਦਾ ਨਿਜ ਕਰਮ ਹੈ ਇਹ ਭੇਖ ਸਾਨੂੰ ਨਹੀਂ ਸੋਭਦਾ। ਹਾਂ ਜੇ ਤੈਨੂੰ ਰਬ ਦੇ ਨਾਮ ਨਾਲ ਪਿਆਰ ਹੈ ਤਾਂ ਅੰਦਰ ਇਕ ਗੁਠੇ ਬੈਠ ਕੇ ਮਾਲਾ ਫੇਰ ਲਿਆ ਕਰ। ਰਾਮਾ ਨੰਦ ਦੇ ਡੇਰੇ ਜਾਣਾ ਇਹਨਾਂ ਲੋਕਾਂ ਨੂੰ ਚੰਗਾ ਨਹੀਂ ਲਗਦਾ।

## ਰਵਿਦਾਸ ਜੀ ਦਾ ਸਭ ਨੂੰ ਜਵਾਬ

ਜਦੋਂ ਭਗਤ ਜੀ ਦੇ ਸਭ ਰਿਸ਼ਤੇਦਾਰ ਰੌਲਾ ਰਪਾ ਪਾ ਕਰ ਚੁਪ ਹੋ ਗਏ ਤਾਂ ਆਪਣੇ ਮੁਖ ਤੋਂ ਫੁਰਮਾਣਾ ਸ਼ੁਰੂ ਕੀਤਾ। ਮੇਰੇ ਹਿਤੂਓ ਤੁਹਾਨੂੰ ਪਤਾ ਹੈ ਕਿ ਇਕ ਈਸ਼ਵਰ ਨੇ ਇਕ ਨੂਰ ਤੋਂ ਸਾਰੇ ਸੰਸਾਰ ਦਾ ਸਰੂਪ ਕੀਤਾ ਹੈ। ਕੁਦਰਤੀ ਕਾਨੂੰਨ ਸਭ ਲਈ ਇਕੋ ਜਿਹੇ ਹਨ ਕਿ ਬ੍ਰਾਹਮਣ ਤੇ ਸ਼ੂਦਰ ਇਕੋ ਮਿੱਟੀ ਦੇ ਭਾਂਡੇ ਹਨ, ਤੇ ਸਭ ਮਲ ਮੂਤ ਦੇ ਥੈਲੇ ਹਨ ਇਹਨਾਂ ਲੋਕਾਂ ਨੂੰ ਆਪਣਾ ਆਦਰ ਘਟਦਾ ਦੇਖ ਰਾਤ ਦਿਨੇ ਚਿੰਤਾ ਦੀ ਅੱਗ ਲਗੀ ਹੋਈ ਹੈ। ਮੈਂ ਚੋਰੀ ਨਹੀਂ ਕਰਦਾ, ਧਾੜੇ ਨਹੀਂ ਮਾਰਦਾ, ਜਿਸ ਕਾਦਰ ਨੇ ਮੈਨੂੰ ਪੈਦਾ ਕੀਤਾ ਹੈ, ਜੇ ਮੈਂ ਉਸ ਦਾ ਹੁਝ ਪਲਾਂ ਲਈ ਸ਼ੁਕਰੀਆਂ ਕਰਦਾ ਹਾਂ ਤਾਂ ਦਸੋ ਕਿਹੜਾ ਪਾਪ ਹੈ। ਬਾਕੀ ਜੇ ਗਲ ਇਹਨਾਂ ਲੋਕਾਂ ਦੇ

ਦੰਡ ਦੇਣ ਦੀ ਹੈ ਉਹ ਇਕ ਵਾਧੂ ਤੇ ਤਹਿਜ਼ੀਬ ਤੋਂ ਗਿਰੀ ਹੋਈ ਹੱਠ-ਧਰਮੀ ਹੈ, ਮੈਨੂੰ ਤਾਂ ਦੰਡ ਜਮ ਭੀ ਨਹੀਂ ਦੇ ਸਕਦੇ, ਜਦ ਤਕ ਸ੍ਰੀ ਗੁਰਦੇਵ ਜੀ ਨੇ ਬਾਂਹ ਪਕੜੀ ਹੈ । ਸਾਰੇ ਡਰ ਲੱਥ ਗਏ ਹਨ, ਜਨਮ ਮਰਨ ਦੀ ਚਿੰਤਾ ਚਲੀ ਗਈ ਹੈ । ਆਤਮਾ ਸਦਾ ਅਮਰ ਹੈ, ਕਾਲ ਤੋਂ ਰਹਿਤ ਹੈ। ਇਸ ਨੂੰ ਅੱਗ, ਪਾਣੀ ਦਾ ਲੇਪ ਨਹੀਂ । ਹਾਂ 'ਜੋ ਘੜਿਆ ਸੋ ਭਜਸੀ ਕੂੜਾ ਮੋਹ ਨਾ ਵੇਖ' ਜੋ ਦਿਸਦਾ ਉਹ ਨਾਸ਼ ਹੋਣਾ ਹੈ। ਜੋ ਨਹੀਂ ਦਿਸਦਾ ਉਹ ਤਤਵ ਵਸਤੂ ਹੈ ਉਸ ਦੇ ਸੰਗ ਕਰਕੇ ਪਾਪੀ ਦੇਵਤੇ, ਮੂਰਖ, ਚਤਰ, ਸੁਕੇ ਹਰੇ ਹੋ ਜਾਂਦੇ ਹਨ। ਬੇਸ਼ਕ ਇਹ ਲੋਕ ਮੇਰੀ ਖਲੜੀ ਪੁਠੀ ਕਰਕੇ ਲੁਹਾ ਦੇਣ ਪਰੰਤੂ ਰਾਮ ਦੇ ਨਾਮ ਨਾਲੋਂ ਮੇਰੀ ਪਰੀਤ ਨਹੀਂ ਟੁਟ ਸਕਦੀ। ਇਹ ਸਾਰੇ ਝੱਖਾਂ ਮਾਰਦੇ ਹਨ ਮੇਰੇ ਸਿਰ ਤੇ ਈਸ਼ਵਰ ਤੇ ਗੁਰੂ ਦਾ ਹੱਥ ਹੈ, ਮੈਨੂੰ ਕਿਸੇ ਦੀ ਮੁਥਾਜੀ ਨਹੀਂ ।

ਹੋਰ ਜੋ ਤੁਹਾਡੀ ਨਾਮਣੇ ਦੀ ਚਿੰਤਾ ਹੈ ਭਾਈ ਸਾਡਾ ਨਾਉਂ ਉਚਾ ਹੁੰਦਾ ਅਸੀਂ ਸੁਖੀ ਵਸਦੇ। ਇਹ ਆਸ਼ਾ ਈਸ਼ਵਰ ਪੂਰਨ ਕਰੇਗਾ ਜਦੋਂ ਤਕ ਧਰਤੀ ਤੇ ਅਕਾਸ਼ ਕਾਇਮ ਹਨ ਤੇ ਸੂਰਜ ਚੰਦਰਮਾਂ ਕਾਇਮ ਹਨ ਤੁਹਾਡਾ ਨਾਮ ਦੁਨੀਆਂ ਤੇ ਕਾਇਮ ਰਹੇਗਾ । ਰੌਲਾ ਪਾਣ ਵਾਲੇ ਲੋਕ ਝੱਗ ਦੀ ਤਰ੍ਹਾਂ ਬੈਠ ਜਾਣਗੇ । ਸ਼ੇਰ ਦੀ ਸ਼ਰਨ ਡਿਗਿਆਂ ਗਿਦੜਾਂ ਦਾ ਭੈ ਨਹੀਂ ਰਹਿੰਦਾ 'ਨੀਚਹ ਊਚ ਕਰੈ ਮੇਰਾ ਗੋਬਿੰਦੁ ਕਾਹੂ ਤੇ ਨਾ ਡਰੈ ॥' ਪਾਪੀਆਂ ਨੂੰ ਪਵਿਤਰ ਕਰਨ ਵਾਲਾ ਕੇਵਲ ਇਕ ਨਾਮ ਹੈ ਹੀ ਸੋ ਤੁਹਾਨੂੰ ਨਾਮ ਜਪਕੇ ਆਪਣਾ ਜਨਮ ਸਫਲਾ ਕਰਨਾ ਚਾਹੀਦਾ ਹੈ।

ਰਵਿਦਾਸ ਜੀ ਦਾ ਇਉਂ ਮੂੰਹ ਤੋੜਵਾਂ ਉਤਰ ਸੁਣਕੇ ਸਾਰੇ ਰਿਸ਼ਤੇਦਾਰ ਆਪਣੇ ਭਾਗਾਂ ਨੂੰ ਉੱਚਾ ਸਮਝਣ ਲਗੇ ਤੇ ਬੇਅੰਤ ਸਖ ਸ਼ਰਧਾਲੂ ਬਣ ਕੇ ਨਾਮ ਜਪਣ ਲਗੇ, ਅਤੇ ਸ਼ੁਭ ਸਿਖਿਆ ਲੈ ਕੇ ਘਰਾਂ ਨੂੰ ਚਲੇ ਗਏ ਜਿਸ ਤਰ੍ਹਾਂ ਜਿਵੇਂ ਜਿਵੇਂ ਹਨੇਰਾ ਫੈਲਦਾ ਹੈ ਤਿਵੇਂ ਤਿਵੇਂ ਚੰਦਰਮਾਂ ਦੀ ਚਾਂਦਨੀ ਦਾ ਪ੍ਰਤਾਪ ਵਧਦਾ ਜਾਂਦਾ ਹੈ, ਉਵੇਂ

ਈਰਖਾ ਨਿੰਦਾ ਹੋਣ ਦੇ ਜ਼ੋਰ ਨਾਲ ਭਗਤ ਜੀ ਦੀ ਮਹਿਮਾਂ ਵਧਣ ਲਗੀ ਪੰਡਤ, ਮੌਲਵੀ, ਜੋਗੀ ਬਹਿਸਾਂ ਕਰ ਕਰ ਨਿਰਾਸ਼ ਹੋ ਗਏ। ਚੁਮਾਰ ਬ੍ਰਾਦਰੀ ਦੇ ਸਿਆਣੇ ੨ ਲੋਗ ਆਪਣੀ ਕੌਮ ਦੀ ਉਨਤੀ ਲਈ ਭਗਤ ਜੀ ਦਾ ਸਾਥ ਦੇਣ ਲਈ ਰਜ਼ਾਮੰਦ ਹੋਏ ਤੇ ਰਾਤ ਦਿਨ ਸਤਿਸੰਗ ਹੋਣ ਲਗਾ, ਜਿਸਤਰ੍ਹਾਂ ਸੂਰਜ ਦੀ ਰੌਸ਼ਨੀ ਅਕਾਸ਼ ਤੋਂ ਪਰਗਟ ਹੋ ਸਾਰੇ ਸੰਸਾਰ ਤੇ ਪਲਕਾਂ ਵਿਚ ਖਿਲਰ ਜਾਂਦਾ ਹੈ। ਇਵੇਂ ਹੀ ਰਵਿਦਾਸ ਜੀ ਦੀ ਸ਼ੋਭਾ ਚਹੁੰ ਵਰਨਾਂ ਵਿਚ ਹੋਣ ਲਗੀ।

## ਪਹਿਲੀ ਵੇਰ ਭਗਵਾਨ ਜੀ ਦੇ ਸਾਖਿਆਤ ਦਰਸ਼ਨ

ਇਕ ਦਿਨ ਅੰਮ੍ਰਿਤ ਵੇਲੇ ਰਵਿਦਾਸ ਭਗਤ ਇਸ਼ਨਾਨ ਕਰ ਪੂਜਾ ਪਾਠ ਦੀ ਸਮਿਗਰੀ ਰਖ ਸਮਾਧੀ ਵਿਚ ਲੀਨ ਹੋ ਕੇ ਬੈਠ ਗਿਆ ਨੇਤਰਾਂ ਵਿਚੋਂ ਵਿਛੋੜੇ ਦੇ ਹੰਝੂ ਟਪਕਣ ਲਗੇ ਮਨ ਏਦਾਂ ਉਦਾਸ ਹੋਇਆ ਕਿ ਜਿਵੇਂ ਇਕ ਬਿਰਹਨ ਤੀਵੀਂ ਪਤੀ ਦੇ ਪਰਦੇਸ ਹੋਣ ਦੀ ਜੁਦਾਈ ਵਿਚ ਆਪਾ ਭੁਲ ਹੀ ਜਾਂਦੀ ਹੈ ਤੇ ਪਤੀ ਦਾ ਰੂਪ ਹੋ ਕੇ ਦਰਸ਼ਨਾਂ ਲਈ ਦਿਲ ਉਡ ਕੇ ਜਾ ਮਿਲਣ ਨੂੰ ਤੜਪਦਾ ਹੈ। ਭਗਤ ਜੀ ਦੇ ਐਡੇ ਪ੍ਰੇਮ ਪਿਆਰ ਨੂੰ ਦੇਖਕੇ ਬੈਕੁੰਠ ਧਾਮ ਚੋਂ ਸ੍ਰੀ ਭਗਵਾਨ ਜੀ ਆਏ ਤੇ ਮੂਰਤੀ 'ਚੋਂ ਪਰਗਟ ਹੋ ਜ਼ਰਾ ਪਰੇ ਹੋ ਕੇ ਬੈਠ ਗਏ। ਰਵਿਦਾਸ ਜੀ ਸਾਖਿਆਤ ਚਤੁਰ ਭੁਜ ਸਵਰੂਪ ਦੇ ਨੂਰੀ ਦਰਸ਼ਨ ਪਾ ਗਦਗਦ ਹੋ ਗਏ ਅਤੇ ਭਗਵਾਨ ਜੀ ਨੂੰ ਆਪਣੇ ਤੋਂ ਦੂਰ ਵਿਥ ਤੇ ਬੈਠੇ ਦੇਖਕੇ ਇਕ ਸ਼ਬਦ ਉਚਾਰਨ ਕੀਤਾ।

## ਸਿਰੀ ਰਾਗ ਬਾਣੀ ਭਗਤ ਰਵਿਦਾਸ ਜੀ ਕੀ

੧. ਤੋਹੀ ਮੋਹੀ ਮੋਹੀ ਤੋਹੀ ਅੰਤਰ ਕੈਸਾ। ਕਨਕ ਕਟਿਕ ਜਲ ਤਰੰਗ ਜੈਸਾ ॥ ੧ ॥ ੨. ਜਉਪੈ ਹਮ ਨ ਪਾਪ ਕਰੰਤਾ ਅਹੇ ਅਨੰਤਾ ॥ ਪਤਿਤ ਪਾਵਨ ਨਾਮੁ

ਕੈਸੇ ਹੁੰਤਾ ॥ ੧ ॥ ਰਹਾਉ ॥ ੩. ਤੁਮ ਜੋ ਨਾਇਕ
ਆਛਹੁ ਅੰਤਰਜਾਮੀ ॥ ਪ੍ਰਭ ਤੇ ਜਨੁ ਜਾਨੀਜੈ ਜਨ ਤੇ
ਸੁਆਮੀ ॥ ੨ ॥ ੪. ਸਰੀਰੁ ਅਰਾਧੈ ਮੋਕਉ ਬੀਚਾਰੁ
ਦੇਹੂ ॥ ਰਵਿਦਾਸ ਸਮ ਦਲ ਸਮਝਾਵੈ ਕੋਊ ॥ ੩ ॥

ਅਰਥ–੧. ਰਵਿਦਾਸ ਜੀ ਭਗਵਾਨ ਨਾਲ ਆਪਣੀ ਅਭੇਦਤਾ ਪ੍ਰਗਟ ਕਰਦੇ ਹਨ–ਹੇ ਭਗਵਾਨ ਤੂੰ ਮੇਰਾ ਹੈਂ, ਮੈਂ ਤੇਰਾ ਹਾਂ, ਤੇਰੇ ਮੇਰੇ ਵਿਚ ਫਰਕ (ਭੇਦ) ਕਾਹਦਾ ਹੈ। ਤੂੰ ਮੈਨੂੰ ਮੋਹ ਲਿਆ, ਤੇ ਮੈਂ ਸਦਾ ਲਈ ਤੇਰਾ ਹੀ ਹੋ ਗਿਆ ਹਾਂ, ਜਿਵੇਂ ਸੋਨੇ ਤੇ ਸੋਨੇ ਦੇ ਬਣੇ ਕੜੇ ਵਿਚ ਫਰਕ ਨਹੀਂ ਹੁੰਦਾ, ਇਵੇਂ ਹੀ ਤੇਰੇ ਤੇ ਮੇਰੇ ਰੂਪ ਵਿਚ ਕੋਈ ਭੇਦ ਨਹੀਂ। ਜਦ ਦੋਵੇਂ ਹੀ ਇਕ ਰੂਪ ਹਾਂ ਤਾਂ ਪਰੇ ਹੋ ਕੇ ਬੈਠਣਾ ਮੈਨੂੰ ਮੂਲੋਂ ਹੀ ਚੰਗਾ ਨਹੀਂ ਲਗਦਾ। ੨. ਹੇ ਅਨੰਤ ਲੀਲ੍ਹਾ ਦੇ ਮਾਲਕ ਜੇਕਰ ਮੈਂ ਪਾਪ ਨਾ ਕਰਦਾ ਤਾਂ ਤੇਰਾ ਪਤਿਤ ਪਾਵਨ (ਪਾਪੀਆਂ ਨੂੰ ਦੇਵਤੇ ਬਨਾਵਨ ਵਾਲਾ) ਨਾਮ ਕਿਸ ਤਰ੍ਹਾਂ ਹੁੰਦਾ। ੩. ਹੇ ਦਿਲਾਂ ਦੀਆਂ ਜਾਨਣ ਵਾਲੇ ਮਾਧਉ ਤੁਸੀਂ ਤਾਂ ਬੜੇ ਚੰਗੇ ਲਾਇਕ (ਵਡੇ ਸਰਦਾਰ) ਹੋ, ਮਾਲਕ ਹੋ, ਇਸ ਲਈ ਮਾਲਕ ਤੋਂ ਦਾਸ ਤੇ ਦਾਸ ਤੋਂ ਸੁਆਮੀ (ਮਾਲਕ) ਜਾਨਿਆਂ ਜਾਂਦਾ ਹੈ ਅਰਥਾਤ ਜੇ ਦਾਸ ਨਾ ਹੁੰਦੇ ਤਾਂ ਤੁਹਾਨੂੰ ਸੁਆਮੀ ਮਾਲਕ ਕੌਣ ਕੈਂਹਦਾ। ੪. ਹੇ ਭਗਵਾਨ ਜੋ ਮੈਨੂੰ ਏਹ ਵਿਚਾਰ ਸੁਮੱਤ ਦੇਵੇ ਕਿ ਜਦੋਂ ਤਕ ਮੈਂ ਸਰੀਰ ਦੇ ਵਿਚ ਰਹਾਂ ਤੇਰੀ ਸੇਵਾ ਤੇ ਸਿਮਰਨ ਤੋਂ ਮੁਖ ਨਾ ਮੁੜੇ ਤੇ ਏਹੋ ਜਹੇ ਮਹਾਤਮਾਂ ਦੀ ਸੰਗਤ ਦੇਹ ਜੇਹੜੇ ਕਿ ਤੇਰੇ ਜਹੇ ਹੀ ਹੋਵਨ ਤੇ ਸਦਾ ਮਨ ਨੂੰ ਸਮਝਾਏ ਰਹਿਣ ਭਾਵ ਕਿ ਲੋਕਾਂ ਨੂੰ ਤੇਰੇ ਰਸਤੇ ਤੇ ਲਾਉਣ ਵਾਲੇ ਹੋਣ।

ਭਗਤ ਜੀ ਦੇ ਇਸ ਸ਼ਬਦ ਨੂੰ ਸੁਣਕੇ ਭਗਵਾਨ ਜੀ ਨੇ ਭਗਤ ਨੂੰ ਆਪਣੇ ਕੰਠ ਲਗਾ ਲਿਆ ਤੇ ਅਭੇਦ (ਭਾਵ ਦੋਂਹ ਜੋਤਾਂ ਤੋਂ ਇਕ

ਚੇਤ) ਹੋ ਗਏ। ਫੇਰ ਹੁਕਮ ਕੀਤਾ, ਰਵਿਦਾਸ ਤੈਨੂੰ ਪਾਪੀਆਂ ਦੀ ਕਲਿ-ਆਨ ਹਿਤ ਮੈਂ ਆਪਣੇ ਰੂਪ ਤੋਂ ਵਖ ਕਰਕੇ ਭੇਜਿਆ ਹੈ। ਪਾਪਾਂ ਵਿਚ ਲਗੇ ਹੋਏ ਜੀਵਾਂ ਨੂੰ ਰਾਮ ਨਾਮ ਦੇਕੇ ਸੁਮਾਰਗ (ਚੰਗੇ ਰਸਤੇ) ਤੇ ਲਾਉ। ਮੈਂ ਤੇਰਾ ਹਾਂ, ਤੂੰ ਮੇਰਾ ਹੈਂ, ਮੈਂ ਤੇਰੀ ਸ਼ੋਭਾ ਸੰਸਾਰ ਤੇ ਵਧਾਵਾਂਗਾ। ਤੂੰ ਮੇਰਾ ਨਾਮ ਭੁਲੜ ਜੀਵਾਂ ਨੂੰ ਦੇ ਕੇ ਬੈਕੁੰਠ ਧਾਮ ਵਾਲੇ ਰਸਤੇ ਤੇ ਲਿਆ। ਖਲਕ ਵਿਚ ਪਿਆਰ ਵਧੇ, ਇਕ ਦੇ ਥਾਂ ਦੂਜੇ ਦੇ ਮਨ ਵਿਚ ਨਿਜ ਸੁਵਾਰਥ ਨਾ ਹੋਵੇ, ਸਗੋਂ ਦੂਜੇ ਲਈ ਸਭ ਕੁਛ ਵਾਰਕੇ ਨਿਰਮੋਹ ਹੋਣ ਦੀ ਤੀਬਰ ਇਛਾ ਹੋਵੇ। ਬੰਦਾ ਬੰਦੇ ਦੀ ਇਜਤ ਨੂੰ ਕਦਰ ਦੀ ਅੱਖ ਨਾਲ ਵੇਖੇ। ਜੇ ਮਨੁਖ ਮਨੁਖ ਲਈ ਕੁਝ ਭਲਾ ਨਹੀਂ ਸੋਚ ਸਕਦਾ ਤਾਂ ਉਸ ਨੂੰ ਮਨੁਖ ਨਹੀਂ ਸਗੋਂ ਪਰੇਤ ਸਮਝਣਾ ਚਾਹੀਦਾ ਹੈ। ਇਸ ਸਮੇਂ ਘੋਰ ਕਲਜੁਗ ਵਰਤ ਰਿਹਾ ਹੈ ਜੇ ਸਭ ਮਨੁਖ ਸਚ ਰਖਣ ਵਾਲੇ ਸਚ ਬੋਲਣ ਵਾਲੇ ਹੋ ਜਾਣਗੇ ਤਾਂ ਸਤਜੁਗ ਲਗ ਜਾਵੇਗਾ। ਜਦ ਤਕ ਲੋਕੀਂ ਮਨ ਦੇ ਕੀਤੇ ਪਾਪਾਂ ਵਿਚ ਪਰਵਿਰਤ ਹੋਏ ਰਹਿਣਗੇ ਤਦ ਤਕ ਕਲਜੁਗ ਹੀ ਆਪਣੇ ਕਾਲੇ ਕਰਮਾਂ ਨਾਲ ਮਨੁਖਾਂ ਦੀ ਉਜਲ ਬੁਧੀ ਨੂੰ ਮਲੀਨ ਕਰਮ ਕਰਨ ਵਾਲੀ ਕਰਦਾ ਰਹੇਗਾ। 'ਆਖਹੁ ਧੰਨ ਸ੍ਰੀ ਰਵਿਦਾਸ।'

## ਪਿਤਾ ਨੇ ਬਿਉਪਾਰ ਲਈ ਪ੍ਰੇਰਨਾ ਕਰਨੀ

ਇਕ ਦਿਨ *ਪੀਰੂ ਨਾਮ ਦਾ ਇਕ ਵਣਜਾਰਾ (ਵਣਜ ਬਿਪਾਰ ਕਰਨ ਵਾਲਾ) ਕੁਝ ਬੈਲਾਂ ਦਾ ਟਾਂਡਾ (ਕਾਫਲਾ ਕੱਠ) ਲੈਕੇ ਬਸਤੀ ਵਿਚ

---

*ਉਸ ਜ਼ਮਾਨੇ ਵਿਚ ਟਰੈਫਿਕ ਦਾ ਪਰਬੰਧ ਨਾ ਹੋਣ ਕਰਕੇ ਬਿਪਾਰੀ ਲੋਕ ਇਕ ਦੇਸ਼ ਤੋਂ ਦੂਜੇ ਦੇਸ਼ ਨੂੰ ਬੈਲਾਂ ਤੇ ਮਾਲ ਲੱਦਕੇ ਪੁਚਾਂਦੇ ਸਨ। ਇਹ ਲੋਕ ਬੜੇ ਤਕੜੇ ਮਾਲਦਾਰ ਹੁੰਦੇ ਸਨ ਤੇ ਜਿਥੇ ਕੱਠੇ ਹੋਕੇ ਠਹਿਰ ਜਾਂਦੇ ਉਥੇ ਆਪਣੇ ਟਾਂਡੇ ਦੇ ਨਾਮ ਤੇ ਪਿੰਡ ਬੰਨ੍ਹਕੇ ਭਾਵ ਅੱਡਾ ਬਣਾਕ ਮਾਲ ਵੇਚਣਾ ਸ਼ੁਰੂ ਕਰ ਦੇਂਦੇ। ਉਹਨਾਂ ਟਾਂਡਿਆਂ ਦੇ

(ਬਾਕੀ ਦੇਖੋ ਸਫਾ ੫੬ ਤੇ)

ਨੇੜੇ ਉਤਰਿਆ ਤੇ ਦੂਜੇ ਦੇਸ਼ਾਂ ਦਾ ਮਾਲ ਅਤੇ ਵੇਚਨਾ ਸ਼ੁਰੂ ਕੀਤਾ। ਇਹਨਾਂ ਵਨਜਾਰਿਆਂ ਅਮੀਰੀ ਦੇ ਠਾਠ ਬਾਠ ਨੂੰ ਦੇਖਕੇ 'ਸੰਤੋਖ ਦਾਸ' ਦੇ ਮਨ ਵਿਚ ਭੀ ਬਿਪਾਰ ਕਰਨ ਦੀ ਰੀਝ ਆਈ ਉਸਨੇ ਰਵਿਦਾਸ ਜੀ ਨੂੰ ਨਾਲ ਲਿਆਕੇ ਇਸ ਕਾਫਲੇ ਦੇ ਦਰਸ਼ਨ ਕਰਾਏ ਤੇ ਬੇਨਤੀ ਕੀਤੀ। ਬੱਚਾ, ਪੈਸਾ ਪੈਸੇ ਨੂੰ ਕਮਾਂਦਾ ਹੈ ਜੇ ਤੂੰ ਹੋਰ ਕੋਈ ਵਿਹਾਰ ਨਹੀਂ ਕਰਨਾ ਤਾਂ ਮੈਂ ਤੈਨੂੰ ਇਹਨਾਂ ਸੁਦਾਗਰਾਂ (ਸੌਦੇ ਲੈਣ ਦੇਣ ਵਾਲਿਆਂ) ਨਾਲ ਰਲਾ ਦੇਂਦਾ ਹਾਂ, ਬੈਲ ਭੀ ਖਰੀਦ ਦੇਂਦਾ ਹਾਂ। ਰੁਝ ਰਾਸ ਲੈ ਲੈ ਤੇ ਬਿਪਾਰ ਕਰ ਤਾਂ ਕਿ ਆਪਣੇ ਪਰਵਾਰ ਦੀ ਪਾਲਨਾ ਕਰ ਸਕੇ। ਦੇਖ ਇਹ ਲੋਕੀਂ ਦੂਰੋਂ ਦੂਰੋਂ ਮਾਲ ਲਿਆ ਕੇ ਕਿਵੇਂ ਮੁਨਾਫੇ ਕਢਦੇ ਹਨ ਤੇ ਪਟ ਪਸ਼ਮੀਨੇ ਤੇ ਸੋਨਾ ਹੰਢਾਂਦੇ ਹਨ।

---

(ਸਫਾ ੫੫ ਦੀ ਬਾਕੀ)

ਨਾਮ ਤੇ ਕਈ ਟਾਂਡੇ ਵਸਦੇ ਹਨ, ਜਿਨ੍ਹਾਂ ਵਿਚ ਅਜੇ ਤਕ ਉਨ੍ਹ ਵਨਜਾਰਿਆਂ (ਲੁਬਾਣਿਆਂ) ਸਿਖ ਦੀ ਸੰਤਾਨ ਵਸਦੀ ਹੈ। ਇਹ ਗੁਜਰਾਤ ਕਾਠੀਆਵਾੜ ਵਿਚੋਂ ਉਠੇ ਤੇ ਸਾਰੇ ਸੰਸਾਰ ਵਿਚ ਫੈਲ ਗਏ ਲੁਬਾਣਿਆਂ ਦੇ ਬੇਅੰਤ ਨਗਰ ਟਾਂਡਿਆਂ ਖੇੜੀਆਂ ਨੰਗਲ ਤੇ ਸਰਾਵਾਂ ਦੀ ਸ਼ਕਲ ਵਿਚ ਰਹੇ ਹਨ। ਜਿਲਾ ਪੀਲੀ ਭੀਤ ਵਿਚ ਇਹਨਾਂ ਦੀ ਇਕ ਸ਼ਾਨਦਾਰ ਰਿਆਸਤ ਹੈ ਇਥੇ ਚੰਗੇ ਤਕੜੇ ਮਾਲਦਾਰ ਲੁਬਾਣੇ ਵਸਦੇ ਹਨ ਵੀਹਵੀਂ ਸਦੀ ਵਿਚ ਲੁਬਾਣੇ ਸਿਖਾਂ ਨੇ ਮਹੰਤ ਪਰੇਮ ਸਿੰਘ ਜੀ ਐਮ ਐਲ ਏ ਮੁਰਾਲਾ ਦੀ ਛਤਰ ਛਾਯਾ ਹੇਠ ਹਦ ਤੋਂ ਵਧ ਤਰੱਕੀ ਕੀਤੀ ਹੈ ਜਮੀਨਾਂ ਦੇ ਚੰਗੇ ਚੰਗੇ ਮਾਲਕ ਹਨ ਫੌਜਾਂ ਵਿਚ ਬੜਾ ਨਾਮਨਾ ਹੈ ਦੁਨੀਆਂ ਦੀਆਂ ਅਗਾਂਹ ਵਧੂ ਕੌਮਾਂ ਦੇ ਨਾਲ ਨਾਲ ਇਹ ਭੀ ਚੰਗੀ ਉਨਤੀ ਕਰ ਰਹੇ ਹਨ ਦਖਣੀ ਗੁਜਰਾਤ ਕਾਠੀਆਂ ਵਾੜ ਵਿਚ ਲੁਬਾਣੇ ਤੇ ਪੰਜਾਬ ਵਿਚ ਲੁਬਾਣੇ ਨਾਮ ਨਾਲ ਪਰਸਿਧ ਹਨ। ਇਸ ਕੌਮ ਵਿਚ ਕਈ ਕੁ ਹਾਈ ਸਕੂਲ ਭੀ ਕੌਮ ਦੇ ਨਾਮ ਤੇ ਚਲਦੇ ਹਨ। ਚੰਗੇ-੨ ਵਿਦਵਾਨ ਲੈਕਚਰਾਰ ਕਵੀ ਤੇ ਲਿਖਾਰੀ ਭੀ ਹਨ। ਸਿਖੀ ਦਾ ਪਿਆਰ ਜਿੰਨਾਂ ਇਹਨਾਂ ਦੇ ਹਿਰਦੇ ਵਿਚ ਹੈ ਕਿਸੇ ਹੋਰ ਕੌਮ ਵਿਚ ਨਹੀਂ ਦੇਖਿਆ। ਆਪਣੀ ਕਮਾਈ ਵਿਚੋਂ ਸਦਾ ਦਸਵੰਦ ਕਢਦੇ ਹਨ। (ਹੁਕੇ ਤੇ ਕੁਠੇ) ਦੇ ਸੇਵਕ ਦੇ ਨੇੜੇ ਨਹੀਂ ਜਾਂਦੇ। ਕੇਵਲ ਗੁਰੂ ਗ੍ਰੰਥ ਸਾਹਿਬ ਨੂੰ ਆਪਣਾ ਇਸ਼ਟ ਦੇਵ ਸਮਝ ਕੇ ਇਕ ਅਕਾਲ ਪੁਰਖ ਦੀ ਭਗਤੀ ਕਰਦੇ ਹਨ ਬੈਲ ਲਦਨੇ ਛਡ ਕੇ ਹੁਣ ਸਿਰਫ ਫੌਜੀ ਤੇ ਜਿਮੀਂਦਾਰੀ ਕਿਰਤ ਵਿਚ ਦਾਖਲ ਹੋਏ ਹਨ। (ਅਨੰਦ)

ਭਗਤ ਜੀ ਨੇ ਪਿਤਾ ਦੀ ਗੱਲ ਸੁਣ ਕੇ ਤੇ ਮੁਸਕਰਾ ਕੇ ਉਤਰ ਦਿਤਾ, ਪਿਤਾ ਜੀ ਮੈਂ ਵਣਜ ਅਗੇ ਹੀ ਕਰਦਾ ਹਾਂ, ਮੈਨੂੰ ਏਹਨਾਂ ਝੂਠਿਆਂ ਵਨਜਾਂ ਦੀ ਲੋੜ ਨਹੀਂ ਭਗਵਾਨ ਨੇ ਜੋ ਮਸਤਕ ਤੇ ਲਿਖਿਆ ਹੈ ਉਹ ਹਰ ਹੀਲੇ ਦੇਣਾ ਹੈ। ਮੇਰੇ ਪਾਸ ਦੋ ਖੂਬਸੂਰਤ ਬੈਲ ਹੀ ਹਨ ਮੈਂ ਰਾਤ ਦਿਨ ਉਨ੍ਹਾਂ ਤੇ ਮਾਲ ਲੱਦ ਕੇ ਲਾਹਾ ਖਟ ਰਿਹਾ ਹਾਂ। ਦੋਹਾਂ ਦੇਸ਼ਾਂ ਦਾ ਮਾਲ ਮੇਰੇ ਪਾਸ ਹੈ, ਮੈਂ ਤਾਂ ਜੋ ਵਪਾਰ ਕੀਤਾ ਹੈ, ਉਹ ਸਦਾ ਵਧਣਾ ਹੈ ਉਸ ਨੂੰ ਘਾਟਾ ਨਹੀਂ ਚੋਰ ਤੇ ਅਗਨ ਦਾ ਭੈ ਨਹੀਂ, ਮੇਰੀ ਰਾਸ ਸਦਾ ਸਲਾਮਤ ਰਹਿਣ ਵਾਲੀ ਹੈ। ਲੌ ਜਰਾ ਧਿਆਨ ਨਾਲ ਸੁਣ ਲਓ–

ਗਉੜੀ ਬੈਰਾਗਣਿ ਰਵਿਦਾਸ ਜੀਉ ॥

੧. ਘਟ ਅਵਘਟ ਡੂਗਰ ਘਣਾ ਇਕੁ ਨਿਰਗੁਣੁ ਬੈਲੁ ਹਮਾਰ ॥ ੨. ਰਮਈਏ ਸਿਉ ਇਕ ਬੇਨਤੀ ਮੇਰੀ ਪੂੰਜੀ ਰਾਖੁ ਮੁਰਾਰਿ ॥ ੧ ॥ ੩. ਕੋ ਬਨਜਾਰੋ ਰਾਮ ਕੋ ਮੇਰਾ ਟਾਂਡਾ ਲਾਦਿਆ ਜਾਇ ਰੇ ॥ ੧ ॥ ਰਹਾਉ ॥ ੪. ਹਉ ਬਨਜਾਰੋ ਰਾਮ ਕੋ ਸਹਜ ਕਰਉ ਬਾਪਾਰੁ ॥ ੫. ਮੈ ਰਾਮ ਨਾਮਧਨੁਲਾਦਿਆ ਬਿਖੁਲਾਦੀਸੰਸਾਰਿ॥੨॥੬. ਉਰਵਾਰ ਪਾਰ ਕੇ ਦਾਨੀਆ ਲਿਖਿਲੇਹੁ ਆਲ ਪਤਾਲੁ ॥੭॥ ਮੋਹਿ ਜਮਡੰਡੁ ਨ ਲਾਗਈ ਤਜੀਲੇ ਸਰਬ ਜੰਜਾਲ ॥ ੩ ॥ ੮. ਜੈਸਾ ਰੰਗੁ ਕਸੁੰਭ ਕਾ ਤੈਸਾ ਇਹੁ ਸੰਸਾਰੁ ॥ ੯. ਮੇਰੇ ਰਮਈਏ ਰੰਗੁ ਮਜੀਠ ਕਾ ਕਹੁ ਰਵਿਦਾਸ ਚਮਾਰ ॥ ੪ ॥ ੧ ॥

ਅਰਥ–ਰਾਗ ਗਉੜੀ ਵਿਚ ਭਗਤ ਜੀ ਆਪਣੇ ਪਿਤਾ ਨੂੰ ਨਾਮ ਦੇ ਵਪਾਰ ਸਬੰਧੀ ਬੋਧ ਕਰਾਂਦੇ ਹਨ ਤੇ ਸਿਖਸ਼ਾ ਦੇਂਦੇ ਹਨ

ਕਿ ਅਸਲ ਧਨ ਰਾਮ ਦਾ ਨਾਮ ਹੈ।

੧. ਹਿਰਦੇ ਦੇ ਪਹਾੜਾਂ ਤੋਂ ਕੁਰਖਤ ਔਖੇ ਰਸਤੇ ਵਿਚ ਮੇਰਾ ਮਨ ਬੈਲ (ਨਿਰਗੁਣ) ਗੁਣਾਂ ਤੋਂ ਰਹਿਤ ਸਦਾ ਤਿਆਰ ਹੈ, ਇਸ ਬੈਲ ਨਾਲ ਮੈਂ ਵਣਜ ਕਰਦਾ ਹਾਂ। ੨. ਮੈਂ ਈਸ਼ਵਰ ਦੇ ਪਾਸ ਦਿਨ ਰਾਤ ਬੇਨਤੀ ਕਰਦਾ ਹਾਂ, ਕਿ ਹੇ ਪਾਤਸ਼ਾਹ ਮੇਰੀ ਸੁਵਾਸਾਂ ਰੂਪੀ ਪੂੰਜੀ ਕਾਇਮ ਰਖੀਂ ਭਾਵ ਘਾਟਾ ਨਾ ਪਵੇ। ੩. ਮੈਂ ਖਲਕਤ ਨੂੰ ਨਗਾਰੇ ਦੀ ਚੋਟ ਲਾ ਕੇ ਕਹਿੰਦਾ ਹਾਂ ਕਿ ਲੋਕੋ, ਜੇ ਕੋਈ ਨਾਮ ਦੇ ਵਨਜਣ ਵਾਲਾ ਵਪਾਰੀ ਹੈ ਤਾਂ ਆ ਕੇ ਸੌਦਾ ਕਰ ਲਵੇ, ਕਿਉਂਕਿ ਮੇਰਾ ਟਾਂਡਾ (ਕਾਫਲਾ) ਜਾ ਰਿਹਾ ਹੈ। ਜੇ ਕਿਸੇ ਵਪਾਰ ਕਰਨਾ ਹੈ ਤਾਂ ਉਹ ਮੇਰੇ ਨਾਲ ਆ ਰਲੇ। ੪. ਮੈਂ ਨਾਮ ਦਾ ਵਪਾਰ ਕਰਨ ਵਾਲਾ ਵਪਾਰੀ ਹਾਂ, ਤੇ ਸਹਿਜ ਸੁਭਾ ਉਸ ਦੇ ਗੁਣਾਂ ਦਾ ਬਿਉਪਾਰ ਕਰਦਾ ਹਾਂ । ੫. ਮੈਂ ਰਾਮ ਨਾਮ ਰੂਪੀ ਅੰਮ੍ਰਿਤ ਪਦਾਰਥ ਲਦਿਆ ਹੋਇਆ ਹੈ ਤੇ ਦੁਨੀਆਂ ਕੁਰਹਿਤਾਂ ਰੂਪੀ ਜ਼ਹਿਰ ਲਦਿਆ ਹੈ। ਅੰਮ੍ਰਿਤ ਪੀਕੇ ਮੋਏ ਦਿਲ ਭੀ ਜ਼ਿੰਦਾ ਹੋ ਜਾਂਦੇ ਹਨ ਤੇ ਕੁਰਹਿਤ ਰੂਪੀ ਜ਼ਹਿਰ ਪੀ ਕੇ ਜ਼ਿੰਦਾ ਦਿਲ ਮੁਰਦਾ ਹੋ ਜਾਂਦੇ ਹਨ । ੬. ਦੂੰਹ ਲੋਕਾਂ ਨੂੰ ਕਰਮਾਂ ਅਨੁਸਾਰ ਡੰਡ ਦੇਣ ਵਾਲੇ 'ਧਰਮ ਰਾਜ' ਸ਼ਾਹ ਨੇ ਸਭ ਮਾਲ ਮਤਾਲ (ਚੰਗੇ ਮੰਦੇ) ਹਿਸਾਬ ਜੀਵ ਦੇ ਲਿਖ ਰਖੇ ਹਨ ਤੇ ਜਿਹਨਾਂ ਨੇ ਰਾਸ ਗਵਾਈ ਨਹੀਂ ਉਹ ਤਾਂ ਦਰਗਾਹ ਵਿਚ ਮਾਨ (ਇਜ਼ਤ) ਪਾਉਣਗੇ ਪਰ ਜਿਨ੍ਹਾਂ ਨੇ ਮੂਲ ਗਵਾ ਲਿਆ ਹੈ। ਉਹ ਬੇਇਤਬਾਰ ਜਾਣ ਕੇ ਸਜ਼ਾ ਦੇ ਹੱਕਦਾਰ ਠਹਿਰਾਏ ਜਾਣਗੇ । ੭. ਪਰ ਮੈਨੂੰ ਜਮਾਂ ਦਾ ਡੰਡ 'ਸਜ਼ਾ' ਨਹੀਂ ਮਿਲਣਾ ਕਿਉਂਕਿ ਮੈਂ ਦੁਨੀਆਂ ਦੇ ਵਿਸ਼ਿਆਂ ਰੂਪੀ ਸਾਰੇ ਝਗੜੇ 'ਜੰਜਾਲ' ਛਡ ਦਿਤੇ ਹਨ ਤੇ ਆਪਣੀ ਰਾਸ ਸਲਾਮਤ ਰਖਕੇ ਸੁਰਖਰੂ ਹੋ ਗਿਆ ਹਾਂ । ੮. ਦੁਨੀਆਂ ਦੇ ਸੁਖ ਕਸੁੰਭ ਦੇ ਕੱਚੇ ਤੇ ਫਿੱਕੇ ਰੰਗ ਵਾਂਗ ਹਨ ਜਿਹਨਾਂ ਦੇ ਲਥਦਿਆਂ ਦੇਰ ਨਹੀਂ ਲਗਦੀ, ਭਾਵ ਇਹ ਸੁਖ ਸੁਪਨੇ ਦੀ ਨਿਆਈਂ ਹਨ । ੯. ਰਵਿਦਾਸ

ਜੀ ਆਪਣੇ ਪਿਤਾ ਪ੍ਰਤੀ ਕਹਿੰਦੇ ਹਨ ਕਿ ਕਰਤਾਰ ਦੇ ਨਾਮ ਦਾ ਰੰਗ ਮਜੀਠ ਦੀ ਤਰ੍ਹਾਂ ਪੱਕਾ ਹੈ, ਜੋ ਕਦੇ ਭੀ ਨਹੀਂ ਲਥਦਾ, ਸੋ ਰਵਿਦਾਸ ਚਮਾਰ ਨੇ ਆਪਣੇ ਕੋਰੇ ਮਨ ਨੂੰ ਇਸ ਨਾਮ ਦੇ ਅਸਲ ਤੇ ਪੱਕੇ ਲਾਲ ਰੰਗ ਵਿਚ ਰੰਗ ਲਿਆ ਹੈ, ਇਸ ਤੇ ਹੁਣ ਹੋਰ ਕੋਈ ਰੰਗ ਨਹੀਂ ਚੜ੍ਹ ਸਕਦਾ। 'ਲਾਲ ਰੰਗੁ ਤਿਸ ਕਉ ਲਗਾ ਜਿਸਕੇ ਵਡਭਾਗਾ। ਮੈਲਾ ਕਦੇ ਨ ਹੋਵਈ ਨਹ ਲਾਗੈ ਦਾਗਾ ॥੧॥

## ਰਵਿਦਾਸ ਜੀ ਨੇ ਬੈਰਾਗੀ ਹੋ ਜਾਣਾ

ਪਿਤਾ ਜੀ ਨੂੰ ਇਤਆਦਿਕ ਉਪਦੇਸ਼ ਦੇ ਕੇ ਭਗਤ ਜੀ ਦਾ ਦਿਲ ਵੈਰਾਗ ਵਿਚ ਆ ਗਿਆ, ਸਾਰੇ ਕੰਮ ਕਾਰ ਛੱਡ ਜੰਗਲ ਨੂੰ ਤੁਰ ਪਿਆ। ਕਈ ਦਿਨ ਅਕਾਲ ਨਾਲ ਇਕ ਮਿਕ ਹੋ ਬੈਠਾ ਰਿਹਾ ਫੇਰ ਜੰਗਲ ਤੋਂ ਉਠ ਗਲ ਦੇ ਕਪੜੇ ਪਾੜ ਕੇ ਕਾਂਸ਼ੀ ਪੁਰੀ ਵਿਚ ਗਲੀ ਗਲੀ ਫਿਰ ਕੇ ਖਲਕਤ ਦੇ ਚੋਜ ਵੇਖਣ ਲੱਗਾ, ਸਹਜਿ ਸੁਭਾ ਮੂੰਹੋਂ ਜੋ ਆਵੇ ਕਹਿ ਦੇਵੇ। ਕੋਈ ਨਿੰਦਾ ਕਰੇ ਕੋਈ ਕੀਰਤੀ ਕਰੇ ਦੂਜੇ ਦੇ ਦਿਲ ਦੀ ਗਲ ਨੂੰ ਪਹਿਲੇ ਜਾਣ ਕੇ ਸਚ ਸਚ ਮੂੰਹ ਤੇ ਕਹਿ ਦੇਵੇ। ਜੋ ਹੋਵੇ ਸੋ ਪੂਰਾ ਹੋ ਜਾਵੇ। ਇਸ ਪਰਕਾਰ ਸ਼ਹਿਰ ਵਿਚ ਘਰ ਘਰ ਚਰਚਾ ਹੋਣ ਲੱਗ ਪਈ ਤੇ ਬੇਅੰਤ ਲੋਕ ਚੰਗੇ ਭਾਗਾਂ ਵਾਲੇ ਆਪ ਦੇ ਬੋਲ ਕਬੋਲ ਸੁਣ ਕੇ ਭੀ ਸੇਵਕ ਬਣ ਗਏ ਤੇ ਸੂਰਜ ਦੀ ਤਰ੍ਹਾਂ ਤੇਜ ਪਰਤਾਪ ਵਧ ਗਿਆ। ਰਵਿਦਾਸ ਜੀ ਦੀ ਇਸ ਪ੍ਰੀਖਿਆ ਵਿਚ ਜੋ ਸੇਵਕ ਅਡੋਲ ਰਹੇ, ਉਹਨਾਂ ਨੂੰ ਨਾਲ ਮਿਲਾਕੇ ਘਰ ਘਰ ਵਿਚ ਸਤਿਸੰਗ ਦਾ ਰੌ ਜਾਰੀ ਕਰ ਦਿਤਾ ਜੋ ਨਿਹਚਾ ਰਖ ਕੇ ਦਰਸ਼ਨ ਕਰਨ ਆਵੇ, ਉਸ ਦੀ ਮੁਰਾਦ ਪੂਰੀ ਹੋਵੇ, ਦੁਖਿਆਰੇ ਲੋਕਾਂ ਦੀ ਰਾਤ ਦਿਨ ਦਰਵਾਜ਼ੇ ਤੇ ਭੀੜ ਲੱਗੀ ਰਹੇ। ਜੋ ਘਰ ਦੀ ਪੂੰਜੀ ਸੀ ਉਹ ਭੀ ਸਾਰੀ ਸੰਤਾਂ ਸਾਧਾਂ ਨੂੰ ਲੁਟਾ ਦਿਤੀ। ਤਦ ਸਾਰੀ ਬਰਾਦਰੀ ਨੇ ਰਲ ਕੇ ਫੇਰ

ਰਵਿਦਾਸ ਜੀ ਨੂੰ ਆਪਣਾ ਕਾਰ ਵਿਹਾਰ ਸੰਭਾਲਣ ਤੇ ਜ਼ੋਰ ਦਿਤਾ ਨਾਲ ਹੀ ਖੁਲ੍ਹ ਦੇ ਦਿਤੀ ਕੇ ਆਪ ਧਰਮ ਦੀ ਕਿਰਤ ਕਰਕੇ ਬੇਸ਼ੱਕ ਸਾਧਾਂ ਸੰਤਾਂ ਨੂੰ ਲੰਗਰ ਛਕਾਉ ਪਰ ਪਿਤਾ ਦੇ ਦਿਲ ਨੂੰ ਇਸ ਤਰ੍ਹਾਂ ਵਿਛੋੜੇ ਵਿਚ ਨਾ ਤੜਪਾਉ। ਆਪਣੇ ਪਰਵਾਰ ਵਿਚ ਰਹਿਕੇ ਸਭ ਦੇ ਮਨ ਨੂੰ ਸ਼ਾਂਤ ਰਖੋ। ਰਵਿਦਾਸ ਜੀ ਨੇ ਬਰਾਦਰੀ ਦੇ ਮੁਖੀ ਬੰਦਿਆਂ ਦੀ ਇਸ ਬੇਨਤੀ ਨੂੰ ਪਰਵਾਨ ਕਰ ਲਿਆ ਤੇ ਆਪਣੇ ਅਡੇ ਤੇ ਅਗੇ ਵਾਂਗ ਬੈਠਕੇ ਚੰਮੜੇ ਦੀ ਕਿਰਤ ਕਰਨ ਲਗੇ।

ਇਹਨਾਂ ਹੀ ਦਿਨਾਂ ਵਿਚ ਰਵਿਦਾਸ ਜੀ ਨੇ ਠਾਕਰਾਂ ਦੀ ਪੂਜਾ ਲਈ ਆਪਣੀ ਕੁਟੀਆ ਦੇ ਨਾਲ ਇਕ ਵਖਰਾ ਮੰਦਰ ਤਿਆਰ ਕਰਵਾਯਾ, ਦਿਨ ਦੇ ਵਿਚਲੇ ਦੋ ਪਹਿਰ ਅਡੇ ਤੇ ਬੈਠਕੇ ਜੋੜਿਆਂ ਦੀ ਸੇਵਾ ਕਰੇ ਤੇ ਬਾਕੀ ਸੁਭਾ ਸ਼ਾਮ ਦੇ ਦੋ ਪਹਿਰ ਭਜਨ ਬੰਦਗੀ ਵਿਚ ਗੁਜ਼ਾਰੇ। ਮਾਇਆ ਹਮੇਸ਼ਾਂ ਉਸ ਦੇ ਪਾਸ ਨਾ ਠਹਿਰਦੀ ਹੈ ਜੋ ਪੇਟ ਨੂੰ ਭੀ ਭੁਖਾ ਨਾ ਰਖੇ, ਬਾਲ ਬਚੇ ਨੂੰ ਨੰਗਾ ਵੇਖ ਕੇ ਭੀ ਤਰਸ ਨਾ ਖਾਵੇ, ਦੁਖੀਆਂ ਗਰੀਬਾਂ ਦੇ ਹਾਲ ਉਤੇ ਹੱਸ ਛਡੇ। ਮਾਇਆ ਨੂੰ ਗੁਰੂਆਂ ਦੀ ਤਰ੍ਹਾਂ ਪੂਜਦਾ ਨਹੀਂ ਉਸ ਦੇ ਪਾਸ ਮਾਇਆ ਇਕ ਪਲ ਭੀ ਨਹੀਂ ਠਹਿਰਦੀ। ਭਗਤ ਰਵਿਦਾਸ ਵਰਗੇ ਦਾਨੀ ਪਾਸ ਮਾਇਆ ਦਾ ਟਿਕਨਾ ਅਨਹੋਣੀ ਗੱਲ ਸੀ, 'ਇਕ ਪਾਸੇ ਆਈ ਤੇ ਦੂਜੇ ਪਾਸੇ ਗੁਵਾਈ, ਗਰੀਬੀ ਨੇ ਆਪ ਦਾ ਭੈੜਾ ਹਾਲ ਕਰ ਦਿਤਾ ਸੀ। ਜੋ ਸੰਤ ਸਾਧ ਦਰਸ਼ਨਾਂ ਨੂੰ ਔਣ ਉਹ ਭੀ ਭੁਖੇ ਜਾਣ। ਚੁਨਾਚਿ ਇਹ ਹਾਲਤ ਆਪਣੇ ਸੇਵਕ ਦੀ ਦੇਖ ਕੇ ਭਗਵਾਨ ਦੇ ਮਨ ਵਿਚ ਬੜੀ ਦਯਾ ਆਈ ਤੇ ਇਕ ਸਾਧੂ ਦਾ ਸਰੂਪ ਧਾਰ ਕੇ ਦੁਕਾਨ ਤੇ ਆ ਗਏ, ਰਵਿਦਾਸ ਨੇ ਬੜਾ ਆਦਰ ਮਾਨ ਕੀਤਾ। ਰਾਤ ਨੂੰ ਠਹਿਰ ਕੇ ਜਦ ਸਵੇਰੇ ਸਾਧੂ ਤੁਰਨ ਲਗੇ ਤਾਂ ਕਿਹਾ ਭਗਤ ਜੀ ਆਪ ਦੀ ਹਾਲਤ ਪਰ ਮੈਨੂੰ ਦਯਾ ਆਈ ਹੈ, ਦਰਸ਼ਨੀ ਭੂਖਣ ਭਾਣੇ ਜਾਂਦੇ ਹਨ ਜੋ ਨੇਕੀ

ਨਹੀਂ ਹੈ ਦੁਨੀਆਂ ਤੇ ਨਿੰਦਾ ਹੋਵੇਗੀ। ਮੇਰੇ ਪਾਸ ਇਕ ਪਾਰਸ ਦੀ ਵਟੀ ਹੈ ਜੋ ਲੋਹੇ ਨੂੰ ਸੋਨਾ ਕਰ ਦੇਂਦੀ ਹੈ। ਸੋ ਇਹ ਮੈਂ ਤੁਹਾਨੂੰ ਦੇਂਦਾ ਹਾਂ ਇਸ ਨਾਲ ਲੋਹੇ ਨੂੰ ਸੋਨਾ ਬਣਾ ਕੇ ਵੇਚ ਕੇ ਆਏ ਅਤਿਥੀਆਂ ਦੀ ਜਲ ਪਾਣੀ ਆਦਿ ਨਾਲ ਸੇਵਾ ਕਰਿਆ ਕਰੋ। ਦੂਜੇ ਆਪ ਨੂੰ ਕਿਰਤ ਵਿਰਤ ਕਰਨ ਦੀ ਭੀ ਲੋੜ ਨਾ ਰਹੇਗੀ। ਗਰੀਬ ਲੋਕ ਭੋਜਨ ਛਡ ਕੇ ਤੁਹਾਡੇ ਗੁਣਾਂ ਨੂੰ ਗਾਣਗੇ।

ਸਾਧੂ ਦਾ ਇਹ ਉਪਦੇਸ਼ ਰਵਿਦਾਸ ਜੀ ਦੇ ਦਿਲ ਤੇ ਾਂਹ ਦੀ ਸੁਫੈਦੀ ਜਿੰਨਾਂ ਭੀ ਨਾ ਟਿਕਿਆ ਤੇ ਬੋਲੇ ਮਹਾਤਮਾਂ ਜੀ ਮੈਨੂੰ ਇਹਨਾਂ ਪਥਰਾਂ ਦੀ ਲੋੜ ਨਹੀਂ ਹੈ। ਮੇਰੇ ਪਾਸ ਈਸ਼ਵਰ ਦੇ ਨਾਮ ਦਾ ਪਾਰਸ ਹੈ, ਜੋ ਜਨਮ ਮਰਨ ਦੇ ਗੇੜ ਤੋਂ ਬਚਕੇ ਬੈਕੁੰਠ ਧਾਮ ਵਿਚ ਪਚਾਂਦਾ ਹੈ। ਇਹ ਝੂਠੇ ਪਦਾਰਥ ਨਰਕਾਂ ਵਿਚ ਸੁਟਦੇ ਹਨ। ਹਡ ਭੰਨ ਕੇ ਕਮਾਈ ਹੋਈ ਮਾਇਆ 'ਅੰਮ੍ਰਿਤ' ਹੈ। ਮੁਫਤ ਦਾ ਮਾਲ ਜਹਿਰ ਹੈ, ਜਿਸ ਦੇ ਖਾਧਿਆਂ ਮਨ ਵਿਕਾਰਾਂ ਵਿਚ ਪੀੜਿਆ ਜਾਂਦਾ ਹੈ। ਇਸ ਲਈ ਜਾਨ ਦੇ ਲਾਗੂ ਮਾਲ ਨੂੰ ਆਪਣੇ ਝੋਲੇ ਵਿਚ ਪਾ ਲਵੋ ਤਾਂ ਕਿ ਮੇਰੇ ਧਰਮ ਦੇ 'ਰੰਗ ਵਿਚ ਭੰਗ' ਨਾ ਪੈ ਜਾਵੇ। ਮੈਨੂੰ ਬਾਹਲੇ ਅਡੰਬਰ ਚਲਾਨ ਦੀ ਲੋੜ ਨਹੀਂ 'ਕਬੀਰ ਭਲੀ 'ਮਧੂਕੜੀ' ਨਾਨਾ ਬਿਧਿ ਕੋ ਨਾਜੁ॥ ਦਾਤਾ ਦਾਝਨੁ ਹੋਤੁ ਨਿਰ ਦਾਵੈ ਰਹੈ ਨਿਸੰਕ॥ ਜੋ ਜਨੁ ਨਿਰਦਾਵੈ ਰਹੈ, ਸੋ ਗਨੈ ਇੰਦ੍ਰ ਸੋ ਰੰਕ ॥੧੬੬॥ ਮੈਂ ਆਪਣੇ ਗੁਰਭਾਈ ਭਗਤ ਕਬੀਰ ਦੀ ਤਰਾਂ ਸਦਾ ਦੁਖ ਵਿਚ ਹੀ ਸੁਖ ਸਮਝਦਾ ਹਾਂ।

ਰਵਿਦਾਸ ਜੀ ਦੀ ਇਸ ਬੇਨਤੀ ਨੂੰ ਸੁਣ ਸਾਧੂ ਨੇ ਭਗਤ ਨੂੰ ਭਰਮਾਉਣ ਵਾਸਤੇ ਰੰਬੀ (ਚਮੜੀ ਛਿਲਣ ਵਾਲੀ) ਸੂਈ ਤੇ ਆਰ

ਫੜ ਕੇ ਪਾਰਸ ਨਾਲ ਛੁਹਾਏ ਤਾਂ ਪਾਸੇ ਦਾ ਸੋਨਾ ਬਣ ਗਏ। ਰਵਿਦਾਸ ਨੇ ਸਾਧੂ ਨੂੰ ਆਪਣੀ ਸ਼ਕਤੀ ਦਾ ਬਲ ਵਖਾਉਣ ਲਈ ਉਸ ਦਾ ਮਨ ਤੋੜਨ ਲਈ ਸੂਤਰ ਦਾ ਧਾਗਾ ਜਿਸ ਨਾਲ ਕਿ ਜੁਤੀਆਂ ਸੀਂਦਾ ਸੀ, ਮੂੰਹ ਵਿਚ ਲੈ ਕੇ ਫੇਰਿਆ ਤਾਂ ਸੋਨੇ ਦਾ ਰੂਪ ਹੋ ਗਿਆ। ਇਹ ਦੇਖ ਸਾਧੂ ਰਵਿਦਾਸ ਦੀ ਅਡੋਲਤਾ ਤੇ ਬੜਾ ਪ੍ਰਸੰਨ ਹੋਇਆ ਤੇ ਧੰਨ ਰਵਿਦਾਸ ਧੰਨ ਰਵਿਦਾਸ, ਗਾਉਣ ਲੱਗ ਪਿਆ। ਉਪਰੰਤ ਸਾਧੂ ਨੇ ਫੇਰ ਬੇਨਤੀ ਕੀਤੀ, ਭਗਤ ਜੀ ਲਉ ਫੇਰ ਇਹ ਵੱਟੀ ਮੇਰੀ ਆਪਣੇ ਪਾਸ ਅਮਾਨਤ ਰਖ ਛਡੋ। ਮੈਂ ਤੀਰਥ ਯਾਤਰਾ ਕਰਕੇ ਸਾਲ ਤੋਂ ਬਾਅਦ ਆਵਾਂਗਾ ਤਾਂ ਲੈ ਲਵਾਂਗਾ ਕਿਉਂਕਿ ਐਸੇ ਲਾਸਾਨੀ ਮਾਲ ਦੇ ਡਿਗ ਪੈਣ ਦਾ, ਚੋਰੀ ਹੋ ਜਾਣ ਦਾ ਸਦਾ ਸੰਸਾ ਰਹਿੰਦਾ ਹੈ। ਤਾਂ ਤੇ ਮੈਂ ਚਾਹੁੰਦਾ ਹਾਂ ਕਿ ਤੁਹਾਡੇ ਜਿਹੇ ਮਹਾਂ ਪੁਰਖ ਪਾਸ ਇਸ ਨੂੰ ਅਮਾਨਤ ਰਖਿਆਂ ਨੁਕਸਾਨ ਨਹੀਂ ਪੁਜੇਗਾ। ਦੁਨੀਆਂ ਦਾਰ ਪੈਸੇ ਪੈਸੇ ਪਿਛੇ ਭੋਲਿਆਂ ਲੋਕਾਂ ਨਾਲ, ਧੋਖੇ, ਠੱਗੀਆਂ ਤੇ ਫਰੇਬ ਕਰਦੇ ਹਨ। ਇਹ ਮਾਇਆ ਰਿਸ਼ੀਆਂ ਮੁਨੀਆਂ ਦੇ ਮਾਨ ਤੋੜ ਦਿੰਦੀ ਹੈ, ਮੈਂ ਆਪ ਨੂੰ ਦੁਨੀਆਂ ਤੇ ਸੱਚਾ ਰਿਸ਼ੀ ਮੰਨਿਆਂ ਹੈ, ਜੋ ਇਸ ਦੁਰਲਭ ਵਸਤੂ ਦੀ ਹੋਂਦ ਵਿਚ ਨਹੀਂ ਫਸਿਆ, ਪਾਰਸ ਭਾਗਾਂ ਵਾਲੇ ਪੁਰਸ਼ਾਂ ਨੂੰ ਲੱਭਦਾ ਹੈ ਇਸ ਦੇ ਸਹਾਰੇ ਸਿੱਧ, ਸੰਨਿਆਸੀ, ਜੋਗੀ, ਜੰਗਮ ਆਦਿ ਐਸ਼ਾਂ ਕਰਦੇ ਹਨ, ਪਰੰਤੂ ਕੰਵਲ ਵਾਂਗ ਤੇਰਾ ਮਨ ਚਿੱਕੜ ਵਿਚੋਂ ਬੱਚ ਨਿਕਲਿਆ ਹੈ।

ਰਵਿਦਾਸ ਜੀ ਨੇ ਅਮਾਨਤ ਵਾਲੀ ਗੱਲ ਸੁਣ ਕੇ ਕਿਹਾ ਮਹਾਤਮਾਂ ਜੀ, ਮੈਂ ਇਸ ਪੱਥਰ ਨੂੰ ਹੱਥ ਨਹੀਂ ਲਾਣਾ। ਇਹ ਘਰ ਆਪ ਦਾ ਹੀ ਘਰ ਹੈ ਜਿਥੇ ਜੀ ਆਵੇ ਰੱਖ ਛਡੋ ਤੇ ਉਥੋਂ ਹੀ ਆ ਕੇ ਲੈ ਲੈਣਾ। ਮੈਂ ਇਸ ਦੀ ਰਾਖੀ ਦੀ ਜੁਮੇਂਵਾਰੀ ਜ਼ਰੂਰ ਲੈਂਦਾ ਹਾਂ, ਪਰੰਤੂ ਸਾਲ ਤੋਂ ਬਾਦ ਆਪਣੀ ਅਮਾਨਤ ਆ ਕੇ ਲੈ ਜ਼ਰੂਰ ਲੈ ਜਾਣੀ।

ਭਗਤ ਜੀ ਦੀ ਇਹ ਬੇਨਤੀ ਸੁਣ ਸਾਧੂ ਆਪ ਉਠਿਆ ਤੇ ਇਕ ਗੁਠੇ ਦਿਖਾ ਕੇ ਪਾਰਸ ਰੱਖ ਦਿਤਾ ਤੇ 'ਸਤਿਕਰਤਾਰ' ਕਹਿਕੇ ਚਲਦਾ ਹੋਇਆ ਛੰਨ ਤੋਂ ਬਾਹਰ ਹੁੰਦੇ ਹੀ ਭਗਵਾਨ ਜੀ ਅਲੋਪ ਹੋ ਗਏ।

ਸ੍ਰੀ ਰਵਿਦਾਸ ਜੀ ਨੇ 'ਕੱਚ ਤੇ ਕੰਚਨ' ਨੂੰ ਇਕ ਸਮਝਣ ਦੀ ਮਸਾਲ ਦੁਨੀਆਂ ਦੇ ਸਾਹਮਣੇ ਪੇਸ਼ ਕੀਤੀ ਹੈ। ਹਰੇਕ ਮਨੁਖ ਮਾਇਆ ਦੇ ਕਮਾਉਣ ਦਾ ਵਿਤੋਂ ਵਧ ਉਦਮ ਕਰਦਾ ਹੈ। ਪ੍ਰੰਤੂ 'ਭਾਗਾ ਉਦਮ ਲਬਧੰ ਮਾਇਆ' ਕੋਈ ਐਸਾ ਹੀ ਵਡਭਾਗਾ ਜੀਵ ਹੋਵੇਗਾ ਜੋ ਘਰ ਆਉਂਦੀ ਦੌਲਤ ਨੂੰ ਵੇਖ ਕੇ ਛਡ ਦੇਵੇ। ਮਾਇਆ ਦੇ ਅਰਥ ਬੜੇ ਬੜੇ ਮਹਾਤਮਾ ਨਚਦੇ ਟਪਦੇ ਤੇ ਤਾਲ ਪੂਰਦੇ ਦੇਖੇ ਹਨ। ਘਰ ਬਾਹਰਿ ਛਡ ਤਿਆਗ ਹੇ ਗ੍ਰਹਿ ਸਬ ਤੋਂ ਨਕ ਵਟ ਕੇ ਫਿਰ ਗ੍ਰਿਹਸਥੀਆਂ ਬੂਹੇ ਦੰਦੀਆਂ ਵਿਲਕਦੇ ਫਿਰਦੇ ਹਨ। ਭਗਤ ਰਵਿਦਾਸ ਜੀ ਨੇ ਘਰ ਆਈ ਸ਼ਕਤੀ ਨੂੰ ਅੱਖ ਉੱਚੀ ਕਰਕੇ ਤਕਿਆ ਹੀ ਨਹੀਂ ਉਵੇਂ ਹੀ ਆਪਣੀਆਂ ਜੁਤੀਆਂ ਸੀਣ ਤੇ ਗੰਢਣ ਦੀ ਕਿਰਤ ਵਿਚ ਮਗਨ ਰਹੇ। ਪਾਰਸ ਨੂੰ ਪਰਾਈ ਅਮਾਨਤ ਸਮਝ ਕੇ ਸਗੋਂ ਰਾਖੀ ਕਰਦੇ ਰਹੇ ਕਿ ਕਿਤੇ ਮਹਾਤਮਾਂ ਦੀ ਅਮਾਨਤ ਵਿਚ ਖਿਆਨਤ ਨਾ ਹੋ ਜਾਵੇ, ਵਾਹਿਗੁਰੂ ਮੇਹਰ ਕਰੇ ਤੇ ਮੇਰਾ ਮਨ ਆਪਣੇ ਦ੍ਰਿੜ ਇਰਾਦੇ ਤੋਂ ਡੋਲ ਨਾ ਜਾਵੇ।

ਧਰਮ ਦੀ ਕਿਰਤ ਕਰਦੇ ਨਾਮ ਜਪਦੇ, ਤੇ ਦੁਖ ਵਿਚ ਸੁਖ ਮਨਾਂਦੇ ਭਗਤ ਜੀ ਪੂਰੇ ਤਰਾਂ ਮਹੀਨੇ ਗੁਜਰ ਗਏ। ਇਸ ਸਮੇਂ ਵਿਚ ਆਪ ਨੂੰ ਕਈ ਵਾਰ ਢਿਡੋਂ ਭੁਖੇ ਹੀ ਪਏ ਰਹਿਣ ਦੇ ਦਿਨ ਭੀ ਆਏ, ਪਰੰਤੂ ਘਬਰਾਏ ਨਹੀਂ ਡੋਲੇ ਨਹੀਂ ਤੇ ਨਾ ਹੀ ਪਾਰਸ ਦੀ ਵਟੀ ਨੂੰ ਪਰਖਣ ਦੀ ਲੋੜ ਸਮਝੀ, ਕਿਹੜਾ ਦਿਲ ਹੈ ਜੋ ਇਸ ਸਾਖੀ ਨੂੰ ਪੜ੍ਹਕੇ ਆਪ ਦੇ ਚਰਨ ਕੰਵਲਾਂ ਤੇ ਨੱਕ ਰਗੜਣ ਨੂੰ ਤਿਆਰ ਨਾ ਹੋ ਜਾਏ। ਸ੍ਰੀ ਭਗਵਾਨ ਜੀ ਆਪਣੇ ਪਿਆਰੇ ਭਗਤ ਦੀ ਪ੍ਰੀਖਿਆ

ਲੈਣ ਹਿਤ ਫੇਰ ਹੀ ਉਸੇ ਹੀ ਸਾਧੂ ਦੇ ਰੂਪ ਵਿਚ ਆਏ ਤੇ ਆਦੇਸ ਬੁਲਾਕੇ ਬੈਠ ਗਏ। ਰਵਿਦਾਸ ਜੀ ਨੇ ਸੁਭਾਵ ਅਨੁਸਾਰ ਆਉ ਭਗਤ ਕੀਤੀ ਤੇ ਯੋਗ ਆਸਨ ਦੇ ਕੇ ਟਹਿਲ ਸੇਵਾ ਪੁਛੀ। ਸਾਧੂ ਨੇ ਆਪਣੀ ਅਮਾਨਤ ਲੈਣ ਲਈ ਕਿਹਾ। ਰਵਿਦਾਸ ਜੀ ਨੇ ਹੱਸ ਕੇ ਕਿਹਾ, ਮਹਾਤਮਾ ਜੀ ਆਪ ਜਿਸ ਥਾਂ ਤੇ ਉਸ ਪੱਥਰ ਨੂੰ ਰਖ ਗਏ ਸਉ ਉਸੇ ਥਾਂ ਤੇ ਹੈ, ਆਪ ਉਥੋਂ ਹੀ ਕੱਢ ਲਵੋ। ਮੈਂ ਤੁਹਾਡੀ ਅਮਾਨਤ ਨੂੰ ਵੇਖਿਆ ਹੀ ਨਹੀਂ ਸਗੋਂ ਡਰਦਾ ਰਿਹਾ ਹਾਂ ਕਿਤੇ ਮੇਰੇ ਅਸੂਲ ਵਿਚ ਵਿਘਨ ਨਾ ਪੈ ਜਾਵੇ। ਆਪ ਨੇ ਬੜੀ ਭਾਰੀ ਕਿਰਪਾਲਤਾ ਕੀਤੀ ਹੈ ਕਿ ਅਜ ਮੈਨੂੰ ਆਪਣੀ ਅਮਾਨਤ ਵਾਪਸ ਲੈ ਕੇ ਸੁਰਖਰੂ ਕਰਨ ਆਏ ਹੋ।

ਸ੍ਰੀ ਭਗਵਾਨ ਜੀ ਭਗਤ ਰਵਿਦਾਸ ਜੀ ਦੇ ਤਿਆਗ ਦੀ ਹਦ ਵੇਖ ਕੇ ਬੜੇ ਹੈਰਾਨ ਹੋਏ ਤੇ ਉਠ ਕੇ ਆਪਣੇ ਹਥੀਂ ਰਖਿਆ ਪਾਰਸ ਲੈ ਕੇ ਚਲਦੇ ਬਣੇ, ਪਰੰਤੂ ਜਾਂਦੇ ਜਾਂਦੇ ਗੁਪਤ ਰੂਪ ਵਿਚ ਜਿਥੇ ਰਵਿਦਾਸ ਜੀ ਨਿਤ ਠਾਕਰ ਪੂਜਾ ਕਰਦੇ ਸੀ ਉਸ ਆਸਨ ਥਲੇ ਪੰਜ ਅਸ਼ਰਫੀਆਂ (ਮੋਹਰਾਂ) ਰਖ ਗਏ। ਜਦ ਰਵਿਦਾਸ ਜੀ ਅੰਮ੍ਰਿਤ ਵੇਲੇ ਪੂਜਾ ਪਾਠ ਕਰਨ ਲਈ ਉਠੇ ਤੇ ਇਸ਼ਨਾਨ ਕਰਕੇ ਆਸਨ ਝਾੜਿਆ ਤਾਂ ਹੇਠੋਂ ਪੰਜ ਸੋਨੇ ਦੀਆਂ ਮੋਹਰਾਂ ਨਿਕਲ ਪਈਆਂ। ਭਗਤ ਜੀ ਇਹ ਕੌਤਕ ਦੇਖ ਕੇ ਬੜੇ ਹੈਰਾਨ ਹੋਏ ਤੇ ਸੋਚ ਕੇ ਫੈਸਲਾ ਕੀਤਾ ਕਿ ਇਹ ਠਾਕੁਰ ਭੀ ਹੁਣ ਮਾਇਆ ਦੇ ਜਾਲ ਵਿਚ ਫਸੌਣ ਲਗ ਪਏ ਹਨ। ਇਹਨਾਂ ਦੀ ਪੂਜਾ ਕਰਨੀ ਤਿਆਗ ਦੇਣੀ ਠੀਕ ਹੈ। 'ਨਾ ਹੋਏਗਾ ਬਾਂਸ ਨਾ ਬਨੇਗੀ ਬਾਂਸਰੀ। ਨਾ ਬਜਾਵੇ ਕਾਹਨ ਨਾ ਨਾਚੇਗੀ ਰਾਧਕਾਂ। ਇਸੇ ਖਿਆਲ ਵਿਚ ਆਪ ਨੇ ਠਾਕੁਰ ਪੂਜਾ ਛੱਡ ਦਿਤੀ ਤੇ ਨਿਤਨੇਮ ਕਰ ਫੇਰ ਆਪਣੀ ਕਿਰਤ ਵਿਰਤ ਵਿਚ ਰੁਝ ਗਏ।

ਰਾਤ ਨੂੰ ਜਦੋਂ ਭਗਤ ਜੀ ਆਪਣੇ ਬਿਸਤਰੇ ਤੇ ਬਿਰਾਜਮਾਨ ਹੋਏ ਤਾਂ ਭਗਵਾਨ ਜੀ ਨੇ ਸੁਪਨੇ ਵਿਚ ਸਾਖਿਆਤ ਦਰਸ਼ਨ ਦਿਤੇ ਤੇ ਕਿਹਾ–'ਭਗਤ ਜੀ ਆਪ ਧੰਨ ਹੋ ਮੈਂ ਕਈ ਵਾਰ ਪ੍ਰੀਖਿਆ ਕੀਤੀ ਹੈ, ਪਰੰਤੂ ਆਪ ਦਾ ਮਨ ਸਦਾ ਹੀ ਸਾਬਤ ਨਿਕਲਿਆ ਹੈ, ਮੈਂ ਆਪ ਨੂੰ ਪਾਰਸ ਦੇਣ ਲਈ ਸਾਧੂ ਦੇ ਰੂਪ ਵਿਚ ਪਹਿਲੇ ਆਇਆ ਸਾਂ ਤਦ ਆਪ ਨੇ ਉਸਨੂੰ ਭੀ ਪ੍ਰਵਾਨ ਨਾ ਕੀਤਾ ਫਿਰ ਮੈਂ ਪੰਜ ਮੋਹਰਾਂ ਠਾਕਰਾਂ ਦੇ ਆਸਨ ਹੇਠ ਰੱਖੀਆਂ ਆਪ ਨੇ ਉਹ ਭੀ ਨਾ ਪਰਵਾਨ ਕੀਤੀਆਂ ਤੇ ਸਗੋਂ ਮੇਰੀ ਪੂਜਾ ਕਰਨੀ ਹੀ ਤਿਆਗ ਦਿਤੀ ਹੈ । ਇਹ ਤਰੀਕਾ ਮੈਨੂੰ ਠੀਕ ਨਹੀਂ ਜਾਪਦਾ, ਜਦੋਂ ਲੋਕ ਤੇਰੀ ਭੁਖਾ ਭੁਖਾ ਕਰਕੇ ਨਿੰਦਾ ਕਰਦੇ ਹਨ ਤਾਂ ਮੇਰੇ ਮਨ ਵਿਚ ਬੜੀ ਲੱਜਾ ਆਉਂਦੀ ਹੈ ਇਸ ਲਈ ਆਪ ਨਿਤ ਪੰਜ ਮੋਹਰਾਂ ਲੈਣੀਆਂ ਪ੍ਰਵਾਨ ਕਰੋ ਤੇ ਉਸਦੇ ਮੁਲ ਨਾਲ ਆਏ ਆਟੇ ਦਾਣੇ ਨਾਲ ਆਉਣ ਵਾਲੇ ਸੰਤਾਂ ਸਾਧਾਂ ਦੀ ਟਹਿਲ ਸੇਵਾ ਕਰੋ ਤਾਂ ਕਿ ਦੁਨੀਆਂ ਵਿਚ 'ਮੇਰੀ ਤੇ ਤੇਰੀ' ਕੀਰਤੀ ਵਧੇ ਭੁਖੇ ਮਨੁਖ ਕੋਲੋਂ ਦੁਨੀਆਂ ਦਾ ਕੋਈ ਭੀ ਕੰਮ ਨਹੀਂ ਹੁੰਦਾ। ਸਰੀਰ ਨੂੰ ਹੱਠ ਕਰਕੇ ਦੁਖ ਦੇਣਾ ਭੀ ਪਾਪਾਂ ਵਿਚ ਸ਼ਾਮਲ ਹੈ। ਇਸ ਲਈ ਆਤਮਾ ਪਿਛੇ ਪਰਮਾਤਮਾ ਕਿਹਾ ਜਾਂਦਾ ਹੈ। ਸੋ ਤੂੰ ਨੇ ਮੇਰੀ 'ਪਹਿਲੇ ਸੇਵਾ ਭਗਤੀ ਕਰਨੀ ਹੈ ਤਾਂ ਮੇਰੇ ਵਲੋਂ ਭੇਜੀ ਮਾਇਆ ਭੀ ਪਰਵਾਨ ਕਰ ਤਦ ਮੇਰੀ ਖੁਸ਼ੀ ਤੇਰੇ ਤੇ ਤੇਰੇ ਸੇਵਕਾਂ ਪੁਰ ਹੋਵੇਗੀ।'

ਭਗਵਾਨ ਜੀ ਦਾ ਇਹ ਬਚਨ ਸੁਣ ਕੇ ਰਵਿਦਾਸ ਜੀ ਨੇ ਹਥ ਜੋੜ ਨਿਮਰਤਾ ਸਹਿਤ ਬੇਨਤੀ ਕੀਤੀ ਹੇ ਦੀਨਾ ਨਾਥ, ਮਾਇਆ ਦੇ ਜਾਲ ਵਿਚ ਫਸਾ ਕੇ ਮੈਨੂੰ ਆਪਣੇ ਚਰਨਾਂ ਤੋਂ ਦੂਰ ਨਾ ਕਰ ਤੇ ਅਗੋਂ ਆਪ ਦਾ ਜਿਵੇਂ ਹੁਕਮ ਹੈ ਤਿਵੇਂ ਹੀ ਕੀਤਾ ਜਾਵੇਗਾ । ਰਵਿਦਾਸ ਜੀ ਦੀ ਪ੍ਰਵਾਨਗੀ ਤੇ ਭਗਵਾਨ ਬੜੇ ਪ੍ਰਸੰਨ ਹੋਏ । ਨਿਤ ਪੰਜ ਮੋਹਰਾਂ ਆਸਨ ਹੇਠੋਂ ਮਿਲਣ ਦਾ ਵਰ ਦਿਤਾ। ਸ੍ਰੀ ਰਵਿਦਾਸ ਜੀ ਹੁਣ ਨਿਤ

ਭੰਡਾਰਾ ਵਰਤਨ ਦੀ ਸਕੀਮ ਬਣਾ ਕੇ ਮੋਹਰਾਂ ਵੇਚ ਰਸਦ ਲੈ ਔਂਦੇ ਤੇ ਜੋ ਅਤਿਥੀ ਫਕੀਰ, ਸੰਤ ਸਾਧ ਚਲਕੇ ਆਵੇ ਉਸਨੂੰ ਇਛਾ ਅਨੁਸਾਰ ਦਾਨ ਦੇਣ ਲਗੇ, ਭੁਖੇ ਨੂੰ ਰੋਟੀ ਨੰਗੇ ਨੂੰ ਕਪੜਾ। ਹੋਰ ਗਊ ਗਰੀਬ ਦੀ ਪਾਲਨਾ ਕਰਨ ਵਿਚ ਹਰ ਵਕਤ ਤਿਆਰ ਰਹਿਣ। ਆਪ ਭਾਵੇਂ ਕਿਤਨੀ ਭੀ ਤੰਗੀ ਦੀ ਹਾਲਤ ਵਿਚ ਹੁੰਦੇ ਪਰੰਤੂ ਲੋੜਵੰਦ ਦੀ ਜ਼ਰੂਰ ਮੁਰਾਦ ਬਰ ਆਉਂਦੀ। ਭਗਤ ਜੀ ਦੀਆਂ ਇਹੋ ਜਿਹੀਆਂ ਅਲੌਕਿਕ ਝਾਕੀਆਂ (ਕਰਮਾਤਾਂ) ਸੁਣਕੇ ਬੇਅੰਤ ਸੰਤ ਸਾਧੂ ਰੋਜ਼ ਦਰਸ਼ਨਾਂ ਨੂੰ ਆਉਂਦੇ ਤੇ ਸੰਤ ਉਪਦੇਸ਼ ਲੈਕੇ ਘਰਾਂ (ਡੇਰਿਆਂ) ਨੂੰ ਮੁੜਦੇ। ਅਠੇ ਪਹਿਰ ਲੰਗਰ ਵਰਤਨ ਲਗਾ। ਰਾਹੀ ਮੁਸਾਫਰ ਭੋਜਨ ਖਾ ਖਾ ਕੇ ਧੰਨ ਰਵਿਦਾਸ ਧੰਨ ਰਵਿਦਾਸ ਦੇ ਨਗਮੇ ਰਸਤਿਆਂ ਵਿਚ ਗਾਉਂਦੇ ਫਿਰਦੇ। ਜੋ ਇਕ ਵਾਰ ਦਰਸ਼ਨ ਕਰ ਲੈਂਦਾ ਉਹ 'ਚੰਦ ਚਕੋਰ' ਦੀ ਪਰੀਤ ਵਾਂਗ ਹਮੇਸ਼ਾਂ ਲਈ ਆਪਾ ਭਾਵ ਜਾਂਦਾ।

## ਸਿਧਾਂ ਨਾਲ ਸਬੰਧ

ਰਵਿਦਾਸ ਜੀ ਦੀ ਉਸਤਤੀ ਸੁਣਕੇ ਸਿਧਾਂ ਦੇ ਮਨ ਵਿਚ ਭੀ ਦਰਸ਼ਨ ਕਰਨ ਦੀ ਚਾਹ ਪੈਦਾ ਹੋਈ। ਗੋਰਖਨਾਥ ਸਮੇਤ ਸਭ ਮੰਡਲੀ ਤੀਰਥ ਯਾਤਰਾ ਕਰਦੀ ਕਰਦੀ ਕਾਂਸ਼ੀ ਪੁਰੀ ਵਿਖੇ ਪਹੁੰਚੀ। ਭਗਤ ਜੀ ਦੇ ਅਡੇ ਤੇ ਆਦੇਸ ਆਦੇਸ ਕਹਿ ਕੇ ਬੈਠ ਗਏ। ਗੋਰਖ ਨਾਥ ਨੇ ਪਰਖ ਕਰਨ ਲਈ ਆਪਣੇ ਪੈਰਾਂ ਦਾ ਇਕ ਪੌਲਾ ਗੰਢਨ ਲਈ ਦਿਤਾ। ਜਦ ਰਵਿਦਾਸ ਜੀ ਨੇ ਪ੍ਰੇਮ ਦੇ ਨਾਲ ਗੰਢ ਕੇ ਗੋਰਖ ਨਾਥ ਜੀ ਦੇ ਵਲ ਸੁਟ ਦਿਤਾ ਤਾਂ ਗੋਰਖਨਾਥ ਨੇ ਆਪਣੇ ਝੋਲੇ ਦਾ ਮੂੰਹ ਖੋਹਲ ਕੇ ਕਿਹਾ ਭਗਤ ਜੀ ਤੁਸੀਂ ਘਰੋਂ ਪੁਜ ਕੇ ਗਰੀਬ ਹੋ ਸੰਤ ਮਹਾਤਮਾਂ ਕਾਫੀ ਆਉਂਦੇ ਜਾਂਦੇ ਹਨ। ਪਰੰਤੂ ਸੇਵਾ ਕਰਨ ਦੀ ਸਮਰਥਾ ਨਹੀਂ ਜਾਪਦੀ ਉਠ ਕੇ ਮੇਰੇ ਪਾਸ ਆਉ ਤੇ ਝੋਲੀ ਕਰੋ ਮੈਂ ਹੀਰੇ ਤੇ ਜਵਾਹਰਾਤਾਂ

ਨਾਲ ਭਰ ਦੇਂਦਾ ਹਾਂ ਤੇ ਇਕ ਰਸਾਇਣ ਭੀ ਲਵੋ ਜਿਸ ਨਾਲ ਤਾਂਬੇ ਤੋਂ ਸੋਨਾ ਬਨਾਈਦਾ ਹੈ। ਮੈਂ ਆਪਣੀ ਮੰਡਲੀ ਸਮੇਤ ਆਪ ਜੀ ਨੂੰ ਕੁਛ ਦਾਨ ਦੇਣ ਲਈ ਆਇਆ ਹਾਂ।

ਗੋਰਖਨਾਥ ਦੀ ਇਹ ਵਿਚਾਰ ਸੁਣ ਭਗਤ ਜੀ ਹਸ ਕੇ ਕੈਹਣ ਲਗੇ, ਨਾਥ ਜੀ ਮੈਨੂੰ ਤੁਹਾਡੇ ਠੀਕਰਾਂ ਰੋੜਾਂ ਦੀ ਲੋੜ ਨਹੀਂ। ਜੋ ਅਤਿਥੀਆਂ ਦੀ ਪ੍ਰਾਰਬਧ ਵਿਚ ਹੁੰਦਾ ਹੈ, ਸੋ ਸ੍ਰੀ ਭਗਵਾਨ ਜੀ ਦੇ ਦੇਂਦੇ ਹਨ। ਇਹ ਪੱਥਰ ਆਪ ਸੰਭਾਲ ਕੇ ਰਖੋ। ਇਹ ਤੁਹਾਨੂੰ ਹੀ ਸ਼ੋਭਦੇ ਹਨ, ਘਰ ਬਾਹਰ ਤਿਆਗ ਸਿਰੀਂ ਸੁਵਾਹ ਪਾ ਕੇ ਮਾਇਆ ਪਿਛੇ ਭਟਕਦੇ ਫਿਰਨਾ ਸੰਤਾਂ ਨੂੰ ਨਹੀਂ ਸੋਭਦਾ। ਮੇਰੇ ਦਸਾਂ ਨਵਾਂ ਦੀ ਕਿਰਤ ਵਿਚ ਚਾਰੇ ਪਦਾਰਥ ਹਨ, ਜਿਨ੍ਹਾਂ ਨੂੰ ਛਕਕੇ ਸਾਂਈ ਨਾਲ ਮਨ ਜੁੜਦਾ ਹੈ। ਮਾਇਆ ਜਿਉਂ ਜਿਉਂ ਜੁੜਦੀ ਹੈ ਮਨੁਖ ਦੀ ਤਰਿਸ਼ਨਾ ਤਿਉਂ ਤਿਉਂ ਵਧੇਰੇ ਹੁੰਦੀ ਹੈ। ਮਾਇਆ ਦੇ ਨਾਲ ਪਿਆਰ ਪਾਕੇ ਮਨ ਨੂੰ ਸੁਪਨੇ ਦੇ ਵਿਚ ਭੀ ਸ਼ਾਂਤੀ ਨਸੀਬ ਨਹੀਂ ਹੁੰਦੀ। ਹੇ ਜੋਗੀ ਜਨੋ ਨਾਮ ਰਤਨ ਜਿਸ ਜੀ ਦੇ ਪਲੇ ਹੈ, ਦੁਨੀਆਂ ਵਿਚ ਉਹੋ ਹੀ ਸਚਾ ਸ਼ਾਹੂਕਾਰ ਹੈ ਬਾਕੀ ਸਭ ਜੀਵ ਮੰਗਤੇ ਕਮੀਨੇ ਹਨ, ਜਿਨ੍ਹਾਂ ਨੂੰ ਨਾਂ ਦਿਨ ਸੁਖ ਨਾ ਰਾਤੀਂ ਨੀਂਦ ਨਸੀਬਾਂ ਵਿਚ ਲਿਖੀ ਹੈ, ਸੁਣੋ—

ਭੈਰਉ ਬਾਣੀ ਰਵਿਦਾਸ ਜੀਉ ਕੀ ਘਰੁ ੨

੧. ਬਿਨੁ ਦੇਖੇ ਉਪਜੈ ਨਹੀ ਆਸਾ॥ ਜੋ ਦੀਸੈ ਸੋ ਹੋਇ ਬਿਨਾਸਾ॥ ੨. ਬਰਨ ਸਹਿਤ ਜੋ ਜਾਪੈ ਨਾਮ॥ ਸੋ ਜੋਗੀ ਕੇਵਲ ਨਿਹਕਾਮੁ॥੧॥ ੩. ਪਰਚੈ ਰਾਮੁ ਰਵੈ ਜਉ ਕੋਈ॥ ਪਾਰਸੁ ਪਰਸੈ ਦੁਬਿਧਾ ਨ ਹੋਈ॥੧॥ ਰਹਾਉ॥ ੪. ਸੋ ਮੁਨਿ ਮਨ ਕੀ ਦੁਬਿਧਾ ਖਾਇ॥ ਬਿਨੁ ਦੁਆਰੇ ਤ੍ਰੈ ਲੋਕ ਸਮਾਇ॥ ੫. ਮਨ ਕਾ ਸੁਭਾਉ ਸਭੁ ਕੋਈ ਕਰੈ॥ ਕਰਤਾ ਹੋਇ ਸੁ ਅਨਭੈ ਰਹੈ॥੨॥

੬. ਫਲ ਕਾਰਨ ਫੂਲੀ ਬਨਰਾਇ ॥ ਫਲੁ ਲਾਗਾ ਤਬ ਫੂਲੁ ਬਿਲਾਇ ॥ ੭. ਗਿਆਨੈ ਕਾਰਨ ਕਰਮ ਅਭਿਆਸੁ ॥ ਗਿਆਨੁ ਭਇਆ ਤਹ ਕਰਮਹ ਨਾਸੁ ॥ ੩ ॥ ੮. ਘ੍ਰਿਤ ਕਾਰਨ ਦਧਿ ਮਥੈ ਸਇਆਨ ॥ ਜੀਵਨ ਮੁਕਤ ਸਦਾ ਨਿਰਬਾਨ ॥ ੯. ਕਹਿ ਰਵਿਦਾਸ ਪਰਮ ਬੈਰਾਗ ॥ ਰਿਦੈ ਰਾਮੁ ਕੀ ਨ ਜਪਸਿ ਅਭਾਗ ॥੪॥੧॥

ਅਰਥ ਭਗਤ ਜੀ ਸਿਧਾਂ, ਨਾਥਾਂ, ਜੋਗੀਆਂ, ਮੁਨੀਆਂ ਨੂੰ ਉਪਦੇਸ਼ ਕਰਦੇ ਹਨ—

੧. ਦੇਖੋ ਜੋ ਬਿਨਾਂ ਆਸਾ (ਪਿਆਰ) ਨਹੀਂ ਉਪਜਦਾ, ਬਾਕੀ ਜੋ ਕੁਝ ਦਿਸਦਾ ਹੈ ਇਹ ਨਾਸ ਹੋਣ ਵਾਲਾ ਹੈ। ੨. ਚੋਹਾਂ ਵਰਨਾਂ ਨੂੰ ਸਾਜਣ ਵਾਲੇ ਕਰਤੇ ਦਾ ਜੋ ਜੀਵ ਵਖੇਪਤਾ ਛਡ ਕੇ ਸਿਮਰਨ ਕਰਦਾ ਹੈ ਸੱਚਾ ਜੋਗੀ ਉਹੀ ਜੀਵ ਹੈ, ਭਾਵ ਜਿਵੇਂ ਇਕ ਈਸ਼ਵਰ ਨੇ ਚੌਂਹ ਵਰਨਾਂ ਵਿਚ ਆਪਣੀ ਰਹਿਮਤ ਪਾਈ ਹੈ, ਇਵੇਂ ਮਨੁਖ ਭੀ ਉਸ ਦੇ ਕੀਤੇ ਨੂੰ ਮਾਨ ਦੀ ਅੱਖ ਨਾਲ ਵੇਖੇ ਤੇ ਊਚ ਨੀਚ ਦਾ ਵਿਤਕਰਾ ਤਿਆਗੇ, ਜੀਵ ਮਾਤਰ ਅੰਤਰਾ ਰੱਖਣ ਵਾਲਾ ਹੰਕਾਰੀ ਹੁੰਦਾ ਹੈ ਤੇ ਉਹ ਹਰੀ ਦੀ ਦਰਗਾਹੋਂ ਧ੍ਰਿਕਾਇਆ ਜਾਂਦਾ ਹੈ। ੩. ਰਾਮ ਨਾਮ ਦੇ ਪਰਚੇ ਵਿਚ ਜੋ ਆਪਣੇ ਮਨ ਨੂੰ ਲਾਉਂਦਾ ਹੈ ਉਹ ਇੰਜ ਸ਼ੁਧ ਹੋ ਜਾਂਦਾ ਹੈ, ਜਿਵੇਂ ਲੋਹਾ ਪਾਰਸ ਨੂੰ ਪਰਸ ਕੇ ਫੇਰ ਦੁਬਿਧਾ ਉਸ ਨੂੰ ਦੁਖ ਨਹੀਂ ਦੇ ਸਕਦੀ। ੪. ਅਸਲ ਮੁਨੀ ਉਹੋ ਹੀ ਹੈ ਜਿਸ ਨੇ ਆਪਣੇ ਮਨ ਵਿਚੋਂ ਦੂਈ ਮਿਟਾ ਦਿਤੀ ਹੈ ਤੇ ਹਰੇਕ ਜੀਵ ਮਾਤਰ ਨੂੰ ਹਰੀ ਦਾ ਸਰੂਪ ਕਰ ਕੇ ਸਤਕਾਰਦਾ ਹੈ। ਉਹ ਈਸ਼ਵਰ ਤਿੰਨਾਂ ਲੋਕਾਂ ਵਿਚ ਵਿਆਪਕ ਹੈ ਉਸ ਦਾ ਕੋਈ ਥਾਂ ਨੀਯਤ ਨਹੀਂ ਬਿਨਾਂ ਦਰਵਾਜ਼ੇ ਤੋਂ ਸਭ ਜਗ੍ਹਾ ਰਹਿੰਦਾ ਹੈ। ਜੋ ਮੁਨੀ ਵਾਹਿਗੁਰੂ ਨੂੰ ਵਨ ਤ੍ਰਿਨ ਵਿਚ ਸਮਾਇਆ ਜਾਣੇ

ਭਾਵ ਲਭ ਲੈਂਦਾ ਹੈ, ਉਸ ਦੀ ਦੁਬਿਧਾ ਮਿਟ ਜਾਂਦੀ ਹੈ। ੫. ਮਨ ਦੇ ਸੁਭਾਵ ਅਨੁਸਾਰ ਸਭ ਜੀਵ ਕਰਮ ਕਰ ਰਹੇ ਹਨ। ਜੋ ਆਪਣੇ ਮਨ ਨੂੰ ਵਸ ਕਰ ਲੈਂਦਾ ਹੈ ਉਹ ਕਿਸੇ ਕੋਲੋਂ ਡਰਦਾ ਨਹੀਂ ਮੰਗਦਾ ਨਹੀਂ ਹਮੇਸ਼ਾਂ ਅਡੋਲ ਤੇ ਨਿਰਭੈ ਰਹਿੰਦਾ ਹੈ। ੬. ਭਗਤ ਜਨ ਭਗਤੀ ਕਰਨ ਵੇਲੇ ਜੇ ਕੋਈ ਮੂਰਤੀ ਆਦਿਕ ਚਿੰਨ ਸਾਹਮਣੇ ਰਖਦੇ ਹਨ ਤਾਂ ਮਨ ਦੇ ਟਿਕਾਉਣ ਵਾਸਤੇ ਅਭਿਆਸ ਕਰਦੇ ਹਨ। ਉਸ ਚਿੰਨ੍ਹ ਨੂੰ ਨਹੀਂ ਪੂਜਦੇ ਜਿਵੇਂ ਕਿ ਫਲ ਲਿਆਉਣ ਵਾਸਤੇ ਬੂਟੇ ਫੁਲਦੇ ਹਨ। ਪਰ ਜਦ ਫਲ ਲਗਦੇ ਹਨ ਤਾਂ ਫੁਲ ਝੜ ਜਾਂਦੇ ਹਨ। ੭. ਗਿਆਨ ਦੇ ਪਰਗਟ ਕਰਨ ਲਈ ਕਿਸੇ ਕਰਮ ਦਾ ਅਭਿਆਸ ਕਰੀਦਾ ਹੈ, ਜਦ ਗਿਆਨ ਹੋ ਜਾਵੇ ਤਾਂ ਸਾਰੇ ਕਰਮ ਛੁਟ ਜਾਂਦੇ ਹਨ। ੮. ਸਿਆਣੀ ਇਸਤਰੀ ਘਿਉ ਦੇ ਵਾਸਤੇ ਦੁਧ ਰਿੜਕਦੀ ਹੈ। ਜਦ ਘਿਉ ਪ੍ਰਾਪਤ ਹੋ ਜਾਵੇ ਤਾਂ ਰਿੜਕਨਾ ਛਡ ਦੇਂਦੀ ਹੈ। ਇਵੇਂ ਹੀ ਸੰਤ ਜਨ ਨਿਰਬਾਨ ਪਦ (ਮੁਕਤੀ) ਨੂੰ ਪਾਣ ਲਈ ਕਰਮ ਕਰਦਾ ਹੈ, ਜਦ ਵਾਹਿਗੁਰੂ ਦੀ ਪਰਾਪਤੀ ਹੋ ਜਾਵੇ ਤਾਂ ਉਹ ਸਾਰੇ ਕਰਮ ਛਡ ਕੇ ਵਾਹਿਗੁਰੂ ਦਾ ਰੂਪ ਹੋ ਜਾਂਦਾ ਹੈ ਭਾਵ ਜੀਵਨ ਮੁਕਤ ਹੋ ਜਾਂਦਾ ਹੈ। ਮੌਤ ਦਾ ਭੈ ਨਹੀਂ ਰਹਿੰਦਾ। ੯. ਸ੍ਰੀ ਰਵਿਦਾਸ ਵੈਰਾਗ ਦਾ ਵਡਾ ਤੇ ਸੋਹਣਾ ਤਰੀਕਾ ਦਸਦੇ ਹਨ, ਹੇ ਅਭਾਗੀ ਜੀਵੋ। ਤੁਸੀਂ ਕਿਉਂ ਨਹੀਂ ਆਪਣੇ ਰਿਦੇ ਵਿਚ ਵਾਹਿਗੁਰੂ ਨੂੰ ਵਸਾਉਂਦੇ।

*

ਇਹ ਸ਼ਬਦ ਸੁਣਾ ਕੇ ਭਗਤ ਜੀ ਨੇ ਸਾਰੇ ਸਿਧਾਂ ਜੋਗੀਆਂ ਨੂੰ ਆਪਣੇ ਨੇੜੇ ਬੁਲਾਯਾ, ਜਦ ਸਾਰੇ ਕੋਲ ਆਏ ਤਾਂ ਆਪ ਨੇ ਚਮੜਾ ਭੇਣ ਵਾਲੀ ਕੂੰਡੀ ਤੋਂ ਗੱਤਾ ਚੁਕਿਆ ਤੇ ਕਿਹਾ ਇਸ ਵਿਚ ਝਾਤ ਮਾਰੋ। ਜਦ ਸਾਰੇ ਸਾਧੂ ਨਜ਼ੀਰ ਲਾ ਕੇ ਦੇਖਣ ਲਗੇ ਤਾਂ ਤਿੰਨਾਂ ਲੋਕਾਂ ਦੀ ਮਾਇਆ ਜਲ ਵਿਚ ਤਰਦੀ ਨਜ਼ਰ ਆਈ ਹੀਰੇ, ਲਾਲ, ਜਵਾਹਰ ਸੂਰਜ ਦੀ ਤਰ੍ਹਾਂ ਚਮਕਦੇ ਵੇਖੇ। ਕਈ ਪਾਰਸ ਤੇ ਕਈ ਰਸਾਇਣਾਂ ਦੇ

ਮਨ ਕੇ ਕੂੰਡੀ ਦੇ ਵਿਚ ਪਏ ਚਮਕਣ, ਭਗਤ ਜੀ ਨੇ ਕਿਹਾ ਹੇ ਸਿਧੋ ਤੁਹਾਨੂੰ ਜਿਸ ਰਤਨ ਦੀ ਲੋੜ ਹੈ ਲੈ ਲਵੋ। ਇਸ ਭਗਵਾਨ ਜੀ ਦੀ ਲੀਲ੍ਹਾ ਹੈ ਉਸ ਨਾਮ ਜਪਣ ਵਾਲੇ ਸੱਤਾਂ ਵਲਾਇਤਾਂ ਦੇ ਬਾਦਸ਼ਾਹ ਹਨ। ਭਗਤ ਜਨ ਜੇ ਮਿੱਟੀ ਨੂੰ ਹੱਥ ਪਾਣ ਤਾਂ ਉਹ ਭੀ ਸੋਨਾ ਬਣ ਜਾਂਦੀ ਹੈ। ਹਰੀ ਦੇ ਪਿਆਰੇ ਇਕ ਅੱਖ ਦੇ ਫੇਰ ਵਿੱਚ ਪੱਥਰਾਂ ਦੇ ਪਹਾੜ ਨੂੰ ਪਾਰਸ ਬਣਾ ਦੇਂਦੇ ਹਨ, ਪਰ ਇਹ ਰਿੱਧੀਆਂ, ਸਿੱਧੀਆਂ, ਭੁਲਾਵੇ ਹਨ। ਈਸ਼ਵਰ ਤੋਂ ਦੂਰ ਲੈ ਜਾਂਦੇ ਹਨ, ਇਸ ਲਈ ਇਕ ਅਕਾਲ ਪੁਰਖ ਦੀ ਭਗਤੀ ਕਰੋ ਤੇ ਹੋਰ ਆਲ ਪਤਾਲ ਛੱਡ ਦੇਵੋ।

ਸ੍ਰੀ ਰਵਿਦਾਸ ਜੀ ਦਾ ਇਹ ਪਵਿਤਰ ਉਪਦੇਸ਼ ਸੁਣ ਸਾਰੇ ਜੋਗੀ ਤੇ ਸਿਧ ਚਰਨੀਂ ਡਿਗ ਪਏ। ਕਈਆਂ ਨੇ ਮੁੰਦਰਾਂ ਲਾਹ ਕੇ ਨਾਮ ਦਾਨ ਲੈ ਕੇ ਸੇਵਾ ਦੀ ਪੰਡ ਚੁਕ ਲਈ ਅਤੇ ਰਵਿਦਾਸ ਜੀ ਨੂੰ ਸੱਚਾ ਕਰਤਾਰ ਦਾ ਰੂਪ ਸਮਝ ਕੇ ਤਨ, ਮਨ, ਧਨ ਅਰਪਨ ਕਰ ਦਿਤਾ। ਸਿਧ ਇਸ ਗੋਸ਼ਟ ਨਾਲ ਮਨ ਨੂੰ ਸ਼ਾਂਤੀ ਦਾ ਜਾਮ (ਅੰਮ੍ਰਿਤ) ਪਿਆਰੇ ਸੁਮੇਰ ਦੀ ਤਰਫ ਉਡਾਰੀਆਂ ਮਾਰ ਗਏ। ਹਉਮੈ ਦੀ ਅਗਨ ਵਿਚ ਦਗਧ ਪਾਏ ਰਿਸ਼ੀ ਮੁਨੀ ਈਰਖਾ ਤੇ ਨਿੰਦਾ ਕਰਦੇ ਕਰਾਂਦੇ ਖਾਲੀ ਹੱਥ ਚਲੇ ਗਏ। ਹਉਮੈ ਪਤਾਲ ਵਿਚ ਬੈਠੇ ਤਪਸਵੀ ਨੂੰ ਅਕਾਸ਼ ਤੋਂ ਖੱਡ ਵਿਚ ਸੁਟ ਦੇਂਦੀ ਹੈ, ਮੈਂ ਬੜਾ ਤਿਆਗੀ, ਮੈਂ ਬੜੀ ਮਾਲਾ ਫੇਰੀ, ਮੈਂ ਬੜਾ ਦਾਨ ਕੀਤਾ ਹੈ, ਤਲਵਾਰਾਂ ਮਾਰਕੇ ਦੀਨਾਂ ਦੀ ਬੜੀ ਸਹਾਇਤਾ ਕੀਤੀ। ਬਸ ਜਿਸ ਦੇ ਹਿਰਦੇ ਵਿਚ ਇਹ ਪਾਪਣ ਵੜ ਗਈ, ਉਹਦਾ ਲੋਕ ਪਰਲੋਕ ਦੋਵੇਂ ਥਾਂ ਹੀ ਗਰੀਬ (ਭਰਿਸ਼ਟੇ) ਗਏ। ਸਿਧਾਂ ਨੇ ਹਉਮੈਂ ਵਸ ਗੁਰੂ ਨਾਨਕ ਜੀ ਨੂੰ ਛਲਣ ਦਾ ਜਤਨ ਕੀਤਾ, ਪਰੰਤੂ ਆਪ ਛਲੇ ਗਏ। ਜਿਸ ਨੇ ਮਾਨ ਤਿਆਗ ਲਿਆ, ਉਹ ਕੱਚ ਤੋਂ ਕੰਚਨ ਹੋ ਕੇ ਕਰਤਾਰ ਦੀ ਨਿਗਾਹ ਵਿਚ ਪਰਵਾਨਿਆ ਗਿਆ ਹੈ।

## ਪਰਮਾ ਨੰਦ ਬੈਰਾਗੀ ਦੀ ਪਰਖ

ਸ੍ਰੀ ਰਾਮਾ ਨੰਦ ਜੀ ਦਾ ਇਕ ਚੇਲਾ, 'ਪਰਮਾ ਨੰਦ' ਸੀ ਜੋ ਆਪ ਜੀ ਦਾ ਗੁਰ ਭਾਈ ਭੀ ਸੀ, ਉਹ ਉਸੇ ਦਿਨ ਰਵਿਦਾਸ ਜੀ ਨਾਲ ਗਿਆਨ ਗੋਸ਼ਟ ਕਰਨ ਆ ਨਿਕਲਿਆ। ਇਸ ਦੇ ਮਨ ਵਿਚ ਵੱਡਾ ਹੰਕਾਰ ਸੀ ਕਿ ਮੇਰੇ ਜਿਹਾ ਬੰਦਗੀ ਕਰਨ ਵਾਲਾ ਹੋਰ ਹੈ ਕੋਈ ਨਹੀਂ।

ਇਹ ਰਵਿਦਾਸ ਦੀ ਮਹਿਮਾ ਸੁਣ ਕੇ ਕਿਹਾ ਕਰਦਾ ਸੀ ਕਿ ਰਵਿਦਾਸ ਚੁਮਾਰ ਨੇ ਕੀਹ ਭਗਤੀ ਕਰਨੀ ਹੈ। ਪਖੰਡ ਕਰਕੇ ਸੰਸਾਰ ਨੂੰ ਠਗ ਰਿਹਾ ਹੈ। ਮੈਂ ਇਸਨੂੰ ਅਜ ਹੀ ਪਰਖ ਲੈਂਦਾ ਹਾਂ ਮੇਰੇ ਸਾਹਮਣੇ ਕਿਸੇ ਦਾ ਬਲ ਨਹੀਂ ਠਹਿਰ ਸਕਦਾ। ਮੇਰੇ ਵਿਚ ਅਕਾਸ਼ ਦੇ ਤਾਰੇ ਤੋੜ ਲੈਣ ਦੀ ਅਟਲ ਸ਼ਕਤੀ ਹੈ। ਇਸ ਪਰਕਾਰ ਇਹ ਭੁਲਿਆ ਹੋਇਆ ਮਾਨ ਵਿਚ ਇਕ ਥਾਲ ਲੈ ਕੇ ਉਸ ਵਿਚ ਕੁਝ ਰਹਾਇਨਾ ਦੇ ਮਨਕੇ ਤੇ ਮੋਤੀ ਆਦਿ ਪਾ ਕੇ ਉਤੋਂ ਰੁਮਾਲ ਨਾਲ ਢੱਕ ਕੇ ਰਵਿਦਾਸ ਦੇ ਪਾਸ ਆ ਕੇ ਸੀਤਾ ਰਾਮ ਬੁਲਾਈ। ਅਗੋਂ ਰਵਿਦਾਸ ਨੇ ਭੀ 'ਸੀਤਾ ਰਾਮ' ਦੇ ਜਵਾਬ ਵਿਚ 'ਜੈ ਸੀਤਾ ਰਾਮ' ਆਖੀ ਤੇ ਸੁਵੱਛ ਆਸਨ ਤੇ ਬਿਠਾ ਕੇ ਜਲ ਪਰਸ਼ਾਦੇ ਦੀ ਸੇਵਾ ਪੁਛੀ ਅਤੇ ਘਰ ਵਿਚ ਗੁਰਭਾਈ ਦੇ ਆਉਣ ਤੇ ਧੰਨਵਾਦ ਕੀਤਾ।

ਉਤਰ ਪ੍ਰਸ਼ਨ ਤੋਂ ਬਾਦ 'ਪਰਮਾ ਨੰਦ' ਜੀ ਨੇ ਕਿਹਾ ਭਗਤ ਜੀ ਆਪ ਦੀ ਗਰੀਬੀ ਤੇ ਮੈਨੂੰ ਬੜੀ ਦਯਾ ਆਈ ਹੈ। ਇਸ ਲਈ ਮੈਂ ਮੋਤੀਆਂ ਦਾ ਥਾਲ ਆਪ ਦੀ ਭੇਟਾ ਕਰਨ ਆਇਆ ਹਾਂ, ਕਿਰਪਾ ਕਰਕੇ ਇਸ ਨੂੰ ਸੰਭਾਲ ਲਵੋ। ਇਹ ਅਤੁਟ ਪਦਾਰਥ ਹੈ ਜੋ ਆਪ ਤੋਂ ਕਦੇ ਪਰਮਾ ਨੰਦ ਦੀ ਏਉਂ ਲਾਲਚ ਭਰੀ ਸਿਖਸ਼ਾ ਤੇ ਭਗਤ ਜੀ

ਨੂੰ ਹਾਸੀ ਆਈ ਤੇ ਕਿਹਾ ਪਰਮਾਂ ਨੰਦ ਜੀ ਸਾਰੀ ਆਯੂ ਜੋਗ ਕਮਾਂਦੇ ਬੀਤ ਗਈ ਹੈ ਪ੍ਰੰਤੂ ਮਾਇਆ ਦਾ ਮੋਹ ਮਨ ਵਿਚੋਂ ਨਹੀਂ ਨਿਕਲਿਆ। ਇਹ 'ਮੋਹ' ਮਨੁਖ ਨੂੰ ਜਨਮ ਮਰਨ ਦੇ ਗੇੜ ਵਿਚੋਂ ਭਰਮਾਉਂਦਾ ਹੈ। ਆਪਣੀ ਇਹ ਮਾਇਆ ਕਿਸੇ ਗਰੀਬ ਨਿਰਧਨ ਦੇ ਨਾਮ ਵੰਡ ਦੇਣੀ। ਅਸੀਂ ਆਪਣੇ ਰੰਗ ਵਿਚ ਮਸਤ ਹਾਂ 'ਮਾਈ ਮਾਇਆ ਛਲੁ। ਤ੍ਰਿਣ ਕੀ ਅਗਨਿ ਮੇਘ ਕੀ ਛਾਇਆ ਗੋਬਿੰਦ ਭਜਨ ਬਿਨੁ ਹੜ ਕਾ ਜਲੁ' ਤਾਂ ਇਸ ਤੇ ਜ਼ਹਿਰੀਲੀ ਨਾਗਨ ਦੇ ਡੰਗ ਤੋਂ ਬਚ ਕੇ ਰਹਿਣਾ ਚਾਹੀਏ।

ਰਵਿਦਾਸ ਜੀ ਦਾ ਏਦਾਂ ਦਾ ਸ਼ੁਭ ਉਪਦੇਸ਼ ਸੁਣ ਪਰਮਾ ਨੰਦ ਦਾ ਹੰਕਾਰ ਦੂਰ ਹੋ ਗਿਆ ਤੇ ਪਿਆਰ ਦੇ ਨਾਲ ਗਿਆਨ ਗੋਸ਼ਟ ਕਰ ਆਪਣੇ ਡੇਰੇ ਵਲ ਚਲਾ ਗਿਆ। ਇਸ ਪਰਕਾਰ ਸਾਰੇ ਸੰਤ ਸਾਧ ਗੋਸ਼ਟਾਂ ਕਰ ਨਰੁਤਰ ਹੋ ਸੇਵਕ ਬਣ ਗਏ। ਤੜਕ ਸਾਰ ਫਿਰ ਭਗਤ ਜੀ ਨੇ ਈਸ਼ਵਰ ਨਾਲ ਧਿਆਨ ਜੋੜਿਆ ਤੇ ਠਾਕੁਰਾਂ ਦੀ ਪੂਜਾ ਕਰਨੀ ਅਰੰਭ ਕੀਤੀ। ਮਨੋ ਕਾਮਨਾ ਪੂਰਨ ਕਰਨ ਹਾਰੇ ਕਰਤਾਰ ਨੇ ਅੰਮ੍ਰਿਤ ਦੇ ਵੇਲੇ ਇਕ ਸਾਧੂ ਦਾ ਰੂਪ ਧਾਰਕੇ ਦਰਸ਼ਨ ਦਿਤੇ, ਨੂਰੀ ਜੋਤ ਜਗਦੀ ਦੇਖ ਰਵਿਦਾਸ ਜੀ ਨੇ ਭਗਵਾਨ ਨੂੰ ਪਛਾਣ ਲੀਤਾ ਤੇ ਤਨੋ ਮਨੋ ਪ੍ਰਸੰਨ ਹੋ ਵੈਰਾਗ ਵਿਚ ਮਹਿਮਾਂ ਗਾਉਣ ਲਗੇ।

### ਰਾਗੁ ਸੋਰਠਿ ਬਾਣੀ ਭਗਤ ਰਵਿਦਾਸ ਜੀ ਕੀ

੧. ਜਉ ਤੁਮ ਗਿਰਿਵਰ ਤਉ ਹਮ ਮੋਰਾ ॥ ਜਉ ਤੁਮ ਚੰਦ ਤਉ ਹਮ ਭਏ ਹੈ ਚਕੋਰਾ ॥੧॥ ੨. ਮਾਧਵੇ ਤੁਮ ਨ ਤੋਰਹੁ ਤਉ ਹਮ ਨਹੀ ਤੋਰਹਿ ॥ ਤੁਮ ਸਿਉ ਤੋਰਿ ਕਵਨ ਸਿਉ ਜੋਰਹਿ ॥ ੧ ॥ ਰਹਾਉ ॥ ੩. ਜਉ ਤੁਮ ਦੀਵਰਾ ਤਉ ਹਮ ਬਾਤੀ ॥ ਜਉ ਤੁਮ ਤੀਰਥ ਤਉ ਹਮ ਜਾਤੀ ॥ ੨ ॥ ੪. ਸਾਚੀ ਪ੍ਰੀਤਿ ਹਮ ਤੁਮ ਸਿਉ

ਜੋਰੀ। ਤੁਮ ਸਿਉ ਜੋਰਿ ਅਵਰ ਸੰਗਿ ਤੋਰੀ॥੩॥ ੫. ਜਹ ਜਹ ਜਾਉ ਤਹਾ ਤੇਰੀ ਸੇਵਾ ॥ ਤੁਮ ਸੋ ਠਾਕੁਰੁ ਅਉਰੁ ਨ ਦੇਵਾ ॥ ੪ ॥ ੬. ਤੁਮਰੇ ਭਜਨ ਕਟਹਿ ਜਮ ਫਾਂਸਾ ॥ ਭਗਤਿ ਹੇਤ ਗਾਵੈ ਰਵਿਦਾਸਾ ॥ ੫ ॥ ੫ ॥

ਅਰਥ-ਇਸ ਸ਼ਬਦ ਵਿਚ ਭਗਤ ਜੀ ਈਸ਼ਵਰ ਨਾਲ ਆਪਣੀਪ੍ਰੀਤਿ ਪਰਗਟ ਕਰਦੇ ਹਨ। ਹੇ ਮਾਧਉ ਜੇ ਪਹਾੜ ਹੋ ਤਾਂ ਮੈਂ ਪਹਾੜ ਹੋ ਤਾਂ ਆਪ ਦਾ ਸੁੰਦਰ ਸਰੂਪ ਦੇਖ ਮੋਰ ਬਣ ਕੇ ਪੈਲਾਂ ਪਾਉਂਦਾ ਹਾਂ । ਤੇ ਜੇ ਤੁਸੀਂ ਚੰਦ੍ਰਮਾਂ ਦਾ ਸਵਰੂਪ ਧਾਰਨ ਕਰੋ ਤਾਂ ਮੈਂ ਚਕੋਰ ਬਣਕੇ ਕੁਰਬਾਨ ਹੁੰਦਾ ਹਾਂ ੨. ਹੇ ਭਗਵਾਨ ਜੇ ਤੁਸੀਂ ਆਪਣੇ ਦਿਲੋਂ ਸਾਨੂੰ ਨਾ ਵਿਸਾਰਹੁ ਭਾਵ ਪਿਆਰ ਨਾ ਤੋੜੋ ਤਾਂ ਭਲਾ ਅਸੀਂ ਕਿਦਾਂ ਤੋੜ ਸਕਦੇ ਹਾਂ । ਫੇਰ ਤੁਹਾਡੇ ਨਾਲੋਂ ਪ੍ਰੇਮ ਤੋੜਕੇ ਪਾਣਾ ਕਿਸ ਦੇ ਨਾਲ ਹੈ ਜਦ ਕਿ ਤੁਹਾਡੇ ਜਿਹਾ ਹੈ ਹੀ ਕੋਈ ਨਹੀਂ । ੩. ਤੇ ਜੇ ਤੁਸੀਂ ਦੀਵਾ ਬਣੋ ਤਾਂ ਅਸੀਂ ਬੱਤੀ ਬਣਕੇ ਵਿਚ ਸਮਾਏ ਰਹਿੰਦੇ ਹਾਂ। ਤੇ ਜੇ ਤੁਸੀਂ ਤੀਰਥ ਦਾ ਸਵਰੂਪ ਧਾਰਨ ਕਰੋ ਤਾਂ ਅਸੀਂ ਯਾਤਰੂ ਬਣਕੇ ਪੁਜ ਪੈਂਦੇ ਹਾਂ । ੪. ਅਸਾਂ ਨੇ ਸੱਚੀ ਪ੍ਰੀਤੀ (ਮੁਹੱਬਤ) ਤੁਹਾਡੇ ਨਾਲ ਗੰਢੀ ਹੈ ਤੇ ਤੁਹਾਡੇ ਨਾਲ ਪਿਆਰ ਪਾ ਕੇ ਦੁਨੀਆਂ ਦੇ ਹੋਰ ਲੋਕਾਂ ਨਾਲੋਂ ਪਰੇਮ ਤੋੜ ਲਿਆ ਹੈ। ੫. ਹੇ ਦਾਤਾ ਮੈਂ ਜਿਥੇ ਜਿਥੇ ਜਾਂਦਾ ਹਾਂ, ਉਥੇ ਉਥੇ ਤੇਰੀ ਹੀ ਸੇਵਾ ਵਿਚ ਸਵਾਦ ਆਉਂਦਾ ਹੈ। ਜਿਉਂ ਤੇਰੇ ਜਿਹਾ ਹੋਰ ਕੋਈ ਦੇਵੀ ਦੇਵਤਾ ਨਹੀਂ ਹੈ। ੬. ਤੇਰਾ ਨਾਮ ਜਪਣ ਕਰਕੇ ਜਮਾਂ ਦੀ ਫਾਹੀ ਕੱਟੀ ਜਾਂਦੀ ਹੈ। ਇਸ ਕਰਕੇ ਰਵਿਦਾਸ ਤੇਰੀ ਮਹਿਮਾਂ, ਬੜੇ ਹੇਤ (ਚਾਉ) ਨਾਲ ਗਾਉਂਦਾ ਹੈ।

(ਭਗਵਾਨ ਨੇ ਸਾਰੇ ਹਥਿਆਰ ਸੋਨੇ ਦੇ ਬਣਾ ਦੇਣੇ)

ਰਵਿਦਾਸ ਜੀ ਦੀ ਐਸੀ ਪ੍ਰੀਤੀ ਦੇਖ ਭਗਵਾਨ ਨੇ

ਫੁਰਮਾਇਆ ਰਵਿਦਾਸ ਤੂੰ ਧੰਨ ਹੈਂ । ਸੰਸਾਰ ਦੇ ਭੁਲੜ ਜੀਆਂ ਨੂੰ ਮੇਰੇ ਮਾਰਗ ਤੇ ਲਾ ਕੇ ਸਤ ਉਪਦੇਸ਼ ਦੇਂਦਾ ਹੈਂ । ਜਦ ਤਕ ਸੰਸਾਰ ਅਟੱਲ ਰਹੇਗਾ ਤੇਰਾ ਨਾਮ ਭੀ ਸੂਰਜ ਦੀ ਤਰ੍ਹਾਂ ਚਮਕਦਾ ਰਹੇਗਾ। ਮੈਨੂੰ ਤੇਰੇ ਵਰਗਾ ਪਰੇਮ ਜਾਲ ਵਿਚ ਫਸਾ ਲੈਣ ਵਾਲਾ ਕੋਈ ਭਗਤ ਨਹੀਂ ਮਿਲਿਆ ਤੂੰ ਨੇ ਚੁਮਾਰ ਜਾਤੀ ਨੂੰ ਉੱਚਾ ਦਰਜਾ ਦਿਤਾ ਹੈ। ਪਰੰਤੂ ਮੈਨੂੰ ਸਦਾ ਤੇਰੀ ਗਰੀਬੀ ਤੇ ਤਰਸ ਆਉਂਦਾ ਹੈ। ਜਗ ਆਦਿ ਉਤਮ ਕਰਮ ਕਰਨ ਲਈ ਮਾਇਆ ਦੀ ਲੋੜ ਹੁੰਦੀ ਹੈ। ਮਸਜਦਾਂ, ਮੰਦਰਾਂ, ਧਰਮਸਾਲਾਂ ਭਾਵ ਸਭ ਥਾਵਾਂ ਤੇ ਜਿਤਨਾ ਆਦਰ ਮਾਨ ਧਨੀ ਦਾ ਹੁੰਦਾ ਹੈ, ਕੰਗਾਲ ਦਾ ਨਹੀਂ ਹੁੰਦਾ। ਮਾਇਆ ਘਰ ਵਿਚ ਹੋਵੇ ਤਾਂ ਮੂਰਖ ਭੀ ਪੰਡਤਾਂ ਵਰਗੀ ਇੱਜ਼ਤ ਪਾਉਂਦਾ ਹੈ । ਇਸ ਲਈ ਮੈਂ ਅਜ ਤੈਨੂੰ ਮੂੰਹੋਂ ਮੰਗੀ ਮਾਇਆ ਦੇਣੀ ਚਾਹੁੰਦਾ ਹਾਂ ਤਾਂ ਕਿ ਘਰ ਆਏ ਸੰਤਾਂ ਸਾਧਾਂ ਦੀ ਮਨ,ਧਨ, ਬਸਤਰ ਆਦਿਕਾਂ ਨਾਲ ਸੇਵਾ ਕਰ ਸਕੇਂ। ਇਹ ਮੇਰੇ ਪਾਸ ਜੋ ਪਾਰਸ ਹੈ, ਇਹ ਲੋਹੇ ਨੂੰ ਸੋਨਾ ਬਣਾ ਦੇਂਦਾ ਹੈ। ਇਸਨੂੰ ਨਾਲ ਲੈ ਕੇ ਆਪਣੇ ਘਰ ਵਿਚ ਰੱਖ, ਜਦ ਲੋੜ ਪਵੇ ਲੋਹੇ ਨਾਲ ਲਗਾਕੇ ਸੋਨਾ ਬਣਾ ਲਿਆ ਕਰ ਅਤੇ ਬਜ਼ਾਰ ਵਿਚ ਵੇਚ ਕੇ ਭੰਡਾਰਾ (ਸਦਾਵਰਤ) ਜਾਰੀ ਰਖਿਆ ਕਰ।

ਸ੍ਰੀ ਭਗਵਾਨ ਜੀ ਪਾਸੋਂ ਸੁਣ ਕੇ ਰਵਿਦਾਸ ਜੀ ਨੇ ਕਿਹਾ ਹੇ ਜਗਤ ਪਤੀ–ਇਹ ਮਾਇਆ ਹਨੇਰੀ ਦੀ ਤਰ੍ਹਾਂ ਮਨੁਖ ਦੇ ਮਨ ਨੂੰ ਉਡਾ ਲੈਂਦੀ ਹੈ। ਮਾਇਆ ਗਿਆਨ ਨੂੰ ਨਸ਼ਟ ਕਰ ਕੇ ਬੁਰਾਈਆਂ ਵਿਚ ਪਾਉਂਦੀ ਹੈ। ਚੋਰ ਉਚਕੇ ਜੋ ਹਨ ਮਾਇਆ ਦੀ ਖਾਤਰ ਮਨੁਖ ਨੂੰ ਜਾਨੋਂ ਮਾਰ ਦੇਂਦੇ ਹਨ । ਇਹ ਨਰਕਾਂ ਵਿਚ ਲਿਜਾਣ ਵਾਲੀ ਦੁਰਾਚਾਰਨੀ ਦੀ ਸੰਗਤ ਤੋਂ ਮੇਰਾ ਮਨ ਘਬਰਾਉਂਦਾ ਹੈ । ਹੇ ਦਾਤਾ ਮੈਨੂੰ ਐਡੀ ਕਠਨ ਪ੍ਰੀਖਿਆ ਵਿਚ ਨਾ ਪਾਉ । ਮੇਰੇ ਕੋਲ ਤੇਰੇ ਨਾਮ ਦਾ ਸੱਚਾ ਪਾਰਸ ਹੈ ਜੋ ਔਗੁਣ ਰੂਪੀ ਲੋਹੇ ਨੂੰ ਲਾਲ ਬਣਾ ਦੇਂਦਾ ਹੈ

ਇਹ ਪੱਥਰ ਮੇਰੇ ਕੰਮ ਦਾ ਨਹੀਂ ਹੈ। ਹੇ ਜਗਤ ਪਤੀ ਜੀਉ ਮੈਨੂੰ ਬਾਰ ਬਾਰ ਇਸ ਦੇ ਵਰਤਣ ਦਾ ਉਪਦੇਸ਼ ਨਾ ਕਰੋ।

ਭਗਵਾਨ ਨੇ ਭਗਤ ਜੀ ਦਾ ਐਸਾ ਜਵਾਬ ਸੁਣ ਪਾਰਸ ਪਾਹਣਾ ਗੰਢਣ ਵਾਲੇ ਟੋਕਰੇ ਵਿਚ ਸੁਟ ਦਿਤਾ। ਰਵਿਦਾਸ ਦੇ ਜਿਤਨੇ ਲੋਹੇ ਦੇ ਹਥਿਆਰ ਸਨ ਸਾਰੇ ਹੀ ਪਾਰਸ ਦੇ ਛੋਂਹਦੇ ਸਾਰ ਸੋਨੇ ਦੇ ਬਣ ਗਏ ਤੇ ਇਸ ਤਰ੍ਹਾਂ ਅਸਚਰਜ ਕੌਤਕ ਕਰ ਭਗਵਾਨ ਅਲੋਪ ਹੋ ਗਏ। ਰਵਿਦਾਸ ਨੇ ਕਿਹਾ ਭਗਵਾਨ ਮੇਰੇ ਸੰਦ ਸਾਰੇ ਵਿਗਾੜ ਦਿਤੇ ਹਨ। ਹੁਣ ਮੈਂ ਇਹਨਾਂ ਨਾਲ ਜੁਤੀਆਂ ਗੰਢਨ ਦਾ ਕਰਮ ਕੈਸੇ ਕਰ ਸਕਦਾ ਹਾਂ ਅਤੇ ਆਪ ਨੂੰ ਜੇ ਮੇਰੇ ਜੋੜੇ ਗੰਢਨ ਦੀ ਸੇਵਾ ਪ੍ਰਵਾਨ ਨਹੀਂ ਤਾਂ ਇਸ ਦਾ ਭੀ ਤਿਆਗ ਕਰ ਦੇਂਦਾ ਹਾਂ। ਇਹਨਾਂ ਝੂਠੇ ਰਸਾਂ ਵਿਚ ਪਰਚ ਕੇ ਮੈਂ ਤੇਰਾ ਪਵਿਤਰ ਤੇ ਮਹਾ ਸਵਾਦੀ ਨਾਮ ਭੁਲਾ ਨਹੀਂ ਸਕਦਾ। ਸੋ ਮਨ ਵਿਚ ਐਸਾ ਵਿਚਾਰ ਕਰ ਰਵਿਦਾਸ ਜੀ ਨੇ ਸਾਰੇ ਸੰਦ ਇਕ ਟੋਇਆ ਪੁਟ ਕੇ ਜ਼ਮੀਨ ਵਿਚ ਦੱਬ ਦਿਤੇ ਤੇ ਜੁਤੀਆਂ ਗੰਢਨ ਦਾ ਕੰਮ ਤਿਆਗ ਕੇ ਭਜਨ ਵਿਚ ਲੀਨ ਹੋ ਗਏ।

ਰਵਿਦਾਸ ਜੀ ਆਪਣੀ ਸੁਵਾਣੀ ਸਮੇਤ ਠਾਕਰ ਪੂਜਾ ਵਿਚ ਰੁਝ ਗਏ ਤੇ ਦੁਕਾਨ ਦਾ ਕੰਮ ਬੰਦ ਕਰ ਦਿਤਾ। ਗਾਹਕ ਦੁਕਾਨ ਤੋਂ ਹੋ ਹੋ ਕੇ ਘਰ ਆਉਂਦੇ ਤੇ ਜੁਤੀਆਂ ਦਾ ਕੰਮ ਤਿਆਗ ਦੇਣ ਦਾ ਕਾਰਨ ਪੁਛਦੇ। ਇਕ ਦਿਨ ਬਹੁਤ ਸਾਰੇ ਦਰਸ਼ਕ ਰਲ ਕੇ ਦਰਸ਼ਨਾਂ ਨੂੰ ਆਏ ਤੇ ਗਿਆਨ ਗੋਸ਼ਟ ਦੇ ਖਤਮ ਹੋਣ ਤੋਂ ਪਿਛੋਂ ਇਕ ਸ਼ਰਧਾਲੂ ਨੇ ਕਿਹਾ ਭਗਤ ਜੀ ਮੇਰੀ ਪਾਣਾ ਟੁਟੀ ਹੈ। ਆਪ ਨੇ ਕਿਸ ਦਿਨ ਦੁਕਾਨ ਖੋਹਲਣੀ ਹੈ ਮੈਂ ਆਪ ਤੋਂ ਬਗੈਰ ਕਿਸੇ ਪਾਸੋਂ ਕਦੇ ਭੀ ਜੋੜਾ ਨਹੀਂ ਗੰਢਾਇਆ। ਤੁਹਾਡੇ ਪੱਕੇ ਕੰਮ ਨੇ ਸਾਨੂੰ ਹਮੇਸ਼ਾ ਦੇ ਪੱਕੇ ਗਾਹਕ ਬਣੀ ਦਿਤਾ ਹੈ। ਤਦ ਉਸ ਸ਼ਰਧਾਲੂ ਦਰਸ਼ਕ ਦੀ ਬੇਨਤੀ ਸੁਣ ਰਵਿਦਾਸ ਜੀ ਨੇ ਇਹ ਸ਼ਬਦ ਉਚਾਰਨ ਕੀਤਾ।

ਰਾਗੁ ਸੋਰਠਿ ਬਾਣੀ ਭਗਤ ਰਵਿਦਾਸ ਜੀ ਕੀ

੧. ਚਰਮਟਾ ਗਾਂਠਿ ਨ ਜਾਨਈ ॥ ਲੋਗੁ ਗਠਾਵੈ
ਪਨਹੀ ॥ ੧ ॥ ਰਹਾਉ ॥ ੨. ਆਰ ਨਹੀ ਜਿਹ ਤੋਪਉ
॥ ਨਹੀ ਰਾਂਬੀ ਠਾਉ ਰੋਪਉ ॥ ੧ ॥ ੩. ਲੋਗੁ ਗੰਠਿ
ਗੰਠਿ ਖਰਾ ਬਿਗੂਚਾ ॥ ਹਉ ਬਿਨੁ ਗਾਠੇ ਜਾਇ ਪਹੂਚਾ ॥
੨ ॥ ੪. ਰਵਿਦਾਸੁ ਜਪੈ ਰਾਮਨਾਮਾ ॥ ਮੋਹਿ ਜਮ ਸਿਉ
ਨਾਹੀ ਕਾਮਾ ॥ ੩ ॥ ੭ ॥

ਅਰਥ–੧. ਹੇ ਭਾਈ ਜਨੋ ਰਵਿਦਾਸ ਚੁਮਾਰ ਜੁਤੀਆਂ ਗੰਢ… ਦਾ ਕੰਮ ਨਹੀਂ ਜਾਣਦਾ, ਲੋਕ ਮੇਰੇ ਪਾਸੋਂ ਆ ਆ ਕੇ ਜੁਤੀ… ਗੰਢਾਉਣ ਲਈ ਜ਼ੋਰ ਦੇਂਦੇ ਹਨ। ੨. ਮੇਰੇ ਪਾਸ 'ਆਰ' ਭੀ ਨਹੀਂ… ਜਿਸ ਨਾਲ ਮੈਂ ਤਰੋਪੇ ਲਾਵਾਂ ਤੇ ਨਾਂ ਹੀ ਮੇਰੇ ਪਾਸ ਰੰਬੀ ਹੈ ਜਿਸ ਨਾ… ਚਮੜਾ ਛਿਲਕੇ ਠੀਕ ਕਰਾਂ। ੩. ਲੋਕ ਜੁਤੀਆਂ ਗੰਢਾਨ ਦੇ ਭਾ… ਚੰਗੀਆਂ ਕੁਲਾਂ ਵਿਚ ਜਨਮ ਲੈ ਲੇ ਕੇ ਬੜੇ ਖਵਾਰ ਹੋਏ ਹਨ, ਪਰੰਤੂ … ਬਗੈਰ ਜੁਤੀਆਂ ਗੰਢਨ ਦੇ ਭਾਵ ਚੰਗਾ ਸਰੀਰ ਧਾਰਨ ਦੇ ਭੀ ਨਿਰੰਕਾ… ਦੇ ਘਰ ਵਿਚ ਅਪੜ ਪਿਆ ਹਾਂ। ੪. ਰਵਿਦਾਸ ਜੀ ਕਹਿੰਦੇ ਹਨ … ਮੈਂ ਰਾਮ ਦਾ ਨਾਮ ਜਪਦਾ ਹਾਂ, ਇਸ ਲਈ ਮੇਰਾ ਜਮਾਂ ਦੇ ਨਾਲ … ਕੰਮ ਨਹੀਂ ਹੈ। ਭਾਵ ਮੈਂ ਸੰਸਾਰ ਦੇ ਕਰਮ ਛਡ ਕੇ ਅਕਾਲ ਸੇਵੀ … ਗਿਆ ਹਾਂ, ਮੈਨੂੰ ਜਗਤ ਦੇ ਧੰਦੇ ਹੁਣ ਭਰਮਾ ਨਹੀਂ ਸਕਦੇ।

## ਭਗਵਾਨ ਜੀ ਦੇ ਫੇਰ ਦਰਸ਼ਨ ਹੋਣੇ

ਭਗਤ ਜੀ ਤੋਂ ਬ੍ਰਹਮ ਗਿਆਨ ਦਾ ਉਪਦੇਸ਼ ਲੈ ਕੇ ਦਰਸ਼ਕ ਘ… ਨੂੰ ਚਲੇ ਗਏ। ਕਾਂਸ਼ੀ ਪੁਰੀ ਦੇ ਬ੍ਰਾਹਮਣਾਂ ਘਰ ਘਰ ਚਰਚਾ ਚਲਾ ਦਿ… ਕਿ ਰਵਿਦਾਸ ਭਗਤ ਨੇ ਦੀਵਾਲਾ ਕਢ ਦਿਤਾ ਹੈ ਸ਼ਾਹੂਕਾਰਾਂ ਦਾ …

ਖਾ ਕੇ ਆਕੀ ਹੋ ਬੈਠਾ ਹੈ। ਕੰਮ ਕਾਜ ਛਡ ਕੇ ਲੋਕਾਂ ਤੋਂ ਪੂਜਾ ਅਕੱਠੀ ਕਰਨ ਦੀਆਂ ਬਨਤਾਂ ਬਣਾਉਂਦਾ ਤੇ ਜਗਤ ਨੂੰ ਠਗਨ ਦੇ ਤਰੀਕੇ ਸੋਚ ਰਿਹਾ ਹੈ। ਇਸ ਨੀਚ ਦੇ ਪਿਛੇ ਲਗਣ ਵਾਲੇ ਲੋਕ ਭੀ ਨਰਕਾਂ ਦੇ ਭਾਗੀ ਹੋਣਗੇ। ਵੇਦਾਂ ਵਿਚ ਸ਼ੂਦਰ ਨੂੰ ਭਗਤੀ ਕਰਨ ਦਾ ਹਕ ਨਹੀਂ ਕਿਉਂਕਿ ਵੇਦ ਈਸ਼ਵਰ ਦੀ ਕਿਰਤ ਹਨ। ਏਹ ਆਪ ਭੀ ਵੇਦਾਂ ਤੋਂ ਬੇਮੁਖ ਹੈ ਤੇ ਦੁਨੀਆਂ ਨੂੰ ਭੀ ਕੁਰਾਹੇ ਪਾ ਰਿਹਾ ਹੈ। ਜਦ ਵੇਦ ਅਛੂਤਾਂ ਨੂੰ ਇਸ ਪੂਜਾ ਦੀ ਪੰਡ ਢੁਕਣ ਤੋਂ ਰੋਕਦੇ ਹਨ ਤਾਂ ਏਹਨਾਂ ਦਾ ਹਕ ਭੇਖ ਧਾਰਨ ਦਾ ਅਯੋਗ ਹੈ। ਇਸਤੇ ਰਵਿਦਾਸ ਰਾਜ ਦੰਡ ਦਾ ਭਾਗੀ ਹੈ ਤੇ ਜੋ ਇਸਦੇ ਪਿਛੇ ਲਗੇਗਾ ਉਸਨੂੰ ਭੀ ਰਾਜ ਦੰਡ ਦਿਵਾਇਆ ਜਾਵੇਗਾ ਬ੍ਰਾਹਮਣਾਂ ਦਾ ਕਰਮ ਕੇਵਲ ਬ੍ਰਾਹਮਣ ਹੀ ਕਰ ਸਕਦਾ ਹੈ। ਰਵਿਦਾਸ ਦਾ ਜੰਞੂ ਪਾਣਾ, ਟਿਕੇ ਲਾਣਾ, ਟਲ ਖੜਕਾਣਾ ਤੇ ਠਾਕਰ ਪੂਜਾ ਕਰਨੀ ਉਕਾ ਹੀ ਠੱਗੀ ਹੈ। ਭੋਲੇ ਭਾਲੇ ਲੋਕਾਂ ਨੂੰ ਇਸਦੀ ਚਲਾਕੀ ਤੋਂ ਬਚਣਾ ਚਾਹੀਦਾ ਹੈ।

ਭਗਤ ਜੀ ਲੋਕਾਂ ਤੋਂ ਆਪਣੀ ਨਿੰਦਾ ਸੁਣ ਕੇ ਘਬਰਾਏ ਨਹੀਂ ਭੱਠੀ ਵਿਚ ਪੈਕੇ ਹਮੇਸ਼ਾਂ ਕਚੇ ਛੋਲੇ ਤਿੜਕਦੇ ਹਨ। ਭੁਜੇ ਨਹੀਂ ਉਛਲਦੇ। ਮਾਨ ਅਪਮਾਨ ਦਾ ਕੋਪ ਅਗਿਆਨੀ ਪੁਰਸ਼ ਨੂੰ ਹੁੰਦਾ ਹੈ। ਮਹਾਂ ਪੁਰਖਾਂ ਨੂੰ ਸੁਮੇਰ ਦੀ ਤਰ੍ਹਾਂ ਅੰਧੇਰੀਆਂ ਤੇ ਝਖੜਾਂ ਦਾ ਭੈ ਨਹੀਂ ਡੁਲਾਦਾਂ। ਦੂਜੇ ਦਿਨ ਸਵਾ ਪਹਿਰ ਰਾਤ ਦੇ ਸਮੇਂ ਆਪ ਗੰਗਾ ਤੋਂ ਇਸ਼ਨਾਨ ਕਰ ਕੇ ਸਮਾਧੀ ਵਿਚ ਬੈਠੇ ਤਾਂ ਸਾਖਿਆਤ ਭਗਵਾਨ ਨੇ ਦਰਸ਼ਨ ਦਿਤੇ ਤੇ ਫੁਰਮਾਇਆ—

ਭਗਤ ਤੇਰੇ ਪਰੇਮ ਦੇ ਵਸ ਮੈਂ ਬੈਕੁੰਠ ਛਡਕੇ ਤੈਨੂੰ ਮਿਲਣ ਲਈ ਆਇਆ ਹਾਂ, ਮੂਰਖ ਲੋਕ ਜੋ ਝਖਾਂ ਮਾਰਦੇ ਤੇ ਨਿੰਦਾ ਕਰਦੇ ਹਨ ਉਹ ਮੈਨੂੰ ਚੰਗੇ ਨਹੀਂ ਲਗਦੇ ਜੋ ਮੇਰੇ ਦਾਸਾਂ ਦੇ ਦਾਸ ਹੋ ਕੇ ਸੇਵਾ ਸਿਮਰਨ ਵਿਚ ਜੁੜਦੇ ਹਨ, ਉਹ ਮੇਰੇ ਪੁਤਰ ਹਨ ਤੇ ਮੈਂ ਉਹਨਾਂ ਦਾ

ਪਿਤਾ ਹਾਂ। ਮੇਰਾ ਨਾਮ ਭਗਤ ਵਛਲ ਇਸੀ ਕਰਕੇ ਭਗਤਾਂ ਨੇ ਰਖਿਆ ਹੈ ਜਿਵੇਂ ਗਊ ਵੱਛੇ ਦੇ ਮੋਹ ਵਿਚ ਬਾਹਰ 'ਜੂਹ' 'ਚੋਂ ਦੌੜੀ ਘਰ ਆਉਂਦੀ ਹੈ। ਮਾਲਕ ਦੀ ਪ੍ਰਵਾਹ ਨਹੀਂ ਕਰਦੀ, ਇਵੇਂ ਹੀ ਮੈਂ ਪਿਆਰੇ ਭਗਤਾਂ ਦੇ ਪਿਛੇ ਪਿਛੇ ਦੌੜਿਆ ਫਿਰਦਾ ਹਾਂ। ਜਿਸ ਭਗਤ ਦੇ ਹਿਰਦੇ ਵਿਚੋਂ ਮੈਂ ਮਿਟ ਜਾਂਦੀ ਹੈ ਉਹ ਮੇਰਾ ਰੂਪ ਹੋ ਜਾਂਦਾ ਹੈ ਤੇ ਉਸ ਦੀ ਸ਼ੋਭਾ ਦੋਵੇਂ ਲੋਕ ਕਰਦੇ ਹਨ।

ਭਗਤ ਜੀ ਪ੍ਰਾਣਪਤੀ ਭਗਵਾਨ ਦੇ ਦਰਸ਼ਨ ਪਾ ਕੇ ਬੜੇ ਪ੍ਰਸੰਨ ਹੋਏ। ਹਿਰਦੇ ਵਿਚੋਂ ਨੂਰ ਦੀਆਂ ਲਾਟਾਂ ਨੇ ਮਘ ਕੇ ਸਾਰੇ ਘਰ ਨੂੰ ਜਗਮਗ ਜਗਮਗ ਕਰ ਦਿਤਾ। ਉਦਾਸ ਪੁਤ੍ਰ ਜਿਵੇਂ ਵਿਛੜੇ ਪਿਤਾ ਦਾ ਦਰਸ਼ਨ ਕਰ ਕੇ ਕੁਰਬਾਨ ਹੋਣ ਨੂੰ ਤਿਆਰ ਹੋ ਜਾਂਦਾ ਹੈ, ਇਵੇਂ ਭਗਤ ਜੀ ਚਾਉ ਵਿਚ ਦੂਣੇ ਚੌਣੇ ਹੋ ਗਏ। ਪ੍ਰੇਮ ਦੀ ਨਦੀ ਵਿਚ ਉਛਾਲ ਆਇਆ ਤੇ ਪਵਿਤਰ ਮੁਖ ਤੋਂ ਅੰਮ੍ਰਿਤ ਦੇ ਝਰਨੇ ਇਉਂ ਵਗਣਾ ਲਗੇ।

### ਰਾਗੁ ਸੋਰਠਿ ਬਾਣੀ ਭਗਤ ਰਵਿਦਾਸ ਜੀ ਕੀ

੧. ਜਬ ਹਮ ਹੋਤੇ ਤਬ ਤੂੰ ਨਾਹੀ ॥ ਅਬ ਤੂਹੀ ਮੈ ਨਾਹੀ ॥ ੨. ਅਨਲ ਅਗਮ ਜੈਸੇ ਲਹਰਿ ਮਇਓ ਦਧਿ ਜਲ ਕੇਵਲ ਜਲ ਮਾਂਹੀ ॥ ੧ ॥ ੩. ਮਾਧਵੇ ਕਿਆ ਕਹੀਐ ਭ੍ਰਮੁ ਐਸਾ ॥ ਜੈਸਾ ਮਾਨੀਐ ਹੋਇ ਨ ਤੈਸਾ ॥ ੧ ॥ ਰਹਾਉ ॥ ੪. ਨਰਪਤਿ ਏਕੁ ਸਿੰਘਾਸਨਿ ਸੋਇਆ ਸੁਪਨੇ ਭਇਆ ਭਿਖਾਰੀ ॥ ੫. ਅਛਤ ਰਾਜ ਬਿਛੁਰਤ ਦੁਖੁ ਪਾਇਆ ਸੋ ਗਤਿ ਭਈ ਹਮਾਰੀ ॥ ੨ ॥ ੬. ਰਾਜ ਭੁਇਅੰਗ ਪ੍ਰਸੰਗ ਜੈਸੇ ਹਹਿ ਅਬ ਕਛੁ ਮਰਮੁ ਜਨਾਇਆ ॥ ੭. ਅਨਿਕ ਕਟਕ ਜੈਸੇ

ਭੂਲੇ ਪਰੇ, ਅਬ ਕਹਤੇ ਕਹਨੁ ਨ ਆਇਆ ॥ ੩ ॥
੮. ਸਰਬੇ ਏਕ ਅਨੇਕੈ ਸੁਆਮੀ ਸਭ ਘਟ ਭੋੁਗਾਵੈ
ਸੋਈ ॥ ੯. ਕਹਿ ਰਵਿਦਾਸ ਹਾਥ ਪੈ ਨੇਰੈ ਸਹੇਜੇ ਹੋਇ
ਸੁ ਹੋਈ ॥ ੪ ॥ ੧ ॥

ਅਰਥ—ਹੇ ਭਗਵਾਨ ਜਦੋਂ ਮੇਰੇ ਵਿਚ ਹਉਮੈ ਸੀ ਤਦੋਂ ਤੂੰ ਮੇਰੇ ਅੰਦਰ ਨਹੀਂ ਸੈਂ ਵਸਦਾ, ਜਦੋਂ ਤੂੰ ਮੇਰੇ ਹਿਰਦੇ ਵਿਚ ਵਸ ਗਿਆ ਹੈਂ ਤਾਂ ਮੇਰੇ ਵਿਚੋਂ ਹਉਮੈ ਮਿਟ ਗਈ ਹੈ । ੨. ਜਿਸ ਤਰ੍ਹਾਂ ਸਮੁੰਦਰ ਦੇ ਵਿਚ ਪਵਨ ਦੇ ਵੇਗ ਨਾਲ ਬੇਅੰਤ ਲਹਿਰਾਂ (ਤਰੰਗਾਂ) ਉਠਦੀਆਂ ਹਨ ਜੋ ਸ਼ਕਲ ਕਰਕੇ ਵੱਖ ਦਿਸਦੀਆਂ ਹਨ ਪਰ ਹੁੰਦੀਆਂ ਜਲ ਦਾ ਹੀ ਰੂਪ ਹਨ। ਇਵੇਂ ਹੀ ਤੂੰ ਤੇ ਮੈਂ ਇਕ ਮਿਕ ਹਾਂ । ੩. ਹੇ ਮਾਧਉ ਆਪਣੇ ਭਰਮ ਦੀ ਕੀਹ ਗਲ ਕਰੀਏ, ਜਿਵੇਂ ਕਿ ਮੰਨੀਦਾ ਹੈ ਤਿਵੇਂ ਨਹੀਂ ਹੁੰਦਾ। ਭਾਵ ਜੋ ਮਨ ਵਿਚ ਚਿਤਵੀਏ ਸੋ ਨਹੀਂ ਹੁੰਦਾ। ੪. ਜਿਸ ਤਰ੍ਹਾਂ ਇਕ ਰਾਜਾ (ਨਰਾਂ ਦਾ ਪਤੀ) ਬਿਸਤਰੇ ਤੇ ਸੁਤਾ ਸੁਪਨੇ ਵਿਚ ਫਕੀਰ ਬਣ ਜਾਂਦਾ ਹੈ। ੫. ਰਾਜ ਦੇ ਹੁੰਦੇ ਰਾਜ ਤੋਂ ਹੀਨ ਹੋ ਕੇ ਦੁਖ ਪਾਉਂਦਾ ਹੈ ਇਵੇਂ ਹੀ ਅਸੀਂ 'ਮਨ ਮੰਦਰ' ਵਿਚ ਸਭ ਕੁਛ ਹੁੰਦੇ ਧਕੇ ਖਾ ਰਹੇ ਹਾਂ। ੬. ਜਿਵੇਂ ਹਨੇਰੇ ਵਿਚ ਰੱਸੀ ਦਾ ਸੱਪ ਬਣ ਜਾਂਦਾ ਹੈ ਇਵੇਂ ਹੀ ਸਾਡੇ ਭਰਮ ਦਾ ਪ੍ਰਸੰਗ ਸਾਨੂੰ ਭਰਮਾ ਰਿਹਾ ਹੈ । ਪਰ ਹੁਣ ਕੁਝ ਗੁਰੂ ਨੇ ਕ੍ਰਿਪਾ ਕਰਕੇ ਭੇਦ ਖੋਲ੍ਹ ਦਿਤਾ ਹੈ । ੭. ਜਿਵੇਂ ਇਕ ਸੋਨੇ ਦੇ ਅਨੇਕਾਂ ਕੰਗਨ ਜਾਂ ਗਹਿਣੇ ਬਣਦੇ ਹਨ, ਪਰੰਤੂ ਸਾਰੇ ਸੋਨੇ ਦਾ ਹੀ ਰੂਪ ਹੁੰਦੇ ਹਨ। ਹੁਣ ਸਾਨੂੰ ਸਮਝ ਕੇ ਅਨੰਦ ਆਇਆ ਹੈ ਉਹ ਕਥਨ ਤੋਂ ਪਰੇ ਹੈ। ੮. ਸਭਨਾਂ ਥਾਵਾਂ ਤੇ ਵਸਣ ਵਾਲਾ ਮਾਲਕ ਇਕ ਹੈ ਪਰ ਅਨੇਕਾਂ ਰੂਪ ਵਿਚ ਭੋਗ ਕਰ ਰਿਹਾ ਹੈ । ੯. ਰਵਿਦਾਸ ਜੀ ਕਹਿੰਦੇ ਹਨ ਹੇ ਗੋਬਿੰਦ ਜੀ, ਜਿਨ੍ਹਾਂ ਦਾ ਮਨ ਵਿਚੋਂ ਭਰਮ ਮਿਟ ਗਿਆ ਹੈ ਉਹਨਾਂ ਦੇ ਹਥ ਦੀ ਤਲੀ ਤੇ ਸ਼ਕਤੀਆਂ ਖੇਡਦੀਆਂ ਹਨ । ਭਾਵ ਤੂੰ

ਹਥ ਨਾਲੋਂ ਭੀ ਉਹਨਾਂ ਨੂੰ ਨੇੜੇ ਹੋ ਕੇ ਮਿਲਦਾ ਹੈਂ । ਜਿਸ ਜੀਵ ਦੀ ਵਾਸ਼ਨਾ ਮਿਟ ਜਾਂਦ ਹੈ ਉਹ ਜੀਵ ਜੀਵਨ ਮੁਕਤ ਹੋ ਜਾਂਦਾ ਹੈ।

ਭਗਵਾਨ ਜੀ ਨੇ ਰਵਿਦਾਸ ਜੀ ਨੂੰ ਸਿਦਕ ਦੀ ਕਸਵੱਟੀ ਤੇ ਲਾ ਕੇ ਚੰਗੀ ਤਰ੍ਹਾਂ ਘੜੀ ੨ ਅਜ਼ਮਾਇਸ਼ ਕੀਤੀ, ਪਰੰਤੂ ਰਵਿਦਾਸ ਦਾ ਚਿਹਰਾ ਹਿਮਾਲਾ ਦੀ ਤਰ੍ਹਾਂ ਅਡੋਲ ਰਿਹਾ ਤੇ ਭਗਵਾਨ ਜੀ ਧੰਨ ਰਵਿਦਾਸ ਧੰਨ ਰਵਿਦਾਸ ਗਾਉਂਦੇ ਚਲੇ ਗਏ। ਰਵਿਦਾਸ ਜੀ ਦੀ ਗਰੀਬੀ ਦੀ ਹਾਲਤ ਤੇ ਹੰਕਾਰੀ ਤੇ ਬ੍ਰਾਬਰੀ ਦੇ ਰਿਸ਼ਤੇਦਾਰ ਹਸਣ ਲਗੇ ਤੇ ਟਿਚਕਰਾਂ ਕਰਨ ਤੇ ਮਜ਼ਾਕ ਉਡਾਣ ਲਗੇ, ਮਨੁਖ ਦੇ ਬਾਜ਼ੂਆਂ ਵਿਚ ਬਲ ਹੋਵੇ ਤਾਂ ਪਾਣੀ ਵਿਚ ਡਾਂਗਾਂ ਮਾਰਦਾ ਫਿਰਦਾ ਹੈ। ਮੋਢਿਆਂ ਤੋਂ ਬੁਕਦਾ ਤੇ ਆਪ ਦਾਨਾ ਹੁੰਦਾ ਹੋਇਆ ਸੁਜਾਖਿਆਂ ਨੂੰ ਹੱਸਦਾ ਹੈ। ਇਸ ਲੋਕ ਦੇ ਸੁਖ ਪਾ ਕੇ ਪ੍ਰਲੋਕ ਵਿਚ ਆਉਣ ਵਾਲੀ ਘੜੀ ਨੂੰ ਭੁਲ ਜਾਂਦਾ ਹੈ ਤੇ ਪਰਦਿਆਂ ਵਿਚ ਪਾਪ ਕਮਾਂਦਾ ਨਹੀਂ ਰਜਦਾ । ਬੰਦਾ ਆਪਣੀ ਗਰੀਬੀ ਤੇ ਰੋਂਦਾ ਤੇ ਕਿਸੇ ਦੂਸਰੇ ਦੀ ਭੈੜੀ ਹਾਲਤ ਤੋਂ ਮਸਖਰੀ ਕਰਦਾ ਹੈ। ਗਿਆਨਵਾਨ ਨੂੰ ਸਦਾ ਸਮਦ੍ਰਿਸ਼ਟ ਰਹਿਣਾ ਚਾਹੀਦਾ ਹੈ । ਇਸ ਦੇ ਪ੍ਰਥਾਏ ਭਗਤ ਜੀ ਨੇ ਆਪਣੀ ਬਾਣੀ ਵਿਚ ਫੁਰਮਾਇਆ ਹੈ।

ਬਿਲਾਵਲੁ ਬਾਣੀ ਰਵਿਦਾਸ ਭਗਤ ਜੀ

੧. ਦਾਰਿਦੁ ਦੇਖਿ ਸਭ ਕੋ ਹਸੈ ਐਸੀ ਦਸਾ ਹਮਾਰੀ ॥ ੨. ਅਸਟ ਦਸਾ ਸਿਧਿ ਕਰ ਤਲੈ ਸਭ ਕ੍ਰਿਪਾ ਤਮਾਰੀ ॥ ੧ ॥ ੩. ਤੂ ਜਾਨਤ ਮੈ ਕਿਛੁ ਨਹੀ ਭਵ ਖੰਡਨ ਰਾਮ ॥ ੪. ਸਗਲ ਜੀਅ ਸਰਨਾਗਤੀ ਪ੍ਰਭ ਪੂਰਨ ਕਾਮ ॥੧॥ ਰਹਾਉ ॥ ੫. ਜੋ ਤੇਰੀ ਸਰਨਾਗਤੀ ਤਿਨ ਨਾਹੀ ਭਾਰੁ ॥ ੬. ਊਚ ਨੀਚ ਤੁਮ ਤੇ ਤਰੇ

ਆਲਜੁ ਸੰਸਾਰੁ ॥ ੨ ॥ ੭, ਕਹਿ ਰਵਿਦਾਸ ਅਕਥ
ਕਥਾ ਬਹੁ ਕਾਇ ਕਰੀਜੈ ॥ ੮. ਜੈਸਾ ਤੂ ਤੈਸਾ ਤੁਹੀ
ਕਿਆ ਉਪਮਾ ਦੀਜੈ ॥ ੩ ॥ ੧ ॥

ਅਰਥ–੧. ਹੇ ਭਗਵਾਨ ਸਾਡੀ ਮਾਇਕ ਹਾਲਤ (ਗਰੀਬੀ) ਦੇਖ ਸਾਰੇ ਲੋਕ ਹਸਦੇ ਹਨ। ੨. ਮੇਰੀ ਹੱਥ ਦੀ ਤਲੀ ਤੇ ਅਠਾਰਾਂ ਸਿਧੀਆਂ ਹਨ ਇਹ ਸਾਰੀ ਤੇਰੀ ਕ੍ਰਿਪਾ ਹੈ, ਪਰੰਤੂ ਲੋਕ ਨਹੀਂ ਜਾਣਦੇ। ੩. ਤੂੰ ਜਾਣਦਾ ਹੈਂ ਮੈਂ ਕੁਝ ਭੀ ਨਹੀਂ ਹਾਂ, ਤੂੰ ਨਿਰਭੈ ਹੈਂ ਸਾਰੇ ਡਰ ਦੂਰ ਕਰਨ ਵਾਲਾ ਹੈਂ । ੪. ਹੇ ਰਾਮ ਸਾਰੇ ਜੀਵ ਤੇਰੀ ਸ਼ਰਨ ਆਏ ਹਨ ਸਭ ਆਸਾਂ ਪੂਰਨ ਕਰੋ । ੫. ਜੋ ਜੀਵ ਤੇਰੇ ਦਰ ਤੇ ਆ ਜਾਂਦੇ ਹਨ ਉਹਨਾਂ ਨੂੰ ਕਿਸੇ ਦਾ (ਭਾਰ) ਡਰ ਨਹੀਂ ਰਹਿੰਦਾ । ੬. ਛੋਟੇ ਵਡੇ ਸਭ ਤੇਰੇ ਨਾਮ ਨਾਲ ਹੀ ਲਗ ਕੇ ਤਰਦੇ ਹਨ, ਤੂੰ ਸਭ ਨੂੰ ਆਪਣੇ ਹੁਕਮ ਦੀ ਆਲਜ (ਪੱਕੀ ਰੱਸੀ) ਨਾਲ ਬੱਧਾ ਹੋਇਆ ਹੈ । ੭. ਹੇ ਈਸ਼ਵਰ ਤੇਰੀ ਕਥਾ ਅਕੱਥ ਹੈ । ਤੇਰਾ ਕੋਈ ਅੰਤ ਨਹੀਂ ਪਾ ਸਕਦਾ। ਬਹੁਤਾ ਕੀਹ ਕਥਨ ਕਰੀਏ । ੮. ਤੇਰੀ ਜਿਤਨੀ ਸ਼ਕਤੀ ਹੈ ਭਾਵ ਜਿਹੋ ਜਿਹਾ ਤੂੰ ਹੈਂ ਉਹੋ ਜਿਹਾ ਤੂੰ ਹੀ ਹੈਂ ਤੇਰਾ ਹੋਰ ਕੋਈ ਭੀ ਸ਼ਰੀਕ ਨਹੀਂ ਹੈ। ਤੂੰ ਆਪਣੀ ਵਡਿਆਈ ਆਪ ਹੀ ਜਾਣਦਾ ਹੈਂ, ਅਸੀਂ ਤੈਨੂੰ ਕੇਹੜਾ ਮਾਨ ਦੇਈਏ।

## ਜ਼ਾਤ ਪਾਤ ਦਾ ਭਰਮ ਦੂਰ ਕਰਨਾ

ਇਕ ਦਿਨ ਚੁਮਾਰ ਬ੍ਰਾਦਰੀ ਦੇ ਬੇਅੰਤ ਲੋਕ ਰਵਿਦਾਸ ਜੀ ਦੇ ਦਰਬਾਰ ਵਿਚ ਬੈਠੇ ਸਨ ਤੇ ਸਤਿਸੰਗ ਹੋ ਰਿਹਾ ਸੀ । ਸੇਵਾਦਾਰ ਨੇ ਬੇਨਤੀ ਕੀਤੀ ਕਿ ਹੇ ਦੀਨਾ ਨਾਥ ਜੀਉ ਉਚੀਆਂ ਜਾਤਾਂ ਵਾਲੇ ਸਾਡੇ ਕੋਲੋਂ ਘਿਰਣਾ ਕਰਦੇ ਹਨ ਤੇ ਸਾਨੂੰ ਨੀਚ ਜਾਣ ਕੇ ਛੂਹ ਛੂਹ ਕਰਦੇ ਤੇ ਭੇਟ ਤੋਂ ਡਰਦੇ ਹਨ ਕੀਹ ਵਾਹਿਗੁਰੂ ਦੀ ਦਰਗਾਹ ਵਿਚ

ਭੀ ਜਾਤ ਪਾਤ ਦਾ ਲਿਹਾਜ ਹੁੰਦਾ ਹੈ, ਜਾਂ ਕਿ ਦੁਨੀਆਂ ਦੇ ਉਚੇ ਘਰਾਨਿਆਂ ਦੇ ਬੰਦਿਆਂ ਵਾਂਗੂੰ ਇਕੋ ਮਿਟੀ ਦੇ ਘੜੇ ਹੋਏ ਇਕੋ ਜਿਹੇ ਭਾਂਡੇ ਹਾਂ। ਫੇਰ ਸਾਡੇ ਨਾਲ ਏਨਾ ਵਿਤਕਰਾ ਕਿਉਂ ਰਖਿਆ ਜਾਂਦਾ ਹੈ । ਸੇਵਕਾਂ ਦੀ ਇਹ ਬੇਨਤੀ ਸੁਣਕੇ ਰਵਿਦਾਸ ਜੀ ਵੈਰਾਗ ਵਿਚ ਆ ਗਏ ਤੇ ਇਕ ਸ਼ਬਦ ਉਚਾਰਨ ਕੀਤਾ।

ਬਿਲਾਵਲੁ (ਬਾਣੀ ਸ੍ਰੀ ਭਗਤ ਰਵਿਦਾਸ ਜੀ ਕੀ)

੧. ਜਿਹ ਕੁਲ ਸਾਧੁ ਬੈਸਨੌ ਹੋਇ ॥ ਬਰਨ ਅਬਰਨ ਰੰਕੁ ਨਹੀ ਈਸੁਰੁ ਬਿਮਲ ਬਾਸੁ ਜਾਨੀਐ ਜਗਿ ਸੋਇ ॥ ੧ ॥ ਰਹਾਉ ॥ ੨. ਬ੍ਰਹਮਨ ਬੈਸ ਸੂਦ ਅਰੁ ਖ੍ਯ੍ਰੀ ਡੋਮ ਚੰਡਾਰ ਮਲੇਛ ਮਨ ਸੋਇ ॥ ੩. ਹੋਇ ਪੁਨੀਤ ਭਗਵੰਤ ਭਜਨ ਤੇ ਆਪੁ ਤਾਰਿ ਤਾਰੇ ਕੁਲ ਦੋਇ ॥ ੧ ॥ ੪. ਧੰਨਿ ਸੁ ਗਾਉ ਧੰਨਿ ਸੋ ਠਾਉ ਧੰਨਿ ਪੁਨੀਤ ਕੁਟੰਬ ਸਭ ਲੋਇ ॥ ੫. ਜਿਨਿ ਪੀਆ ਸਾਰ ਰਸੁ ਤਜੇ ਆਨ ਰਸ ਹੋਇ ਰਸ ਮਗਨ ਡਾਰੇ ਬਿਖੁ ਖੋਇ ॥ ੨ ॥ ੬. ਪੰਡਿਤ ਸੂਰ ਛਤ੍ਰਪਤਿ ਰਾਜਾ ਭਗਤ ਬਰਾਬਰਿ ਅਉਰੁ ਨ ਕੋਇ ॥ ਜੈਸੇ ਪੁਰੈਨ ਪਾਤ ਰਹੈ ਜਲ ਸਮੀਪ ਭਨਿ ਰਵਿਦਾਸ ਜਨਮੇ ਜਗ ਓਇ ॥ ੩ ॥ ੨॥

ਅਰਥ--ਜਾਤ ਪਾਤ ਦੇ ਮਾਨ ਨੂੰ ਤੋੜਨ ਲਈ ਭਗਤ ਜੀ ਸੇਵਕਾਂ ਪ੍ਰਤੀ ਕਹਿੰਦੇ ਹਨ--੧. ਜਿਸ ਕੁਲ ਵਿਚ ਭਗਤੀ ਕਰਨ ਵਾਲਾ ਸਾਧੂ ਹੋਵੇ, ਉਹ ਚਾਹੇ ਚੌਂਹ ਵਰਨਾਂ ਵਿਚ ਹੋਵੇ, ਚਾਹੇ ਅਬਰਨਾਂ ਵਿਚ ਹੋਵੇ ਉਹ ਕੁਲ ਕੰਗਾਲ ਨਹੀਂ ਹੁੰਦੀ । ਉਹ ਈਸ਼ਵਰ ਦੇ ਰੂਪ ਨੂੰ ਪਛਾਣ ਕੇ, ਭਾਵ ਨਾਮ ਧਨ ਪਾ ਕੇ ਧਨੀ ਬਣ ਜਾਂਦੀ ਹੈ, ਉਹ ਦੁਨੀਆਂ ਵਿਚ ਚੰਗੀ ਵਾਸ਼ਨਾ ਵਾਲਾ

ਗਿਣਿਆ ਜਾਂਦਾ ਹੈ। ੨. ਬ੍ਰਾਹਮਣ, ਵੈਸ਼, ਖਤਰੀ, ਸੂਦਰ, ਡੂਮ, ਚੰਡਾਲ, ਮੰਲੇਛ ਆਦਿਕ ਕੋਈ ਭੀ ਹੋਵੇ। ੩. ਉਹ ਭਗਵਾਨ ਦਾ ਨਾਮ ਜਪਣ ਕਰਕੇ ਪੁਨੀਤ (ਵੱਡਾ) ਹੋ ਸਕਦਾ ਹੈ। ਉਹ ਆਪ ਤਰਦਾ ਤੇ ਦੋਵੇਂ ਕੁਲਾਂ ਤਾਰ ਲੈਂਦਾ ਹੈ। ਅਥਵਾ ਨਾਨਕੇ, ਦਾਦਕੇ, ਦੋਹਾਂ ਖਾਨਦਾਨਾਂ ਦੇ ਨਾਮ ਨੂੰ ਉਜਲ ਕਰ ਦੇਂਦਾ ਹੈ। ੪. ਜਿਸ ਨਗਰ ਵਿਚ ਨਾਮ ਜਪਣ ਵਾਲਾ ਸਾਧੂ ਪੈਦਾ ਹੁੰਦਾ ਹੈ, ਉਹ ਧਨ ਹੈ ਜਿਥੇ ਰਹਿੰਦਾ ਹੈ ਉਹ ਥਾਂ ਵੀ ਧਨ ਹੈ। ਉਸ ਵਡਭਾਗੇ ਪ੍ਰਵਾਰ ਦੇ ਲੋਕ ਭੀ ਧਨ ਜਿਹਨਾਂ ਵਿਚੋਂ ਭਗਤ ਪ੍ਰਗਟ ਹੋਇਆ ਹੈ। ੫. ਜਿਹਨਾਂ ਨਾਮ ਦਾ ਰਸ ਪੀਤਾ ਹੈ ਉਹਨਾਂ ਹੋਰ ਸਾਰੇ ਫੋਕੇ ਰਸ ਪਦਾਰਥਾਂ ਦੇ ਛਡ ਦਿਤੇ ਹਨ, ਨਾਮ ਦੇ ਰਸ (ਸੁਆਦ) ਵਿਚ ਮਗਨ ਹੋ ਕੇ ਵਿਸ਼ਿਆਂ ਦੇ ਸੁਆਦਾਂ (ਰਸਾਂ) ਨੂੰ ਪਰੇ ਸੁਟ ਦਿਤਾ ਹੈ। ੬. ਪੰਡਤ, ਸੂਰਮਾ, ਤਖਤ ਦਾ ਮਾਲਕ ਰਾਜਾ ਇਹ ਸਾਰੇ ਭਗਤੀ ਕਰਨ ਵਾਲੇ ਦੇ ਦਰਜੇ ਨੂੰ ਨਹੀਂ ਪਹੁੰਚ ਸਕਦੇ ਭਾਵ ਇਹਨਾਂ ਦਾ ਬਲ ਦੁਨੀਆਂ ਤੇ ਚੰਦ ਦਿਨ ਆਪਣੇ ਸਿਰ ਦੇ ਨਾਲ ਹੀ ਹੈ। ਦਰਗਾਹ ਵਿਚ ਇਹਨਾਂ ਨੂੰ ਕੋਈ ਸਿੰਞਾਣਦਾ ਵੀ ਨਹੀਂ, ਉਥੇ ਭਗਤਾਂ ਦੇ ਮੁਖ ਉਜਲੇ ਹੁੰਦੇ ਹਨ। ਜਿਸ ਤਰ੍ਹਾਂ ਕੰਵਲ ਫੁਲ ਪਾਣੀ ਦੇ ਨੇੜੇ (ਵਿਚ) ਰਹਿੰਦਾ ਹੈ ਪਰ ਉਸ ਨੂੰ ਪਾਣੀ ਦਾ ਲੇਪ ਨਹੀਂ ਹੁੰਦਾ। ਇਕੁਰ ਹੀ ਭਗਤ ਸੰਸਾਰ ਵਿਚ ਰਹਿਕੇ ਸੰਸਾਰੀ ਕਰਮਾਂ ਤੋਂ ਨਿਰਲੇਪ ਰਹਿੰਦੇ ਹਨ। ਰਵਿਦਾਸ ਜੀ ਕਹਿੰਦੇ ਹਨ ਕਿ ਜਗਤ ਵਿਚ ਜੰਮਣਾ ਹੀ ਉਹਨਾਂ ਦਾ ਸਫਲ ਹੈ, ਬਾਕੀ ਹੰਕਾਰ ਦੇ ਵਿਚ ਆਏ ਤੇ ਖਾਲੀ ਹੱਥ ਝਾੜ ਕੇ ਤੁਰ ਗਏ (ਹਉ ਵਿਚਿ ਆਇਆ, ਹਉ ਵਿਚਿ ਗਇਆ ॥ ਹਉ ਵਿਚਿ ਜੰਮਿਆ, ਹਉ ਵਿਚਿ ਮੁਆ ॥)

ਰਵਿਦਾਸ ਜੀ ਦਾ ਇਹ ਉਪਦੇਸ਼ ਸੁਣ ਸਾਰੇ ਸੇਵਕ ਖੁਸ਼ੀ ਨਾਲ ਝੂਮ ਉਠੇ ਤੇ ਧਨ ਰਵਿਦਾਸ ਧਨ ਰਵਿਦਾਸ ਗਾਉਣ ਲਗੇ । ਹੇ ਦੇਨਾ ਬੰਧੂ ਤੁਸਾਂ ਜਨਮ ਲੈ ਕੇ ਅਸਾਂ ਨੀਵਿਆਂ ਨੂੰ ਉਚਿਆਂ ਕਰ

ਦਿਤਾ ਹੈ।ਜਿਨ੍ਹਾਂ ਦੀ ਛਾਂ ਕੋਲੋਂ ਵੱਡੀਆਂ ਜਾਤਾਂ ਵਾਲੇ ਸੰਗਦੇ ਹਨ ਉਹ ਅਜ ਆਪ ਦੇ ਚਰਨਾਂ ਤੇ ਸਿਰ ਧਰਨ ਵਿਚ ਪੁਨ ਸਮਝਦੇ ਹਨ। ਆਪ ਦੀ ਸੰਗਤ ਕਰਕੇ ਚੁਮਾਰ ਜਾਤੀ ਭੀ ਪੂਰਨ ਯੋਗ ਹੋ ਗਈ ਹੈ। ਜਦੋਂ ਤਕ ਇਹ ਸੰਸਾਰ ਕਾਇਮ ਰਹੇਗਾ ਸਾਡੀ ਕੌਮ ਦਾ ਨਾਮ ਰੋਸ਼ਨ ਰਹੇਗਾ। ਸੇਵਕਾਂ ਦੀ ਇਹ ਬੇਨਤੀ ਸੁਣ ਭਗਤ ਜੀ ਫਿਰ ਬੈਰਾਗ ਵਿਚ ਆਏ ਤੇ ਸ਼ਬਦ ਉਚਾਰਨ ਕੀਤਾ।

### (ਆਸਾ ਬਾਣੀ ਸ੍ਰੀ ਰਵਿਦਾਸ ਜੀਉ ਕੀ)

੧. ਤੁਮ ਚੰਦਨ ਹਮ ਇਰੰਡ ਬਾਪੁਰੇ ਸੰਗਿ ਤੁਮਾਰੇ ਬਾਸਾ॥ ੨ ਨੀਚ ਰੂਖ ਤੇ ਊਚ ਭਏ ਹੈ ਗੰਧ ਸੁਗੰਧ ਨਿਵਾਸਾ ॥੧॥ ੩. ਮਾਧਉ ਸਤ ਸੰਗਤਿ ਸਰਨਿ ਤੁਮਾਰੀ ॥ ਹਮ ਅਉਗਨ ਤੁਮ ਉਪਕਾਰੀ ॥੧॥ ਰਹਾਉ॥ ੪. ਤੁਮ ਮਖਤੂਲ ਸੁਪੇਦ ਸਪੀਅਲ ਹਮ ਬਪੁਰੇ ਜਸ ਕੀਰਾ ॥ ੫. ਸਤਿ ਸੰਗਤਿ ਮਿਲਿ ਰਹੀਐ ਮਾਧਉ ਜੈਸੇ ਮਧੁਪ ਮਖੀਰਾ॥੨॥ ੬. ਜਾਤੀ ਓਛਾ ਪਾਤੀ ਓਛਾ ਓਛਾ ਜਨਮੁ ਹਮਾਰਾ॥ ੭. ਰਾਜਾ ਰਾਮ ਕੀ ਸੇਵ ਨ ਕੀਨੀ ਕਹਿ ਰਵਿਦਾਸ ਚਮਾਰਾ ॥੩॥੩॥

ਅਰਥ–ਰਵਿਦਾਸ ਜੀ ਸੇਵਕਾਂ ਨੂੰ ਨੀਚ ਤੋਂ ਉਚ ਹੋਣ ਦਾ ਦ੍ਰਿਸ਼ਟਾਂਤ ਦੇਂਦੇ ਹਨ। ੧. ਹੇ ਕਰਤਾਰ ਤੁਹਾਡਾ ਪਵਿਤਰ ਨਾਮ ਚੰਦਨ ਦੀ ਤਰ੍ਹਾਂ ਹੈ ਤੇ ਅਸੀਂ ਕੁਕਰਮੀ ਇਰੰਡ (ਹਰਨੋਲੇ) ਦੀ ਬੇ ਗੁਣੇ ਹਾਂ, ਪਰੰਤੂ ਤੁਹਾਡੇ ਨਾਲ ਹਮੇਸ਼ਾਂ ਪਿਆਰ ਹੈ। ੨. ਇਸ ਲਈ ਨੀਚ ਰੁਖ ਤੋਂ ਉਚ ਹੋ ਗਏ, ਤੁਹਾਡੀ ਪਵਿਤਰ ਸੁਗੰਧੀ ਨੇ ਸਾਡੀ ਗੰਦੀ ਵਾਸ਼ਨਾ ਨੂੰ ਕਢ ਦਿਤਾ ਹੈ ਤੇ ਹੁਣ ਸਾਡੇ ਵਿਚ ਭੀ ਸ਼ੁਭ ਗੁਣਾਂ ਦੀ ਮਹਿਕ ਵਰ ਗਈ ਹੈ। ੩. ਹੇ ਪਾਤਸ਼ਾਹ ਅਸੀਂ ਤੇਰੀ ਸਦਾ ਕਾਇਮ

ਰਹਿਣ ਵਾਲੀ (ਸਤਸੰਗਤ) ਦੀ ਸ਼ਰਨ ਵਿਚ ਆਏ ਹਾਂ, ਅਸੀਂ ਔਗੁਣਾਂ ਦੇ ਭਰੇ ਹੋਏ ਹਾਂ ਤੇ ਤੁਸੀਂ ਪਰਉਪਕਾਰੀ (ਦੂਜਿਆਂ ਤੇ ਰਹਿਮ ਕਰਨੇ ਵਾਲੇ) ਹੋ। ੪. ਹੇ ਗੁਸਾਂਈ ਤੁਸੀਂ ਰੇਸ਼ਮੀ ਦੁਸ਼ਾਲੇ ਦੀ ਤਰ੍ਹਾਂ ਪਵਿਤਰ ਤੇ ਚਿਟੇ ਪੀਲੇ ਸੁੰਦਰ ਰੰਗਾਂ ਵਾਲੇ ਹੋ ਤੇ ਅਸੀਂ ਵਿਚਾਰੇ ਕੀੜੇ ਦੀ ਤਰ੍ਹਾਂ ਹਾਂ। ਤੁਸੀਂ ਕੀੜੇ ਦੀ ਰਖਿਆ ਕਰਦੇ ਹੋ ਤੇ ਕੀੜਾ ਉਸ ਨੂੰ ਟੁਕਦਾ ਹੈ ਭਾਵ ਅਸੀਂ ਭੁਲੜ ਹਾਂ ਤੇ ਤੁਸੀਂ ਸਦਾ ਦਇਆਲਾ ਤੇ ਬਖਸ਼ਿੰਦ ਹੋ। ੫. ਤੇਰੀ ਸੰਗਤ ਨਾਲ ਭਾਵ ਤੇਰੇ ਨਾਮ ਨਾਲ ਅਸੀਂ ਇੰਜ ਮਿਲੇ ਹੋਏ ਹਾਂ ਜਿਵੇਂ ਸ਼ਹਿਦ ਨਾਲ ਮੱਖੀ ਚਿਮਟੀ ਰਹਿੰਦੀ ਹੈ। ੬. ਮੇਰੀ ਜਾਤ ਵੀ ਮਾੜੀ ਹੈ, ਸੰਗਤ ਵੀ ਮਾੜੀ ਹੈ ਤੇ ਜਨਮ ਵੀ ਮਾੜੇ ਘਰ ਦਾ ਹੈ। ੭. ਰਵਿਦਾਸ ਕਹਿੰਦਾ ਹੈ ਹੇ ਰਾਮ ਜੀ ਸੰਸਾਰ ਦੇ ਸਚੇ ਪਾਤਿਸ਼ਾਹ ਮੈਂ ਆਪ ਦੀ ਸੇਵਾ ਕੁਝ ਵੀ ਨਹੀਂ ਕੀਤੀ ਪਰ ਤੂੰ ਮੇਰੇ ਸਿਰ ਤੇ ਹੱਥ ਰਖਕੇ ਨਿਵਾਜ ਲਿਆ ਹੈ।

## ਨਿੰਦਕਾਂ ਦੇ ਪਰਥਾਇ

ਰਵਿਦਾਸ ਜੀ ਦਾ ਪਵਿਤ੍ਰ ਉਪਦੇਸ਼ ਸੁਣ ਕੇ ਰਾਜੇ ਮਹਾਰਾਜੇ ਵੀ ਨਿਉਣ ਲਗੇ। ਤਨੋਂ, ਮਨੋਂ, ਧਨੋਂ ਸੇਵਾ ਕਰਨ ਲਈ ਭਾਂਤ ਭਾਂਤ ਦੇ ਪਦਾਰਥਾਂ ਸਹਿਤ ਹੱਥ ਬੰਨ੍ਹ ਕੇ ਹਾਜ਼ਰ ਹੋਏ। ਭਗਤ ਜੀ ਨੇ ਸਭ ਨੂੰ ਨਾਮ ਜਪਣ ਦੀ ਜੁਗਤੀ ਦਾਨ ਕੀਤੀ। ਸ਼ੁਭ ਕਰਮ ਤੇ ਗਰੀਬਾਂ ਨਾਲ ਨਿਆਉਂ ਕਰਨ ਦੀ ਸਿਖਸ਼ਾ ਦਿਤੀ। ਪਰੰਤੂ ਮਾਇਆ ਨੂੰ ਮੁਖ ਨਹੀਂ ਲਾਇਆ। ਜੋ ਧਨ ਕੋਈ ਸੇਵਕ ਲੈ ਕੇ ਆਉਂਦਾ, ਉਹ ਉਸੇ ਵੇਲੇ ਅਨਾਥਾਂ ਨੂੰ ਵੰਡ ਦੇਂਦੇ। ਮਨੁਖਾਂ ਵਿਚ ਨੇਕੀ, ਬਦੀ, ਦੋਵੇਂ ਚੀਜ਼ਾਂ ਸ਼ਾਮਿਲ ਹਨ, ਜਿਵੇਂ ਇਕੋ ਟਹਿਣੀ ਤੇ ਫੁਲ ਵੀ ਕੰਡਾ ਵੀ ਸਸ਼ੋਭਿਤ ਹੁੰਦੇ ਹਨ। ਪ੍ਰੰਤੂ ਨੇਕੀ ਮਨੁਖ ਨੂੰ ਫੁਲ ਵਾਂਗ ਉਚਿਆਂ ਕਰਦੀ ਹੈ ਤੇ ਬਦੀ ਰਸਾਤਲ ਵਿਚ ਸੁਟ ਦੇਂਦੀ ਹੈ। ਅਗਿਆਨੀ ਪੁਰਸ਼ ਆਪ ਸਭ ਤੋਂ

ਵਡਾ ਤੇ ਦੂਜੇ ਨੂੰ ਤੁਛ ਮਾਤਰ ਜਾਣਦਾ। ਸੋ ਸ੍ਰੀ ਰਵਿਦਾਸ ਜੀ ਐਸੇ ਹੰਕਾਰੀਆਂ ਤੇ ਨਿੰਦਕਾਂ ਦੇ ਪਰਥਾਇ ਇਕ ਸ਼ਬਦ ਉਚਾਰਨ ਕਰਕੇ ਸੇਵਕਾਂ ਨੂੰ ਚੜ੍ਹਦ ਲਾ ਵਿਚ ਰਹਿਣ ਦਾ ਉਪਦੇਸ਼ ਦੇਂਦੇ ਹਨ।

ਰਾਗੁ ਗੋਂਡ ਬਾਣੀ ਰਵਿਦਾਸ ਜੀਉ ਕੀ ਘਰੁ ੨

੧. ਜੇ ਓਹੁ ਅਠਸਠਿ ਤੀਰਥ ਨਾਵੈ ॥ ਜੇ ਓਹੁ ਦੁਆਦਸ ਸਿਲਾ ਪੂਜਾਵੈ ॥ ੨. ਜੇ ਓਹੁ ਕੂਪ ਤਟਾ ਦੇਵਾਵੈ ॥ ਕਰੈ ਨਿੰਦ ਸਭ ਬਿਰਥਾ ਜਾਵੈ ॥ ੧ ॥ ੩. ਸ ਧ ਕਾ ਨਿੰਦਕ ਕੈਸੇ ਤਰੈ ॥ ਸ਼ਰਪਰ ਜਾਨਹੁ ਨਰਕ ਹੀ ਪਰੈ ॥ ੧ ॥ ਰਹਾਉ ॥ ੪. ਜੇ ਓਹੁ ਗ੍ਰਹਨ ਕਰੈ ਕੁਲਖੇਤਿ ॥ ਅਰਪੈ ਨਾਰਿ ਸੀਗਾਰ ਸਮੇਤਿ ॥ ੫. ਸਗਲੀ ਸਿੰਮ੍ਰਿਤ ਸ੍ਰਵਨੀ ਸੁਨੈ ॥ ਕਰੈ ਨਿੰਦ ਕਵਨੈ ਨਹੀ ਗੁਨੈ ॥ ੨ ॥ ੬. ਜੇ ਓਹੁ ਅਨਿਕ ਪ੍ਰਸਾਦ ਕਰਾਵੈ ॥ ਭੂਮਿ ਦਾਨ ਸੋਭਾ ਮੰਡਪਿ ਪਾਵੈ ॥ ੭. ਅਪਨਾ ਬਿਗਾਰਿ ਬਿਰਾਂਨਾ ਸਾਂਢੈ ॥ ਕਰੈ ਨਿੰਦਾ ਬਹੁ ਜੋਨੀ ਹਾਂਢੈ ॥ ੩ ॥ ੮. ਨਿੰਦਾ ਕਹਾ ਕਰਹੁ ਸੰਸਾਰਾ ॥ ਨਿੰਦਕ ਕਾ ਪਰਗਟਿ ਪਾਹਾਰਾ ॥ ੯. ਨਿੰਦਕੁ ਸੋਧਿ ਸਾਧਿ ਬੀਚਾਰਿਆ ॥ ਕਹੁ ਰਵਿਦਾਸ ਪਾਪੀ ਨਰਕਿ ਸਿਧਾਰਿਆ ॥ ੪ ॥ ੨ ॥

ਅਰਥ–ਨਿੰਦਕਾਂ ਦੇ ਪਰਥਾਇ ਭਗਤ ਜੀ ਫੁਰਮਾਂਦੇ ਹਨ–

੧. ਮਹਾਂ ਪੁਰਖਾਂ ਦੀ ਨਿੰਦਾ ਕਰਨ ਵਾਲਾ ਜੇ ਅੱਠ ਸੱਠ ਤੀਰਥਾਂ ਦਾ ਇਸ਼ਨਾਨ ਭੀ ਕਰ ਲਵੇ, ਜੇ ਉਹ ਸ਼ਿਵਲਿੰਗ ਦੀਆਂ ਬਾਰਾਂ ਸਿਲਾਂ ਭੀ ਪੂਜ ਲਵੇ। ੨. ਜੇਕਰ ਲੋਕਾਂ ਨੂੰ ਖੂਹ, ਤਾਲਾਬ, ਬੌਲੀ ਆਦਿ ਭੀ ਲੁਵਾ ਦੇਵੇ, ਜੇ ਉਹ ਏਨੇ ਵਡੇ ਦਾਨ ਕਰਕੇ ਨਿੰਦਾ ਕਰੇ ਤਾਂ ਸਭ

ਨਿਹਫਲ ਜਾਂਦੇ ਹਨ। ੩. ਭਲਾ ਸੰਤਾਂ ਦਾ ਨਿੰਦਕ ਕਿੰਜ ਤਰ ਸਕਦਾ ਹੈ ਉਹ ਸਰਪਰ (ਜ਼ਰੂਰ ਹੀ) ਨਰਕ ਵਿਚ ਪਵੇਗਾ। ੪. ਜੇ ਉਹ ਕਾਂਸ਼ੀ ਪੁਰੀ ਵਿਚ ਕਰਵਤ ਲਵੇ, ਜਾਂ ਕੁਰਖੇਤਰ ਦੇ ਮੇਲੇ ਤੇ ਆ ਕੇ ਸ਼ਿੰਗਾਰ ਸਮੇਤ ਇਸਤਰੀ ਅਰਪ ਦੇਵੇ, ਜੇ ਨਿੰਦਕ ਸਾਰੀਆਂ ਸਿੰਮਰਤੀਆਂ ਕੰਨਾਂ ਨਾਲ ਸੁਣੇ ਕਥਾ ਦੇ ਰੂਪ ਵਿਚ ਪਰ ਜੇ ਨਿੰਦਾ ਕਰੇ ਤਾਂ ਕਿਸੇ ਲੇਖੇ ਨਹੀਂ ਪੈਂਦਾ। ੬. ਜੇ ਕਰ ਦਾਤਾ ਬਣ ਕੇ ਜਗ ਆਦਿਕ ਭੁਖਿਆਂ ਨੂੰ ਭੋਜਨ ਛਕਾਵੇ, ਜੇ ਧਰਤੀ ਦਾਨ ਕਰੇ, ਗਰੀਬਾਂ ਨੂੰ ਰਹਿਣ ਲਈ ਮਕਾਨ ਬਣਾ ਕੇ ਦੇਵੇ। ੭. ਤੇ ਆਪਣਾ ਕੰਮ ਵਿਗਾੜ ਕੇ ਲੋਕਾਂ ਦੇ ਕੰਮ ਸਵਾਰਦਾ ਫਿਰੇ, ਏਨਾਂ ਕੁਝ ਕਰਕੇ ਭੀ ਜੇ ਉਹ ਸੰਤਾਂ ਦੀ ਨਿੰਦਾ ਕਰੇ ਤਾਂ ਬੇਅੰਤ ਟੇਢੀਆਂ ਜੂਨਾਂ ਵਿਚ ਪਵੇਗਾ। ੮. ਹੇ ਦੁਨੀਆਂ ਦੇ ਲੋਕੋ ਨਿੰਦਿਆ ਕਿਉਂ ਕਰਦੇ ਹੋ ਨਿੰਦਕ ਦੇ ਕਰਮਾਂ ਦਾ ਫਲ ਸਾਫ ਪਰਗਟ ਹੈ (ਭਾਵ ਨਿਬੇੜਾ ਹੈ)। ੯. ਭਗਤਾਂ ਨੇ ਚੰਗੀ ਤਰ੍ਹਾਂ ਸ਼ਾਸਤ੍ਰਾਂ ਨੂੰ ਸੋਧ ਵਿਚਾਰ ਕੇ ਫੈਸਲਾ ਕੀਤਾ ਹੈ। ਰਵਿਦਾਸ ਜੀ ਕਹਿੰਦੇ ਹਨ ਕਿ ਨਿੰਦਕ ਪਾਪੀ ਨਰਕਾਂ ਨੂੰ ਜਾਂਦਾ ਹੈ।

## ਸੇਵਕਾਂ ਦੀ ਪ੍ਰਤਿਗਿਆ

ਭਗਤ ਜੀ ਤੋਂ ਇਹ ਮਹਾਨ ਪਵਿਤਰ ਉਪਦੇਸ਼ ਸੁਣ ਕੇ ਸਾਰੇ ਸੇਵਕ ਤੇ ਦਰਸ਼ਕ ਚਰਨਾਂ ਤੇ ਡਿਗ ਪਏ ਅਗੋਂ ਨੂੰ ਸਭ ਨੇ ਦਰਬਾਰ ਵਿਚ ਭਗਤ ਜੀ ਦੇ ਸਾਹਮਣੇ ਪ੍ਰਤਿਗਿਆ ਕੀਤੀ ਕਿ ਕਦੇ ਭੀ ਕਿਸੇ ਦੀ ਨਿੰਦਾ ਨਹੀਂ ਕਰਾਂਗੇ ਤੇ ਨਾ ਹੀ ਸੁਣਾਂਗੇ (ਕਿਸੇ ਦੀ ਨਿੰਦਾ ਕਰਨਾ ਜਾਂ ਸੁਨਣੀ ਦੋਹਾਂ ਦਾ ਫਲ ਇਕੋ ਜੇਹਾ ਹੈ) ਜਿਵੇਂ ਚੋਰੀ ਕਰਨ ਵਾਲਾ ਚੋਰ ਜਾਂ ਕਿਸੇ ਕੋਲੋਂ ਚੋਰੀ ਕਰਾਉਣ ਵਾਲਾ ਇਕੋ ਜੇਹੀ ਸਜ਼ਾ ਦੇ ਹੱਕਦਾਰ ਹੁੰਦੇ ਹਨ। ਇਵੇਂ ਨਿੰਦਾ ਸੁਨਣ ਵਿਚ ਭੀ ਦੋਸ਼ ਹੈ। ਗੁਰੂ ਅਮਰਦਾਸ ਜੀ ਭੀ ਫੁਰਮਾਂਦੇ ਹਨ–ਨਿੰਦਾ ਭਲੀ ਕਿਸੇ ਕੀ ਨਾਹੀ, ਮਨਮੁਖ ਮੁਗਧ

ਕਰੰਨਿ ॥ ਮੁਹ ਕਾਲੇ ਤਿਨ ਨਿੰਦਕਾ, ਨਰਕੇ ਘੋਰ ਪਵੰਨਿ ॥ ੬ ॥ ਤਾਂ ਤੇ ਕਿਸੇ ਦੀ ਨਿੰਦਾ ਕਰਨੀ ਉਚਿਤ ਨਹੀਂ ਹੈ। ਨਿੰਦਕ ਭੜੂਆ ਧੋਬੀ ਦੀ ਤਰ੍ਹਾਂ ਬਗਾਨੀਆਂ ਮੈਲਾਂ ਧੋਂਦਾ ਹੈ ਤੇ ਆਪਣੇ ਕਪੜੇ ਅਵਗੁਣ ਦੀ ਮੈਲ ਨਾਲ ਗਲੀਜ਼ (ਗੰਦੇ) ਕਰਦਾ ਹੈ।

## ਭਗਤ ਜੀ ਦੇ ਮਾਤਾ ਪਿਤਾ ਦਾ ਅੰਤ

ਸੰਮਤ ਅਠਾਰਾਂ ਸੋ ਅੱਠ ਬਿਕ੍ਰਮੀ (ਉਦੋਂ ਰਵਿਦਾਸ ਜੀ ਦੀ ਆਯੂ ੩੯ ਸਾਲ ਦੀ ਸੀ) ਨੂੰ ਭਗਤ ਜੀ ਦੇ ਮਾਤਾ ਪਿਤਾ ਦੋਹਾਂ ਦਾ ਇਕੱਠੇ ਅਕਾਲ ਚਲਾਣਾ ਹੋਇਆ। ਚੰਗੇ ਮਨੁਖਾਂ ਨੂੰ ਮੌਤ ਵੀ ਚੰਗੀ ਤੇ ਸੁਖਾਲੀ ਸ੍ਵਾਸੀਂ ਆਉਂਦੀ ਹੈ। ਮਾਮੂਲੀ ਬੁਖਾਰਾਂ ਦੀ ਸ਼ਕਾਇਤ ਹੋਈ ਤੇ ਧਰਮੀ ਜੋੜਾ ਸਰੀਰਾਂ ਨੂੰ ਤਿਆਗ ਕੇ ਬੈਕੁੰਠ ਧਾਮ ਵਿਚ ਪੁਜੇ। ਆਪ ਨੇ ਸਾਰੀ ਬਰਾਦਰੀ ਤੇ ਰਿਸ਼ਤੇਦਾਰ ਸਦੇ ਤੇ ਬੜੇ ਚਾਵਾਂ ਨਾਲ ਬੁਢੇ ਮਾਤਾ ਪਿਤਾ ਦਾ ਇਸ਼ਨਾਨ ਗੰਗਾ ਘਾਟ ਤੇ ਕਰਾਇਆ ਤੇ ਏਥੇ ਹੀ ਗੰਗਾ ਦੇ ਕੰਡੇ ਮੁਰਦਾ ਘਾਟ ਤੇ ਵਿਧੀ ਅਨੁਸਾਰ ਸਸਕਾਰ ਕੀਤਾ। ਹੋਰ ਹਿੰਦੂ ਰੀਤੀ ਅਨੁਸਾਰ ਕਿਰਿਆ ਕਰਮ ਕਰ ਗਰੀਬਾਂ, ਅਨਾਥਾਂ, ਲੋੜਵਦਾਂ ਨੂੰ ਦਾਨ ਦੇਕੇ ਖੁਸ਼ ਕੀਤਾ। ਵਿਪਰਾਂ ਨੂੰ ਜਦ ਸਨਾਤਨੀ ਰੀਤ ਅਨੁਸਾਰ ਨਾਮ ਜਪਨ ਦਾ ਤੇ ਦਾਨ ਦੇਣ ਦਾ ਪਤਾ ਲਗਾ ਤਾਂ ਸੜ ਭੁਜ ਕੇ ਕੋਲੇ ਹੋ ਗਏ ਅੰਤ ਸਸਕਾਰ ਤੋਂ ਵੇਹਲੇ ਹੋ ਕੇ ਵਾਪਸ ਘਰ ਪੁਜ। ਰਵਿਦਾਸ ਜੀ ਦੇ ਮਾਤਾ ਪਿਤਾ ਦੇ ਅੰਤਮ ਦਰਸ਼ਨਾਂ ਨੂੰ ਹਜ਼ਾਰਾਂ ਲੋਕ ਦੂਰ ਨੇੜੇ ਤੋਂ ਆ ਕੇ ਕਠੇ ਹੋਏ। ਜਦ ਚਿਖਾ ਠੰਡੀ ਹੋਈ ਤਾਂ ਸਾਰੀ ਰਾਖ ਗੰਗਾ ਵਿਚ ਪ੍ਰਵਾਹ ਦਿਤੀ, ਪੁਰਾਣਾਂ ਦੇ ਕਥਨ ਅਨੁਸਾਰ ਆਪਨੇ ਕੋਈ ਵੀ ਮਨਮਤ ਦਾ ਕਰਮ ਨਾ ਕੀਤਾ।

## ਬ੍ਰਾਹਮਣਾਂ ਦਾ ਫੇਰ ਇਕੱਠ

ਜਦ ਰਵਿਦਾਸ ਨੇ ਹਿੰਦੂ ਮਤ ਦੇ ਅਨਕੂਲ ਮਾਤਾ ਪਿਤਾ ਦਾ ਕਿਰਿਆ ਕਰਮ ਕੀਤਾ ਤਾਂ ਬ੍ਰਾਹਮਣ ਬੜੇ ਪਿਟੇ । ਕਾਂਸ਼ੀ ਦੇ ਰਹਿਣ ਵਾਲਾ 'ਪੀਰਾਂ ਦਿਤਾ' ਮਿਰਾਸੀ ਭੀ ਬੜਾ ਦੁਖੀ ਹੋਇਆ । ਮਿਰਾਸੀ ਨੇ ਬ੍ਰਾਹਮਣਾਂ ਨੂੰ ਨਾਲ ਲੈ ਕੇ ਬੜਾ ਰੌਲਾ ਪਾਇਆ ਤੇ ਰਵਿਦਾਸ ਨੂੰ ਰਾਜ-ਦੰਡ ਦਵੌਣ ਦੀਆਂ ਗੌਂਦਾ ਗੁੰਦਣ ਲਗਾ । ਸਾਡੇ ਧਰਮ ਵਿਚ ਦਖਲ ਦੇਣ ਦਾ ਗੈਰ ਤੇ ਨੀਚ ਨੂੰ ਕੋਈ ਹੱਕ ਨਹੀਂ । ਜੇ ਰਾਜਾ 'ਨਾਗਰ ਮਲ' ਇਸ ਨੂੰ ਮਜ਼ੂਬ ਦੀ ਤੌਹੀਨ ਦੀ ਸਜ਼ਾ ਨਾ ਦੇਵੇ ਤਾਂ ਉਸਦੇ ਬੂਹੇ ਅਗੇ ਭੁਖ ਹੜਤਾਲ ਕਰਕੇ ਪ੍ਰਾਣ ਤਿਆਗ ਦੇਈਏ । ਸੋ ਇਸ ਪ੍ਰਕਾਰ ਮਸ਼ਵਰਾ ਕਰਕੇ ਪਹਿਲੋਂ ਸਾਰੇ ਰਵਿਦਾਸ ਨੂੰ ਆਕੇ ਕਹਿਣ ਲਗੇ ਕਿ ਦੇਖ ਭਾਈ ਇਕ ਤਾਂ ਬ੍ਰਾਹਮਣਾਂ ਦਾ ਭੇਖ ਲਾਉਣਾ, ਦੂਜਾ ਠਾਕਰ ਪੂਜਾ, ਤੀਜਾ ਲੋਕਾਂ ਤੋਂ ਨਮਸਕਾਰਾਂ ਲੈਣੀਆਂ ਛਡ ਦੇਹ ਤਾਂ ਭਲੀ ਗੱਲ ਹੈ, ਨਹੀਂ ਤਾਂ ਇਸ ਵਿਚ ਫਸਾਦ ਵਧਣ ਦਾ ਖਤਰਾ ਹੈ।

ਤਦ ਇਸ ਪ੍ਰਕਾਰ ਰਵਿਦਾਸ ਜੀ ਨੇ ਸੁਣਕੇ ਸਾਰਿਆਂ ਨੂੰ ਉਤਰ ਦਿੱਤਾ ਕਿ ਈਸ਼ਵਰ ਨੇ ਸਭ ਨੂੰ ਪੈਦਾ ਕੀਤਾ ਹੈ। ਇਸ ਲਈ ਉਸ ਦੀ ਪੂਜਾ ਕਰਨ ਦੀ ਹਰ ਜੀਵ ਨੂੰ ਖੁਲ੍ਹ ਹੈ । ਤੁਸੀਂ ਰੱਬ ਦੇ ਠੇਕੇਦਾਰ ਬਣਦੇ ਹੋ, ਉਸ ਨੇ ਆਪਣੀ ਕੁਦਰਤ ਦੀ ਵੰਡ 'ਕੀੜੀ ਤੋਂ ਲੈ ਕੇ ਹਾਥੀ ਤਕ ਸਾਰਿਆਂ ਨੂੰ ਇਕੋ ਜੇਹੀ ਕੀਤੀ ਹੈ । ਬਾਕੀ ਜੋ ਨੀਚਤਾ, ਊਚਤਾ ਦਾ ਭੇਦ ਪਾਉਂਦੇ ਹੋ ਤੁਸੀਂ ਆਪਣੇ ਵਡਿਆਂ ਨੂੰ ਦੇਖੋ ਜਿਨ੍ਹਾਂ ਨੇ ਮੁਲਾਣ ਸਾਸ਼ਤਰ ਬਨਾਏ ਹਨ । ਉਹਨਾਂ ਦਾ ਜੀਵਨ ਕੀਹ ਸੀ ਤੇ ਕਿਸ ਕੰਮ ਵਿਚ ਜਨਮ ਲੈ ਕੇ ਕੀ ਕਰਮ ਕਰਦੇ ਰਹੇ ਹਨ ।

ਸਿੰਙੀ ਰਿਖੀ ਹਰਨੀ ਦੇ ਪੇਟੋ 'ਹਸਤਾ ਮਲ ਜੀ' ਹਥਨੀ ਦੇ ਪੇਟੋਂ, ਸ੍ਰੀ ਰਾਮ ਚੰਦਰ ਜੀ ਦਾ ਗੁਰੂ ਵਸ਼ਿਸ਼ਟ ਮੁਨੀ ਵੇਸ਼ਣਾ ਦੇ ਪੇਟੋਂ,

ਬਿਆਸ ਰਿਸ਼ੀ ਜਿਸ ਨੇ ਬੇਦ ਵਿਆਕਰਨ ਉਚਾਰਨ ਕੀਤ, ਸਲਾਹਣਾਂ ਦੇ ਪੇਟੋਂ, ਗੌਤਮ ਰਿਸ਼ੀ ਸਸੀ ਦੇ ਪੇਟੋਂ, ਅਸਪ ਮੁਨੀ ਘੋੜੀ 'ਅਸਵ' ਦੇ ਪੇਟੋਂ, ਮਾਂਡਕ (ਡੱਡੂ) ਦੇ ਪੇਟੋਂ ਹੋਇਆ, ਹਰੀ ਦੀ ਪੂਜਾ ਕਰਨ ਕਰਕੇ ਹਰੀ ਦਾ ਹੀ ਰੂਪ ਹੋ ਗਏ। ਇਸਤੋਂ ਮੈਂ ਭੀ ਉਸ ਪਤਿਤ ਪਾਵਨ ਦੇ ਨਾਮ ਦਾ ਰਟਨ ਕਰਦਾ ਹਾਂ। ਇਸ ਦੇ ਬਦਲੇ ਜੇ ਮੈਨੂੰ ਪ੍ਰਾਣਾਂ ਤਕ ਦੀ ਅਹੂਤੀ ਭੀ ਦੇਣੀ ਪਵੇ ਤਾਂ ਕੁਝ ਡਰ ਜਾਂ ਚਿੰਤਾ ਦੀ ਗਲ ਨਹੀਂ ਹੈ। ਹੇ ਪੰਡਿਤ ਜੀ ਤੁਸੀਂ ਬੇਸ਼ੱਕ ਨਾਗਰ ਮਲ ਦੇ ਦਰਬਾਰ ਵਿਚ ਅਰਜੀ ਲਿਖ ਭੇਜੋ। ਜੇ ਕੋਈ ਸਰਕਾਰ ਇਨਸਾਫ ਕਰਨ ਵਾਲੀ ਹੋਵੇਗੀ ਤਾਂ ਮੈਥੋਂ ਠਾਕਰ ਪੂਜਾ ਨਹੀਂ ਛੁਡਾ ਸਕਦੀ। ਹਰੀ ਜੀ ਦਾ ਸਿਮਰਨ ਕੋਟਿਕ ਜਨਮਾਂ ਦੇ ਪਾਪਾਂ ਨੂੰ ਦੂਰ ਕਰਕੇ ਮਨੁਖ ਦੇ ਆਵਾਗੌਣ ਦੇ ਚਕਰ ਥੀਂ ਬਚਾਂਦਾ ਹੈ। ਇਸ ਲਈ ਉਸ ਦਾ ਨਾਮ ਛੱਡਣ ਤੋਂ ਪਹਿਲਾਂ ਜੇ ਸਰੀਰ ਭੀ ਛੁਟ ਜਾਏ ਤਾਂ ਮੇਰੇ ਧੰਨ ਭਾਗ ਹਨ, ਸੁਣ–

ਆਸਾ ਬਾਣੀ ਸ੍ਰੀ ਰਵਿਦਾਸ ਜੀਉ ਕੀ

੧. ਹਰਿ ਹਰਿ ਹਰਿ ਹਰਿ ਹਰਿ ਹਰਿ ਹਰੇ ॥ ਹਰਿ
ਸਿਮਰਤ ਜਨ ਗਏ ਨਿਸਤਰਿ ਤਰੇ ॥ ੧ ॥ ਰਹਾਉ ॥
੨. ਹਰਿ ਕੇ ਨਾਮ ਕਬੀਰ ਉਜਾਗਰ ॥ ਜਨਮ ਜਨਮ
ਕੇ ਕਾਟੇ ਕਾਗਰ ॥ ੧ ॥ ੩. ਨਿਮਤ ਨਾਮਦੇਉ ਦੂਧੁ
ਪੀਆਇਆ ॥ ਤਉ ਜਗ ਜਨਮ ਸੰਕਟ ਨਹੀ ਆਇਆ
॥ ੨ ॥ ੪. ਜਨ ਰਵਿਦਾਸ ਰਾਮ ਰੰਗਿ ਰਾਤਾ ॥
ਇਉ ਗੁਰਪਰਸਾਦਿ ਨਰਕ ਨਹੀ ਜਾਤਾ ॥ ੩ ॥ ੫ ॥

ਅਰਥ–੧. ਹੇ ਭਰਮੀਉ ! ਭਗਵਾਨ ਜੀ ਦੇ ਨਾਮ ਦੀ ਮਹਿਮਾਂ ਜਿਹਨਾਂ ਦੇ ਸ਼ੁਧ ਮਨ ਇਕ ਮਨ ਚਿਤ ਹੋ ਕੇ ਛੀ ਵਾਰੀ ਹੀ ਹਰਿ ਜੀ ਦਾ

ਸਿਮਰਨ ਕੀਤਾ ਉਹਨਾਂ ਦੇ ਸੁਕੇ ਹੋਏ ਕਰਮ ਹਰੇ ਭਰੇ ਹੋ ਗਏ ਹਨ। ਹਰਿ ਜੀ ਦੇ ਜਾਪ ਨੇ ਨਿਸਤਰੀ (ਜੋ ਕਦੇ ਭੀ ਨਹੀਂ ਸਨ ਤਰ ਸਕਦੇ) ਤਾਰ ਦਿਤੇ ਹਨ। ੨. ਹਰਿ ਸਿਮਰਨ ਕਰਨ ਤੇ ਕਬੀਰ ਜੁਲਾਹਿਆ, ਦੁਨੀਆਂ ਵਿਚ ਉਜਾਗਰ (ਮਸ਼ਹੂਰ) ਹੋ ਗਿਆ ਤੇ ਜਨਮ ਮਰਨ ਵਾਲੇ ਹਿਸਾਬ ਹਿਸਾਬ ਦੇ ਲੇਖੇ ਪਾੜ ਦਿਤੇ। ੩. ਨਾਮਦੇਵ ਛੀਂਬੇ ਦਾ ਦੁਧ ਠਾਕਰਾਂ ਨੇ ਪ੍ਰਗਟ ਹੋ ਕੇ ਪੀਤਾ ਤੇ ਜਨਮ ਮਰਨ ਦੇ ਸੰਕਟ (ਦੁਖ) ਤੋਂ ਛੁਟ ਗਿਆ। ੪. ਇਸ ਲਈ ਹਰੀ ਦਾ ਦਾਸ ਰਵਿਦਾਸ ਰਾਮ ਦੇ ਨਾਮ ਨਾਲ ਰੰਗਿਆ ਗਿਆ ਹੈ। ਸੋ ਰਾਜ ਦੰਡ ਤਾਂ ਕਿਤੇ ਰਿਹਾ ਮੈਂ ਗੁਰੂ ਦੀ ਕ੍ਰਿਪਾ ਨਾਲ ਨਰਕ ਦੰਡ ਤੋਂ ਭੀ ਬਚ ਜਾਣਾ ਹੈ।

## ਰਾਜੇ ਨਾਗਰ ਮਲ ਦੇ ਦਰਬਾਰ ਵਿਚ ਆਉਣਾ

ਇਸ ਤਰ੍ਹਾਂ ਸਾਰੇ ਕਾਜ਼ੀ ਤੇ ਬ੍ਰਾਹਮਣ ਰਲ ਕੇ ਰਾਜੇ ਨਾਗਰ ਮਲ ਦੇ ਪਾਸ ਗਾਜ਼ੀ ਪੁਰ ਵਿਖੇ ਤੇ ਹਾਲ ਪਾਹਰਿਆ ਕਰਨ ਤੋਂ ਜਾਹਦ ਮਜਹਬ ਦੀ ਤੌਹੀਨ (ਧਰਮ ਦੀ ਹਤਕ) ਦਾ ਦਾਅਵਾ ਕਰ ਦਿਤਾ ਪੰਡਤਾਂ ਨੇ ਇਕ ਅਵਾਜ਼ ਹੋ ਕੇ ਕਿਹਾ ਕਿ ਅਸੀਂ ਕੇਵਲ ਚੁਮਾਰ ਤੋਂ ਠਾਕਰ ਪੂਜਾ ਛੁਡਾਣੀ ਚਾਹੁੰਦੇ ਹਾਂ। ਜੇ ਤੁਸੀਂ ਉਸਨੂੰ ਸੱਦ ਕੇ ਨਿਆਂ ਨਾ ਕਰੋਗੇ ਤਾਂ ਅਸੀਂ ਆਪ ਦੇ ਬੂਹੇ ਤੇ ਆਤਮਘਾਤ ਕਰਾਂਗੇ, ਜਿਸ ਤੇ ਆਪ ਨੂੰ 'ਬ੍ਰਹਮ ਹਤਿਆ' (ਬ੍ਰਾਹਮਣ ਮਰਨ ਦਾ ਪਾਪ) ਲਗੇਗਾ ਤੇ ਤੁਹਾਡੀਆਂ ਸਮੂੰਹ ਕੁਲਾਂ ਨਰਕਾਂ ਨੂੰ ਜਾਣਗੀਆਂ।

ਧਰਮ ਦੇ ਠੇਕੇਦਾਰਾਂ ਦੀ ਇਹ ਧਮਕੀ ਸੁਣ ਕੇ ਰਾਜਾ ਨਾਗਰ ਮਲ ਕੰਬ ਗਿਆ ਤੇ ਸ਼ਾਹੀ ਪ੍ਰਵਾਨਾ ਲਿਖ ਕੇ ਇਕ ਸਿਪਾਹੀ ਕਾਂਸ਼ੀ ਪੁਰੀ ਨੂੰ ਰਵਿਦਾਸ ਦੇ ਲਿਆਉਣ ਲਈ ਦੁੜਾ ਦਿਤਾ। ਪ੍ਰਵਾਨੇ ਤੇ ਲਿਖਿਆ ਸੀ ਕਿ ਰਵਿਦਾਸ ਭਗਤ ਭੀ ਤੇ ਬ੍ਰਾਹਮਣ ਭੀ ਦੋਵੇਂ ਫਕੀਰ ਆਪਣੇ ਆਪਣੇ ਠਾਕਰ ਲੈ ਕੇ ਹਾਜ਼ਰ ਹੋਣ। ਸੋ ਇਸ ਪ੍ਰਕਾਰ ਜਦ

ਭਗਤ ਜੀ ਨੇ ਰਾਜੇ ਦਾ ਹੁਕਮ ਸੁਣਿਆਂ ਤਾਂ ਬੜੀ ਖੁਸ਼ੀ ਦੇ ਨਾਲ ਕੁਝ ਸਾਥੀਆਂ ਸਣੇ ਆਪਣੇ ਠਾਕਰ ਲੈ ਕੇ ਗਾਜ਼ੀ ਪੁਰੇ ਪਹੁੰਚ ਗਏ। ਦੂਜੇ ਪਾਸੇ ਦੇ ਮੁਦੱਈ (ਮੁਕੱਦਮੇ ਦੇ ਮੋਢੀ) ਭੀ ਆਪਣੇ ਆਪਣੇ ਠਾਕਰ ਲੈ ਕੇ ਦਰਬਾਰ ਵਿਚ ਆ ਗਏ।

ਨਾਗਰ ਮਲ ਨੇ ਕੁਝ ਕਰੋਧ ਵਿਚ ਆ ਕੇ ਰਵਿਦਾਸ ਨੂੰ ਕਿਹਾ ਦੇਖ ਭਾਈ ਤੂੰ ਨੇ ਉਲਟੀ ਨਦੀ ਚਲਾ ਦਿਤੀ ਹੈ ਆਪਣਾ ਕਰਮ ਛਡ ਕੇ ਬ੍ਰਾਹਮਣਾਂ ਦੇ ਧਰਮ ਵਿਚ ਦਖਲ ਦੇਂਦਾ ਤੇ ਠਾਕਰ ਪੂਜਦਾ ਹੈਂ। ਇਸ ਲਈ ਤੇਰੇ ਤੇ ਪੰਡਤਾਂ ਨੇ ਦਾਹਵਾ ਕੀਤਾ ਹੈ ਤੈਨੂੰ ਰਾਜ ਦਰਬਾਰ ਤੇ ਰਾਜ ਦੰਡ (ਸ਼ਾਹੀ ਸਜ਼ਾ) ਦੁਵਾਣੀ ਚਾਹੁੰਦੇ ਹਨ। ਨਾਗਰ ਮਲ ਤੋਂ ਇਸ ਤਰ੍ਹਾਂ ਸੁਣ ਕੇ ਭਗਤ ਜੀ ਹੱਸ ਕੇ ਕਹਿਣ ਲਗੇ, ਹੇ ਰਾਜਨ ਮੈਂ ਪੱਥਰਾਂ ਨੂੰ ਨਹੀਂ ਪੂਜਦਾ। ਮੈਂ ਤਾਂ ਕੇਵਲ ਸਚੇ ਠਾਕਰਾਂ ਦੀ ਭਗਤੀ ਕਰਦਾ ਹਾਂ ਮੇਰੇ ਠਾਕੁਰ ਤੁਰਦੇ ਫਿਰਦੇ ਖਾਂਦੇ ਪੀਂਦੇ ਤੇ ਬੋਲਦੇ ਸੁਣਦੇ ਹਨ, ਜੋ ਕਹਾਂ ਕਰਦੇ ਹਨ, ਮੈਂ ਜੜ (ਮੁਰਦਾ) ਵਸਤੂ ਦੀ ਪੂਜਾ ਨਹੀਂ ਸਗੋਂ ਚੇਤੰਨ (ਜੀਉਂਦੀ) ਮੂਰਤ ਨੂੰ ਸਿਮਰਦਾ ਹਾਂ। ਠਾਕਰ ਜੀ ਦੀ ਪੂਜਾ ਕਰਨ ਤੇ ਕਬੀਰ ਵਰਗੇ ਜੁਲਾਹੇ, ਨਾਮ ਦੇਵ ਵਰਗੇ ਛੀਂਬ ਧੰਨੇ ਵਰਗੇ ਗਵਾਰ ਤਰ ਗਏ ਹਨ। ਇਸ ਤੇ ਮੈਂ ਆਪਣੇ ਠਾਕਰ ਜੀ ਦੀ ਪੂਜਾ ਕਰਕੇ ਨੀਚ ਤੋਂ ਊਚ ਹੋ ਗਿਆ ਹਾਂ। ਠਾਕਰ ਪੂਜਾ ਦਾ ਹੱਕ ਕੇਵਲ ਬ੍ਰਾਹਮਣਾ ਦਾ ਹੀ ਨਹੀਂ ਹਰੇਕ ਕਰਤੇ ਦੇ ਕੀਤੇ ਜੀਵ ਦਾ ਹੈ।

ਰਵਿਦਾਸ ਜੀ ਤੋਂ ਇਸ ਪ੍ਰਕਾਰ ਉਤਰ ਸੁਣ ਵਜੀਰ ਨੇ ਕਿਹਾ, ਹੇ ਭੂਪਤ ਹਰਿ ਸਿਮਰਨ ਦਾ ਨਿਆਉ ਹਰਿ ਜੀ ਤੋਂ ਹੀ ਕਰਾਉਣਾ ਠੀਕ ਹੈ। ਇਹ ਦੋਵੇਂ ਧਿਰਾਂ ਆਪਣੇ ਆਪਣੇ ਠਾਕਰ ਨਦੀ ਵਿਚ ਤਾਰਨ। ਜਿਸ ਦਾ ਠਾਕਰ ਪਾਣੀ ਤੇ ਤਰੇ ਉਹ ਸਚਾ ਤੇ ਜਿਸਦਾ ਡੁਬ ਜਾਏ ਉਹ ਝੂਠਾ ਹੋ ਜਾਵੇਗਾ।

ਰਾਜਾ ਨਾਗਰ ਮਲ ਨੇ ਇਹ ਫੈਸਲਾ ਠੀਕ ਸਮਝ ਦੋਹਾਂ

ਫਕੀਰਾਂ ਨੂੰ ਨਾਲ ਲਿਆ ਤੇ ਹੋਰ ਬੇਅੰਤ ਲੋਕਾਂ ਦੇ ਸਹਿਤ ਕੌਤਕ ਦੇਖਨੇ ਨੂੰ ਗੰਗਾ ਤੇ ਆਈ। ਕੰਢੇ ਤੇ ਖੜੇ ਹੋ ਕੇ ਰਾਜੇ ਨੇ ਕਿਹਾ ਕਿ ਆਪਣੇ ਠਾਕਰਾਂ ਨੂੰ ਪਾਣੀ ਵਿਚ ਤਾਰੋ ਤੇ ਫੇਰ ਆਪਣੇ ਪਾਸ ਬੁਲਾਵੋ। ਜੋ ਤੁਹਾਡੇ ਠਾਕਰ ਸਚੇ ਹੋਏ ਤਾਂ ਤਰ ਪੈਣਗੇ। ਰਵਿਦਾਸ ਜੀ ਨੂੰ ਤਾਂ ਇਹ ਹੁਕਮ ਸੁਣਕੇ ਪ੍ਰਸੰਨਤਾ ਹੋਈ, ਪ੍ਰੰਤੂ ਪੰਡਤਾਂ ਦੇ ਰੰਗ ਫਿਕੇ ਪੈ ਗਏ। ਕਿਉਂਕਿ ਉਹ ਜਾਣਦੇ ਸਨ ਕਿ ਸਾਡੇ ਠਾਕਰ ਪੱਥਰ ਹਨ। ਸਾਡੇ ਅੰਦਰ ਹਉਮੈ ਈਰਖਾ ਹੈ, ਪ੍ਰੇਮ ਭਾਵਨਾ ਨਹੀਂ। ਸੋ ਪੱਥਰ ਪਾਣੀ ਵਿਚ ਡੁਬ ਜਾਣ ਤੇ ਸਾਨੂੰ ਸ਼ਰਮਿੰਦੇ ਹੋਣਾ ਪੈਣਾ ਹੈ। ਸੋ ਇਕ ਦਮ ਬੋਲ ਉਠੇ ਕਿ ਰਾਜਨ ਪਹਿਲੇ ਰਵਿਦਾਸ ਨੂੰ ਹੁਕਮ ਕੀਤਾ ਜਾਵੇ ਕਿ ਉਹ ਆਪਣੇ ਠਾਕਰ ਜਲ ਵਿਚ ਤਾਰੇ ਤੇ ਪਿਛੋਂ ਅਸੀਂ ਤਾਰਾਂਗੇ।

ਰਵਿਦਾਸ ਜੀ ਪੰਡਤਾਂ ਦੀ ਇਹ ਚਲਾਕੀ ਦੇਖ ਕੇ ਕਹਿਣ ਲਗੇ ਹੇ ਨ੍ਰਪਤ ਜੀ, ਮੈਂ ਤਉ ਕਮੀਨ ਜ਼ਾਤ ਦਾ ਮੂਰਖ ਜਿਹਾ ਬੰਦਾ ਹਾਂ। ਇਹ ਪੰਡਤ ਸਤ ਧਰਮੀ ਉਤਮ ਕੁਲ ਦੇ ਆਦਿ ਜੁਗਾਦਿ ਦੇ ਠੇਕੇਦਾਰ ਹਨ ਤੇ ਸਦਾ ਠਾਕਰ ਪੂਜਦੇ ਹਨ। ਪਹਿਲੇ ਇਹ ਆਪਣੇ ਠਾਕਰ ਜਲ ਵਿਚ ਤਾਰਨ ਪਿਛੋਂ ਮੈਂ ਭੀ ਤਾਰਾਂਗਾ। ਇਹ ਸੁਣਕੇ ਰਾਜਾ ਨਾਗਰ ਮਲ ਕਰੋਧ ਨਾਲ ਪੰਡਤਾਂ ਨੂੰ ਕਹਿਣ ਲਗਾ। ਹੇ ਵਿਪਰੋ! ਜਲਦੀ ਆਪਣੇ ਠਾਕਰ ਜਲ ਵਿਚ ਤਾਰੋ। ਤਦ ਰਾਜੇ ਦੇ ਭੈ ਤੋਂ ਡਰਕੇ ਪੰਡਤਾਂ ਨੇ ਵੇਦ ਮੰਤ੍ਰ ਪੜ-੨ ਕੇ ਠਾਕਰ ਜਲ ਵਿਚ ਸੁਟ ਦਿਤੇ। ਤਦ ਪੱਥਰ ਦੀਆਂ ਮੂਰ-ਤੀਆਂ ਦੇਖਦੇ-੨ ਡੁਬ ਗਈਆਂ। ਤਦ ਰਾਜੇ ਨੇ ਫੇਰ ਪੰਡਤਾਂ ਨੂੰ ਕਿਹਾ ਹੁਣ ਇਹਨਾਂ ਠਾਕਰਾਂ ਨੂੰ ਵਾਪਸ ਬੁਲਾਉ। ਤਦ ਹੁਕਮ ਸੁਣ ਪੰਡਤ ਗਲੇ ਪਾੜ ਪਾੜ ਅਵਾਜ਼ਾਂ ਦੇਣ ਲਗੇ ਪਰੰਤੂ ਇਕ ਭੀ ਠਾਕਰ ਪਾਣੀ ਵਿਚੋਂ ਬੰਨੇ ਨਾ ਨਿਕਲਿਆ।

ਇਸ ਪਰੀਖਯਾ ਤੋਂ ਦੂਜਾ ਹੁਕਮ ਭਗਤ ਜੀ ਨੂੰ ਠਾਕਰ ਤਾਰਨ ਦਾ ਹੋਇਆ, ਰਵਿਦਾਸ ਜੀ ਨੇ ਭਗਵਾਨ ਜੀ ਅਗੇ ਅਰਦਾਸ

ਕਰ ਕੇ ਆਪਣੇ ਠਾਕਰ ਜਲ ਵਿਚ ਛਡੇ । ਭਗਵਾਨ ਜੀ ਦੀ ਐਸੀ ਮਾਇਆ ਹੋਈ ਜੋ ਠਾਕਰ ਪੱਥਰ ਦੇ ਸਨ ਬੇੜੀ ਦੀ ਤਰ੍ਹਾਂ ਜਲ ਵਿਚ ਤੈਰਨ ਲਗ ਪਏ । ਰਾਜਾ ਨਾਗਰ ਮਲ ਹੈਰਾਨ ਹੋ ਕੇ ਦੋ ਘੜੀਆਂ ਤਕ ਇਹ ਕੌਤਕ ਦੇਖਦਾ ਰਿਹਾ। ਫਿਰ ਭਗਤ ਜੀ ਨੂੰ ਕਿਹਾ ਕਿ ਹੁਣ ਇਹਨਾਂ ਠਾਕਰਾਂ ਨੂੰ ਕੰਢੇ ਤੇ ਆਪਣੇ ਪਾਸ ਬੁਲਾਵੋ । ਤਾਂ ਭਗਤ ਜੀ ਰਾਜੇ ਦਾ ਹੁਕਮ ਸੁਣ ਪੂਜਾ ਦਾ ਸਮਾਨ ਕਢਕੇ ਧੂਪ ਧੁਖਾ ਕੇ ਟਲੀਆਂ ਵਜਾਉਣ ਤੇ ਆਰਤੀ ਕਰਨ ਲਗੇ।

ਧਨਾਸਰੀ ਭਗਤ ਰਵਿਦਾਸ ਜੀ ਕੀ

੧. ਨਾਮੁ ਤੇਰੋ ਆਰਤੀ ਮਜਨੁ ਮੁਰਾਰੇ ॥ ਹਰਿ ਕੇ ਨਾਮ ਬਿਨੁ ਝੂਠੇ ਸਗਲ ਪਾਸਾਰੇ ॥ ੧ ॥ ਰਹਾਉ। ੨. ਨਾਮੁ ਤੇਰੋ ਆਸਨੋ ਨਾਮ ਤੇਰੋ ਉਰਸਾ ਨਾਮੁ ਤੇਰਾ ਕੇਸਰੋ ਲੇ ਛਿਟਕਾਰੇ ॥ ੩. ਨਾਮੁ ਤੇਰਾ ਅੰਭੁਲਾ ਨਾਮੁ ਤੇਰੋ ਚੰਦਨੋ ਘਸਿ ਜਪੇ ਨਾਮੁ ਲੇ ਤੁਝਹਿ ਕਉ ਚਾਰੇ ॥ ੧ ॥ ੪. ਨਾਮੁ ਤੇਰਾ ਦੀਵਾ ਨਾਮੁ ਤੇਰੋ ਬਾਤੀ ਨਾਮੁ ਤੇਰੋ ਤੇਲੁ ਲੇ ਮਾਹਿ ਪਸਾਰੇ ॥ ੫. ਨਾਮੁ ਤੇਰੇ ਕੀ ਜੋਤਿ ਲਗਾਇ ਭਇਓ ਉਜਿਆਰੋ ਭਵਨ ਸਗਲਾਰੇ ॥ ੨ ॥ ੬. ਨਾਮੁ ਤਾਗਾ ਨਾਮੁ ਫੂਲ ਮਾਲਾ ਭਾਰ ਅਠਾਰਹ ਸਗਲ ਜੂਠਾਰੇ ॥ ੭. ਤੇਰੋ ਕੀਆ ਤੁਝਹਿ ਕਿਆ ਅਰਪਉ ਨਾਮੁ ਤੇਰਾ ਤੁਹੀ ਚਵਰ ਢੋਲਾਰ ॥ ੩ ॥ ੮. ਦਸ ਅਠਾ ਅਠਸਠੇ ਚਾਰੇ ਖਾਣੀ ਇਹੈ ਵਰਤਣਿ ਹੈ ਸਗਲ ਸੰਸਾਰੇ ॥ ੯ ॥ ਕਹੈ ਰਵਿਦਾਸੁ ਨਾਮੁ ਤੇਰੋ ਆਰਤੀ ਸਤਿਨਾਮੁ ਹੈ ਹਰਿ ਭੋਗ ਤੁਹਾਰੋ ॥ ੪ ॥ ੩ ॥

ਅਰਥ–ਸ੍ਰੀ ਰਵਿਦਾਸ ਜੀ ਪ੍ਰੇਮ ਭਗਤੀ ਕਰਕੇ ਪੱਥਰਾਂ ਨੂੰ ਜਲ

ਤੇ ਤਾਰਦੇ ਤੇ ਕੌਤਕ ਕਰਕੇ ਕੰਢੇ ਤੇ ਬੁਲਾਉਂਦੇ ਹਨ:—

੧. ਹੇ ਮੁਰਾਰੀ ਤੇਰਾ ਨਾਮ ਹੀ ਅਸਲ ਆਰਤੀ ਹੈ। ਤੇਰਾ ਨਾਮ ਹੀ ਸੱਚਾ ਇਸ਼ਨਾਨ (ਤੀਰਥ) ਹੈ, ਹਰੀ ਦੇ ਨਾਮ ਤੋਂ ਬਿਨਾਂ ਹੋਰ ਸਾਰੇ ਕਰਮ (ਪਸਾਰੇ) ਝੂਠੇ 'ਫੋਕਟ' ਭਾਵ ਬਿਰਥਾ ਹਨ । ੨. ਹੇ ਭਗਵਾਨ ਤੇਰਾ ਨਾਮ ਹੀ ਪਵਿਤਰ ਆਸਨ ਹੈ, ਤੇਰਾ ਨਾਮ ਹੀ ਉਰਸਾ 'ਚੰਦਨ ਘਸਾਉਣ ਵਾਲਾ ਪਥਰ' ਤੇਰਾ ਨਾਮ ਹੀ ਕੇਸਰ ਹੈ, ਜਿਸਦਾ ਮੈਂ ਛਿਟਾ ਦਿੰਦਾ ਹਾਂ। ੩. ਤੇਰਾ ਨਾਮ ਹੀ ਪਵਿਤਰ ਜਲ ਹੈ, ਤੇਰਾ ਨਾਮ ਹੀ ਚੰਦਨ ਹੈ। ਤੇਰੇ ਨਾਮ ਦਾ ਸਿਮਰਨ ਕਰਨਾ ਹੀ ਚੰਦਨ ਘਸਾਕੇ ਤੈਨੂੰ ਚੜ੍ਹਾਉਂਦਾ ਹਾਂ। ੪. ਤੇਰਾ ਪਵਿਤਰ ਨਾਮ ਹੀ ਦੀਵਾ ਹੈ । ਨਾਮ ਹੀ ਬੱਤੀ ਹੈ। ਤੇਰੇ ਨਾਮ ਦਾ ਹੀ ਵਿਚ ਤੇਲ ਪਾਇਆ ਹੈ । ੫. ਤੇਰੇ ਨਾਮ ਦੀ ਹੀ ਜੋਤ ਭਾਵ ਅੱਗ ਲਾਕੇ ਦੀਵਾ ਰੋਸ਼ਨ ਕੀਤਾ ਹੈ । ਜਿਸ ਕਰਕੇ ਸਾਰਿਆਂ ਭਵਨਾਂ (ਘਰਾਂ) ਵਿਚ ਪ੍ਰਕਾਸ਼ ਹੋ ਗਿਆ ਹੈ ਤੇ ਅਗਿਆਨ ਰੂਪੀ ਅੰਧੇਰਾ ਨਹੀਂ ਰਿਹਾ । ੬ ਤੇਰਾ ਨਾਮ ਹੀ ਧਾਗਾ ਹੈ। ਤੇਰੇ ਨਾਮ ਰੂਪੀ ਫੁਲ ਪਰੋ ਕੇ ਮਾਲਾ (ਹਾਰ) ਗੁੰਦਿਆ ਹੈ ਕਿਉਂਕਿ ਹੋਰ ਅਠਾਰਾਂ ਭਾਰ ਬਨਾਸਪਤੀ ਦੇ ਫੁਲ ਭੌਰੇ ਨੇ ਜੂਠੇ ਕਰ ਦਿਤੇ ਹਨ ਇਸ ਲਈ ਤੇਰਾ ਪਵਿੱਤਰ ਨਾਮ ਹੀ ਤੇਰੇ ਲਾਇਕ ਹੈ । ੭. ਤੇਰੀਆਂ ਦਿਤੀਆਂ ਹੋਈਆਂ ਵਸਤਾਂ ਤੈਨੂੰ ਕੀਹ ਦੇਵਾਂ । ਤਾਹੀਂ ਤੇਰੇ ਨਾਮ ਦਾ ਪਵਿਤਰ ਚੌਰ ਤੇਰੇ ਸੀਸ ਤੇ ਝੁਲਾਂਦਾ ਹਾਂ । ੮. ਚੌਹਾਂ ਖਾਣੀਆਂ (ਅੰਡਜ, ਜੇਰਜ ਸੇਤਜ, ਉਤਭੁਜ) ਤੋਂ ਪੈਦਾ ਹੋਏ ਸੰਸਾਰ ਵਿਚ ਅਠਾਰਾਂ ਪੁਰਾਣਾਂ ਦੀ ਵਿਧੀ ਦੇ ਮੁਤਾਬਿਕ, ਅਠਾਹਠ ਤੀਰਥਾਂ ਤੇ ਜਾ ਕੇ ਜੀਵ ਜੰਤ ਦੀਵੇ ਫੁਲ ਆਦਿਕ ਭੇਟਾ ਕਰਕੇ ਤੇਰੀ ਆਰਤੀ ਕਰਦੇ ਹਨ । ਭਾਵ ਲੋਕੀ ਤੈਨੂੰ ਤੇਰੀਆਂ ਦਿਤੀਆਂ ਚੀਜ਼ਾਂ ਅਰਪਨ ਕਰ ਕਰ ਰੀਝਾਉਣਾ ਠੀਕ ਸਮਝਦੇ ਹਨ। ੯. ਪਰੰਤੂ ਰਵਿਦਾਸ ਤੇਰੇ ਨਾਮ ਦੀ ਆਰਤੀ ਸੱਚੀ ਆਰਤੀ ਸਮਝਦਾ ਹੈ। ਹੋਰ ਫੋਕਟ ਆਰਤੀਆਂ ਕੇਵਲ ਜਗਤ ਦਿਖਾਵਾ ਹਨ।

ਹੇ ਭਗਵਾਨ (ਠਾਕਰ) ਜੀ। ਮੈਂ ਤੈਨੂੰ ਤੇਰੇ ਨਾਮ ਦਾ ਹੀ ਭੋਗ ਲੁਵਾਣਾ ਠੀਕ ਜਾਣਿਆ ਹੈ। ਬਾਹਰਲੀ ਮੈਲ ਦੇ ਧੋਨ ਕਰਕੇ ਮਨ ਪਵਿਤਰ ਨਹੀਂ ਹੁੰਦਾ, ਮਨ ਦੇ ਪਵਿਤਰ ਹੋਣ ਤੇ ਲੋਕ ਪ੍ਰਲੋਕ ਵਿਚ ਯਸ ਫੈਲਦਾ ਤੇ ਜੀਵ ਨੀਚਹੁੰ ਊਚ ਹੋ ਜਾਂਦਾ ਹੈ। ਜਿਨਾਂ ਨੇ ਤੈਨੂੰ ਮਨ ਵਿਚ ਰਖਿਆ ਹੈ ਤੂੰ ਉਹਨਾਂ ਦੇ ਹਿਰਦੇ ਵਿਚ ਦਿਨ ਰਾਤ ਵਸਦਾ ਤੇ ਸਭ ਇਛਾਵਾਂ ਪੂਰਨ ਕਰਦਾ ਹੈਂ। ਜੇ ਕਰ ਅੰਦਰ ਸ਼ਰਧਾ (ਸਚਾ ਪਿਆਰ) ਹੋਵੇ ਤਾਂ ਤੂੰ ਵਸ ਹੁੰਦਾ ਹੈ, ਪਰੰਤੂ ਭੇਖੀ ਬ੍ਰਾਹਮਣ ਧਰਮ ਦੀ ਚਾਦਰ ਓੜਕੇ ਪਰਦੇ ਦੇ ਪਿਛੇ ਪਾਪ ਕਮਾਂਦੇ ਹਨ, ਭਾਵ ਹੱਥ ਵਿਚ ਦੀਪਕ ਲੈਕੇ ਅੰਨ੍ਹੇ ਖੂਹਾਂ ਵਿਚ ਛਾਲਾਂ ਮਾਰਦੇ ਹਨ। ਹੇ ਮਾਧਉ ! ਮੈਂ ਤਾਂ ਕੇਵਲ ਹਾਂ ਹੀ ਆਪ ਦਾ ਕਿਸੇ ਨੂੰ ਠਾਕਰਾਂ (ਪੱਥਰਾਂ) ਦਾ ਮਾਨ ਹੈ ਕਿਸੇ ਨੂੰ ਕੁਲ ਦਾ ਮਾਨ ਹੈ ਕਿਸੇ ਨੂੰ ਧਨ ਦਾ। ਕਿਸੇ ਨੂੰ ਵਿਦਵਤਾ ਦਾ ਤਾਂ ਤੇ ਪਰਾਂਨ ਪਤੀ ਜੀਉ ਹੁਣ ਬੰਨੇ ਆਓ ਤੇ ਰਵਿਦਾਸ ਨੂੰ ਕੰਠ ਲਗਾ ਕੇ ਨਿਹਾਲ ਕਰੋ ਤਾਂ ਕਿ ਇਹ ਭੁਲੜ ਜੀਵ ਆਪਣੇ ਕੌਤਕ ਦੇਖ ਕੇ ਸਤਯ ਮਾਰਗ ਤੇ ਲਗ ਜਾਣ। ਮਨ ਦੇ ਅੰਦਰ ਕੁਝ ਸ਼ਕਤੀ ਦੇਖਣ ਤੇ ਵਿਸ਼ਵਾਸ ਆਉਂਦਾ ਹੈ।

## ਠਾਕਰਾਂ ਨੇ ਨਦੀ ਵਿਚੋਂ ਬਾਹਰ ਆਉਣਾ

ਜਦ ਭਗਤ ਜੀ ਨੇ ਇਸ ਪ੍ਰਕਾਰ ਆਪਾ ਭਾਵ ਮਿਟਾ ਕੇ ਸਤਿਨਾਮ ਦੀ ਸਚੀ ਆਰਤੀ ਕੀਤੀ ਤਾਂ ਭਗਵਾਨ ਜੀ ਬੜੇ ਪਰਸੰਨ ਹੋਏ ਉਪਰੰਤ ਰਵਿਦਾਸ ਨੇ ਬੇਨਤੀ ਕੀਤੀ। ਹੇ ਠਾਕਰ ਜੀ ਹੁਣ ਕੰਢੇ ਤੇ ਆ ਕੇ ਦਰਸ਼ਨ ਦੇਵੋ ਤਾ ਕਿ ਇਹਨਾਂ ਪਖੰਡੀ ਤੇ ਭਦਰ ਪੁਰਸ਼ਾਂ ਦਾ ਭਰਮ ਦੂਰ ਹੋਵੇ ਅਤੇ ਆਪ ਦੀ ਮਹਿਮਾਂ ਦੁਨੀਆਂ ਵਿਚ ਸੂਰਜ ਦੀ ਤਰ੍ਹਾਂ ਹੋਰ ਭੀ ਚਮਕ ਉਠੇ। ਆਪ ਦੀ ਮੌਜ ਆਵੇ ਤਾਂ ਸੁਕਿਆਂ ਨੂੰ ਹਰੇ ਕਰਦਿਆਂ ਇਕ ਪਲ ਭੀ ਨਹੀਂ ਲਗਦੀ। ਹੇ ਨਾਥ ! ਮੈਂ ਆਪ ਨੂੰ

ਆਪਣੇ ਮਨ ਚਿਤ ਵਿਚ ਵਸਾਇਆ ਹੈ, ਸੋ ਦਰੋਪਤੀ ਵਾਂਗ ਇਸ ਵੇਲੇ ਲਾਜ ਰਖਕੇ ਨਾਮ ਦੀ ਕੀਰਤੀ ਪਰਚੰਡ ਕਰੋ।

ਪਿਆਰੇ ਭਗਤ ਦੀ ਇਸ ਤਰ੍ਹਾਂ ਬੇਨਤੀ ਸੁਣ ਠਾਕਰ ਮੁਰਗਾਈ ਦੀ ਤਰ੍ਹਾਂ ਜਲ ਤੇ ਤੈਰਦੇ ੨ ਰਵਿਦਾਸ ਜੀ ਦੇ ਕੋਲ ਕੰਢੇ ਤੇ ਆ ਗਏ। ਰਵਿਦਾਸ ਦੀਆਂ ਜੈਆਂ ਨਾਲ ਅਕਾਸ਼ ਗੂੰਜ ਉਠਿਆ। ਰਵਿਦਾਸ ਨੇ ਸਤਿਕਾਰ ਨਾਲ ਠਾਕਰਾਂ ਨੂੰ ਰਸ਼ਮੀ ਰੁਮਾਲਾਂ ਵਿਚ ਲਪੇਟ ਸਿੰਘਾਸਨ ਤੇ ਬਿਠਾਇਆ ਤੇ ਫੇਰ ਵੈਰਾਗ ਵਿਚ ਇਸ ਤਰ੍ਹਾਂ ਨਾਲ ਸ਼ਬਦ ਉਚਾਰਨ ਕਰਨ ਲਗੇ–

ਰਾਗ ਗੋਂਡ ਬਾਣੀ ਰਵਿਦਾਸ ਜੀਉ ਕੀ ਘਰੁ ੨

ੴ ਸਤਿਗੁਰ ਪ੍ਰਸਾਦਿ ॥

੧. ਮੁਕੰਦ ਮੁਕੰਦ ਜਪਹੁ ਸੰਸਾਰ ॥ ਬਿਨੁ ਮੁਕੰਦ ਤਨੁ ਹੋਇ ਅਉਹਾਰ ॥ ੨. ਸੋਈ ਮੁਕੰਦੁ ਮੁਕਤਿ ਕਾ ਦਾਤਾ ॥ ਸੋਈ ਮੁਕੰਦ ਹਮਰਾ ਪਿਤ ਮਾਤਾ ॥ ੧ ॥ ੩. ਜੀਵਤ ਮੁਕੰਦੇ ਮਰਤ ਮੁਕੰਦੇ ॥ ਤਾਕੇ ਸੇਵਕ ਕਉ ਸਦਾ ਅਨੰਦੇ ॥੧॥ ਰਹਾਉ ॥ ੪. ਮੁਕੰਦ ਮੁਕੰਦ ਹਮਾਰੇ ਪ੍ਰਾਨੰ॥ ਜਪਿ ਮੁਕੰਦ ਮਸਤਕਿ ਨੀਸਾਨੰ ॥ ੫. ਸੇਵ ਮੁਕੰਦ ਕਰੈ ਬੈਰਾਗੀ ॥ ਸੋਈ ਮੁਕੰਦੁ ਦੁਰਬਲ ਧਨੁ ਲਾਧੀ ॥ ੨ ॥ ੬. ਏਕੁ ਮੁਕੰਦੁ ਕਰੈ ਉਪਕਾਰੁ ॥ ਹਮਰਾ ਕਹਾ ਕਰੈ ਸੰਸਾਰ ॥ ੭. ਮੇਟੀ ਜਾਤਿ ਹੂਏ ਦਰਬਾਰਿ॥ ਤੁਹੀ ਮੁਕੰਦ ਜੋਗ ਜੁਗਤਾਰਿ ॥੩॥ ੮. ਉਪਜਿਓ ਗਿਆਨੁ ਹੂਆ ਪ੍ਰਗਾਸ ॥ ਕਰਿ ਕਿਰਪਾ ਲੀਨੇ ਕੀਟ ਦਾਸ ॥ ੯. ਕਹੁ ਰਵਿਦਾਸ ਅਬ ਤ੍ਰਿਸਨਾ ਚੂਕੀ ॥ ਜਪਿ ਮੁਕੰਦ ਸੇਵਾ ਤਾਹੂ ਕੀ ॥੪॥੧॥

ਅਰਥ–ਰਵਿਦਾਸ ਜੀ ਸਾਰੇ ਦਰਸ਼ਕਾਂ ਦੇ ਸਾਹਮਣੇ ਰਾਮ ਨਾਮ ਦਾ ਉਪਦੇਸ਼ ਕਰਦੇ ਹਨ–੧. ਐ ਦੁਨੀਆਂ ਦੇ ਭੁਲੜ ਭਰਾਉ ! ਮੁਕੰਦ (ਮੁਕਤੀ ਦੇਣ ਵਾਲਾ) ਦਾ ਜਾਪ ਮਨ ਬਿਰਤੀ ਜੋੜਕੇ ਕਰੋ। ਸਿਮਰਨ ਤੋਂ ਬਗੈਰ ਤੁਹਾਡਾ ਹੀਰਾ ਜਨਮ ਚੁਰਾਸੀ ਲੱਖ ਜੂਨਾਂ ਵਿਚ ਫਿਰ ਕੇ

ਅਉਹਾਰ (ਨਾਸ) ਹੋ ਜਾਵੇਗਾ। ੨. ਕੇਵਲ ਮੁਕਤੀ ਦਾ ਮਾਲਕ ਉਹ ਭਗਵਾਨ ਹੀ ਹੈ। ਉਹ ਈਸ਼ਵਰ ਆਪਣੇ ਪਿਆਰਿਆਂ ਨਾਲ ਮਾਤਾ ਪਿਤਾ ਵਾਲਾ ਪਿਆਰ ਕਰਦਾ ਹੈ ਭਾਵ ਉਹ ਸਾਡਾ ਮਾਤਾ ਪਿਤਾ ਹੈ ਤੇ ਅਸੀਂ ਉਸ ਦੇ ਪੁਤਰ ਹਾਂ। ੩. ਸਾਨੂੰ ਜੀਂਵਦਿਆਂ ਹੀ ਈਸ਼ਵਰ ਦਾ ਜਾਪ ਤੇ ਮਰਨ ਵੇਲੇ ਵੀ ਈਸ਼ਵਰ ਦਾ ਧਿਆਨ ਕਰਨਾ ਚਾਹੀਦਾ ਹੈ। ਉਸਦਾ ਨਾਮ ਜਪਣ ਵਾਲੇ ਸੇਵਕਾਂ ਨੂੰ ਸਦਾ ਅਨੰਦ ਹੀ ਮਿਲਦਾ ਹੈ। ਭਾਵ ਉਹ ਮਾਲਕ ਦੀ ਰਜਾ ਵਿਚ ਅਨੰਦ ਰਹਿੰਦੇ ਹਨ। ਚਿੰਤਾਤੁਰ ਨਹੀਂ ਹੁੰਦੇ। ੪. ਰਾਮ ਨਾਮ ਦਾ ਜਾਪ ਕਰਨਾ ਸਾਡੇ ਪ੍ਰਾਣ ਹਨ। ਰਾਮ ਨਾਮ ਦਾ ਸਿਮਰਨ ਕਰਨ ਨਾਲ ਮਥੇ ਦੇ ਭਾਗ ਚਮਕ ਪੈਂਦੇ ਹਨ। ੫. ਜੋ ਹਿਰਦੇ ਵਿਚ ਵੈਰਾਗ ਧਾਰਨ ਕਰਕ ਪ੍ਰਭੂ ਦੀ ਸੇਵਾ ਕਰਦਾ ਹੈ, ਭਗਵਾਨ ਉਸ ਕਮਜ਼ੋਰ ਤੇ ਕੰਗਾਲ ਜਹੇ ਜੀਵ ਨੂੰ ਨਾਮ ਰੂਪੀ ਖਜਾਨੇ ਦੀ ਖਾਣ ਦੇ ਦੇਂਦਾ ਹੈ। ੬. ਭਗਵਾਨ ਸਾਡੀ ਸਦਾ ਸਹਾਇਤਾ ਕਰਦਾ ਹੈ। ਦੁਨੀਆਂ ਦੇ ਲੋਕ ਸਾਡਾ ਕੀ ਵਿਗਾੜ ਸਕਦੇ ਹਨ। ੭. ਅਸੀਂ ਜਾਤ ਪਾਤ ਦੇ ਭਰਮਾਂ ਨੂੰ ਤੋੜਕੇ ਭਗਵਾਨ ਦੇ ਬੂਹੇ ਦੇ (ਦਰਬਾਰੀ) ਨਿਕਟ ਵਰਤੀ ਸੇਵਾਦਾਰ ਹੋ ਗਏ ਹਾਂ। ਹੇ ਭਗਵਾਨ! ਤੂੰਹੀ ਜੁਗਾਂ ਜੁਗੰਤਰ ਸਾਨੂੰ ਤਾਰਨ ਵਾਲਾ ਹੈਂ। ੮. ਸਾਡੇ ਹਿਰਦੇ ਵਿਚ ਗਿਆਨ ਪੈਦਾ ਹੋਇਆ ਤਾਂ ਉਸਦੇ ਨੂਰ ਦਾ ਪ੍ਰਕਾਸ਼ ਹੋ ਗਿਆ ਤੇ ਭਗਵਾਨ ਨੇ ਕਿਰਪਾ ਕਰਕੇ ਕੀੜੇ ਜਿਹੇ ਗਰੀਬ ਨੂੰ ਆਪਣਾ ਦਾਸ ਬਣਾ ਲਿਆ ਹੈ। ੯. ਰਵਿਦਾਸ ਜੀ ਕਹਿੰਦੇ ਹਨ ਕਿ ਹੁਣ ਸਾਡੇ ਮਨ ਵਿਚ ਸਾਰੀ ਤ੍ਰਿਸ਼ਨਾ ਖਤਮ ਹੋ ਗਈ ਹੈ। ਅਸੀਂ ਕੇਵਲ ਭਗਵਾਨ ਨੂੰ ਹੀ ਜਪਦੇ ਹਾਂ ਤੇ ਉਸੇ ਦੀ ਹੀ ਸੇਵਾ ਕਰਦੇ ਹਾਂ ਭਾਵ ਸਾਨੂੰ ਕਿਸੇ ਦੀ ਵੀ ਮੁਥਾਜੀ ਨਹੀਂ।

## ਰਾਜੇ ਨਾਗਰ ਮਲ ਦੀ ਕਥਾ

ਇਹ ਪਵਿਤ੍ਰ ਕੌਤਕ ਦੇਖਕੇ ਨਿੰਦਕ ਸਾਰੇ ਸ਼ਰਮਿੰਦੇ ਹੋ ਗਏ ਤਾਂ ਰਾਜੇ ਨੇ ਰਵਿਦਾਸ ਨੂੰ ਕਿਹਾ ਏਹ ਬਿਪਰ ਤੁਹਾਡੇ ਸਾਹਮਣੇ ਝੂਠੇ ਹੋ ਗਏ

ਹਨ, ਆਪ ਜੋ ਚਾਹੋ ਏਹਨਾਂ ਨੂੰ ਦੰਡ ਦੇਵੋ। ਮੇਰੇ ਵਲੋਂ ਕੋਈ ਇਤਰਾਜ਼ ਨਹੀਂ ਹੋਵੇਗਾ। ਤਦ ਰਵਿਦਾਸ ਨੇ ਕਿਹਾ ਏਹ ਮੂਰਖ ਹਨ । ਮੂਰਖ ਤੇ ਗੁਸਾ ਕਰਨ ਵਾਲਾ ਭੀ ਮੂਰਖ ਗਿਣਿਆ ਜਾਂਦਾ ਹੈ। ਈਸ਼ਵਰ ਦੀ ਪੂਜਾ ਕਰਨ ਦਾ ਸਭ ਕੌਮਾਂ ਨੂੰ ਇਕੋ ਜਿਹਾ ਹੱਕ ਹੈ। ਏਹਨਾਂ ਵਿਪਰਾਂ ਨੂੰ ਜਾਤ ਪਾਤ ਦਾ ਹੰਕਾਰ ਹੈ। ਪਰੰਤੂ ਭਗਵਾਨ ਦੇ ਘਰ ਵਿਚ ਸਾਰੇ ਇਕੋ ਜਿਹੇ ਹਨ। ਦਰਗਾਹ ਵਿਚ ਕੁਲਾਂ ਤੇ ਨਹੀਂ, ਸਗੋਂ ਕਰਮਾਂ ਤੇ ਫੈਸਲੇ ਹੋਣੇ ਹਨ ਇਹਨਾਂ ਪੰਡਤਾਂ ਨੂੰ ਸਭ ਤੋਂ ਵੱਡੀ ਸਜਾ ਏਹੋ ਹੈ ਕਿ ਅਗੋਂ ਨੂੰ ਸਾਡੇ ਪੂਜਾ ਪਾਠ ਵਿਚ ਵਿਘਨ ਨਾ ਪਾਉਣ। ਸਮਾਂ ਆ ਗਿਆ ਹੈ ਜਦ ਕਿ ਏਹਨਾਂ ਦੀ ਕੌਡੀ ਦੀ ਕਦਰ ਨਹੀਂ ਰਹੇਗੀ । ਧਰਮ ਦੇ ਰਾਖੇ ਬਣਨ ਵਾਲੇ ਚੋਕੀਦਾਰ ਤੇ ਚਪੜਾਸੀਆਂ ਦੇ ਕੰਮ ਕਰਿਆ ਕਰਨਗੇ।

ਰਵਿਦਾਸ ਦੀ ਏਹ ਸਿਖਸ਼ਾ ਸੁਣ ਕੇ ਰਾਜਾ ਨਾਗਰ ਮਲ ਚਰਨਾਂ ਤੇ ਡਿਗ ਪਿਆ ਤੇ ਹੱਥ ਜੋੜ ਕੇ ਬੇਨਤੀ ਕੀਤੀ ਹੇਨਾਥ! ਮੇਰੀ ਅਵਗਿਆ ਖਿਮਾ ਕਰੋ ਅਤੇ ਨਾਮ ਦਾ ਦਾਨ ਬਖਸ਼ ਕੇ ਜਨਮ ਮਰਨ ਦੇ ਗੇੜ ਤੋਂ ਬਚਾ ਲਓ। ਆਪ ਭਗਵਾਨ ਦਾ ਸੱਚਾ ਸਵਰੂਪ ਹੋ ਏਹ ਧਰਮ ਦੀ ਦੀ ਚਾਦਰ ਓਢਕੇ ਭੋਲੇ ਭਗਤਾਂ ਨੂੰ ਠਗਣ ਵਾਲੇ ਲੋਕ ਹਨ, ਕਰਮ ਕਾਂਡ ਦੇ ਸੰਗਲਾਂ ਵਿਚ ਜੀਵਾਂ ਨੂੰ ਬੰਨ੍ਹ ਰਹੇ ਹਨ, ਪਰੰਤੂ ਹੁਣ ਈਸ਼ਵਰ ਗੁਲਾਮਾਂ ਦੇ ਬੰਧਨ ਕਟਣ ਲਈ ਤੁਹਾਡੇ ਸਰੀਰ ਵਿਚ ਪ੍ਰਗਟ ਹੋਇਆ ਹੈ । ਹੇ ਨਾਥ! ਜਿਵੇਂ ਜਾਣਦੇ ਹੋ ਭਵਜਲ ਤੋਂ ਬਚਾ ਲਓ। ਰਾਜੇ ਦਾ ਇਉਂ ਹਾੜਾ ਸੁਣ ਰਵਿਦਾਸ ਭਗਤ ਜੀ ਦਿਆਲ ਹੋਏ ਤੇ ਗੁਰਮੰਤ੍ਰ ਦੇ ਆਪਣਾ ਸਿੱਖ ਬਣਾ ਲਿਆ । ਫੇਰ ਰਾਣੀਆਂ ਅਤੇ ਗੋਲੀਆਂ ਆਦਿਕ ਸਾਰਾ ਪ੍ਰਵਾਰ ਨਾਮ ਦਾਨ ਲਕੇ ਤ੍ਰਿਪਤ ਹੋਇਆ। ਉਪਰੰਤ ਰਵਿਦਾਸ ਨੇ ਸਾਰੀ ਸਗਤ ਨੂੰ ਨਾਮ ਦਾਨ ਦੀ ਜੁਗਤੀ ਦੱਸ ਕੇ ਇਕ ਸ਼ਬਦ ਦੁਆਰਾ ਉਪਦੇਸ਼ ਦਿੱਤਾ।

## ਰਾਗੁ ਸੂਹੀ ਬਾਣੀ ਸ੍ਰੀ ਰਵਿਦਾਸ ਜੀਉ ਕੀ

੧. ਜੋ ਦਿਨ ਆਵਹਿ ਸੋ ਦਿਨ ਜਾਹੀ ॥ ਕਰਨਾ ਕੂਚੁ ਰਹਨੁ ਥਿਰੁ ਨਾਹੀ ॥ ੨. ਸੰਗੁ ਚਲਤ ਹੈ ਹਮ ਭੀ ਚਲਨਾ ॥ ਦੂਰਿ ਗਵਨੁ ਸਿਰ ਊਪਰਿ ਮਰਨਾ ॥੧॥ ੩. ਕਿਆ ਤੂ ਸੋਇਆ ਜਾਗੁ ਇਆਨਾ ॥ ਤੈ ਜੀਵਨੁ ਜਗਿ ਸਚੁ ਕਰਿ ਜਾਨਾ ॥੧॥ ਰਹਾਉ ॥ ੪. ਜਿਨਿ ਜੀਉ ਦੀਆ ਸੁ ਰਿਜਕੁ ਅੰਬਰਾਵੈ ॥ ਸਭ ਘਟ ਭੀਤਰਿ ਹਾਟੁ ਚਲਾਵੈ ॥ ੫. ਕਰਿ ਬੰਦਿਗੀ ਛਾਡਿ ਮੈ ਮੇਰਾ ॥ ਹਿਰਦੈ ਨਾਮੁ ਸਮ੍ਹਾਰਿ ਸਵੇਰਾ ॥ ੨ ॥ ੬. ਜਨਮੁ ਸਿਰਾਨੋ ਪੰਥੁ ਨ ਸਵਾਰਾ॥ਸਾਂਝ ਪਰੀ ਦਹਦਿਸ ਅੰਧਿਆਰਾ ॥ ੭. ਕਹਿ ਰਵਿਦਾਸ ਨਿਦਾਨਿ ਦਿਵਾਨੇ ॥ ਚੇਤਸਿ ਨਾਹੀ ਦੁਨੀਆ ਫਨ ਖਾਨੇ ॥ ੩ ॥ ੨ ॥

ਅਰਥ–੧. ਹੇ ਰਾਜਨ ਜੋ ਦਿਨ ਆਉਂਦਾ ਹੈ ਸੋ ਲੰਘ ਜਾਂਦਾ ਹੈ। ਭਾਵ ਫੇਰ ਨਹੀਂ ਆਉਣਾ ਤਿਵੇਂ ਅਸਾਂ ਕੂਚ ਕਰਨਾ ਹੈ ਹਮੇਸ਼ਾਂ ਏਥੇ ਨਹੀਂ ਰਹਿਣਾ। ੨. ਜਿਵੇਂ ਸਾਡੀ ਸਾਥੀ ਜਾ ਰਹੇ ਹਨ ਇਵੇਂ ਅਸੀਂ ਭੀ ਚਲਨਾ ਹੈ । ਅਗੇ ਜਿਸ ਮੌਤ ਦੇ ਰਸਤੇ ਨੂੰ ਅਸੀਂ ਦੂਰ ਸਮਝਦੇ ਸਾਂ ਉਹ ਹੁਣ ਮੌਤ ਦਾ ਮਾਰੂ ਸਿਰ ਤੇ ਵਜ ਪਿਆ ਹੈ । ੩. ਹੇ ਜੀਵ ! ਤੂੰ ਇੰਞਾਣਿਆਂ ਦੀ ਤਰ੍ਹਾਂ ਕਿਉਂ ਸੁਤਾ ਪਿਆ ਹੈਂ, ਹੁਣ ਜਾਗਣ ਦੀ ਲੋੜ ਹੈ। ੪. ਤੂੰ ਚਾਰ ਦਿਨ ਦੇ ਝੂਠੇ ਜੀਵਨ ਨੂੰ ਸੱਚਾ ਜਾਣ ਕਰ ਗਾਫਿਲ ਹੋ ਗਿਆ ਹੈਂ। ੫. ਜਿਸ ਕਰਤਾਰ ਨੇ ਤੈਨੂੰ ਸਰੀਰ ਦੇ ਕੇ ਵਿਚ ਜਾਊ (ਜਾਨ) ਪਾਇਆ ਹੈ। ਉਹੋ ਹੀ ਤੈਨੂੰ ਰੋਜ਼ੀ ਦੇ ਰਿਹਾ ਹੈ। ਹਰੇਕ ਜੀਵ ਦੇ ਹਿਰਦੇ ਵਿਚ ਈਸ਼ਵਰ ਬਾਣੀਏਂ ਦੀ ਤਰ੍ਹਾਂ ਹਟ ਖੋਹਲ ਕੇ ਕੰਮ ਚਲਾ ਰਿਹਾ ਹੈ। (ਜਬ ਦਾਤ ਨਾ ਦੇ ਤਬ ਦੂਧ ਦੀਊ, ਅਬ ਦਾਂਤ ਦੀਏ ਕਿਆ ਅੰਨ ਨ ਦੈ ਹੈ) ਤਾਂ ਤੇ ਹੇ ਜੀਵ ! ਉਸ ਸਿਰਜਨਹਾਰ ਕਰਤਾਰ ਦੀ ਭਗਤੀ ਕਰ ਤੇ ਹੰਕਾਰ ਛੱਡ ਦੇਹ ਅਤੇ ਰੋਜ ਸਿਮਰਨ ਕਰਿਆ ਕਰ

ਅਜੇ ਤੇਰੀ ਉਮਰ ਦਾ ਸਮਾਂ ਬਾਕੀ ਹੈ । ਏਹ ਵਕਤ ਬੀਤ ਗਿਆ ਫੇਰ ਹਥ ਨਹੀਂ ਆਉਣਾ । ੭. ਤੇਰਾ ਕੀਮਤੀ ਹੀਰਾ ਜਨਮ ਐਵੇਂ ਹੀ ਬੀਤ ਰਿਹਾ ਹੈ। ਪਰ ਤੂੰ ਆਪਣਾ ਪਰਲੋਕ ਦਾ ਰਸਤਾ ਨਹੀਂ ਸਵਾਰਿਆ ਹੁਣ ਬੁਢੇਪੇ ਦੀ ਸੰਧਿਆ ਹੋ ਗਈ ਤੇ ਦਸਾਂ ਹੀ ਦਿਸ਼ਾਂ ਵਲ ਮੌਤ ਦਾ ਘਰ ਅੰਧਕਾਰ (ਹਨੇਰਾ) ਪੈ ਰਿਹਾ ਹੈ । ਰਵਿਦਾਸ ਜੀ ਕਹਿੰਦੇ ਹਨ–ਹੇ ਇੰਜਾਣੇ ਤੇ ਮੂਰਖ ਲੋਕੋ ਭਗਵਾਨ ਦਾ ਸਿਮਰਨ ਕਿਉਂ ਨਹੀਂ ਕਰਦੇ ਇਹ ਦੁਨੀਆਂ ਫਨਾਹ ਦਾ ਮਕਾਨ ਹੈ। ਪੁਨਾ–

ਰਾਗੁ ਸੂਹੀ ਬਾਣੀ ਰਵਿਦਾਸ ਜੀਉ ਕੀ

੧. ਊਚੇ ਮੰਦਰ ਸਾਲ ਰਸੋਈ॥ਏਕ ਘਰੀ ਫੁਨਿ ਰਹਨੁ ਨ ਹੋਈ॥੧॥ ੨. ਇਹੁ ਤਨੁ ਐਸਾ ਜੈਸੇ ਘਾਸਕੀ ਟਾਟੀ॥ਜਲਿ ਗਇਓ ਘਾਸੁ ਰਲਿ ਗਇਓ ਮਾਟੀ ॥ ੧ ॥ ਰਹਾਉ ॥ ੩. ਭਾਈ ਬੰਧ ਕੁਟੰਬ ਸਹੇਰਾ ॥ ਓਇ ਭੀ ਲਾਗੇ ਕਾਢੁ ਸਵੇਰਾ ॥੨॥ ੪. ਘਰ ਕੀ ਨਾਰਿ ਉਰਹਿ ਤਨ ਲਾਗੀ ॥ ਉਹ ਤਉ ਭੂਤੁ ਭੂਤੁ ਕਰਿ ਭਾਗੀ ॥ ੩ ॥ ੫. ਕਹਿ ਰਵਿਦਾਸ ਸਭੈ ਜਗੁ ਲੂਟਿਆ ॥ ਹਮ ਤਉ ਏਕ ਰਾਮੁ ਕਹਿ ਛੂਟਿਆ ॥ ੪ ॥ ੩ ॥

ਅਰਥ–੧. ਉਚੇ ਮਹਲ ਸੋਹਣੇ ਰਸੋਈ ਖਾਨੇ, ਅੰਤ ਦੇ ਵੇਲੇ ਏਹਨਾਂ ਵਿਚ ਇਕ ਘੜੀ ਵੀ ਨਹੀਂ ਰਹਿਣਾ ਮਿਲਣਾ। ੨. ਪੰਚ ਭੂਤਕ ਸਰੀਰੀ ਮੌਤ ਰੂਪੀ ਅੱਗ ਦੇ ਅੱਗੇ ਸੁਕੇ ਹੋਏ ਘਾਹ ਦੀ ਪੰਡ ਵਾਂਗ ਹੈ। ਜਦੋਂ ਸਾਹ ਸੜ ਜਾਂਦਾ ਹੈ ਤਾਂ ਸਵਾਹ ਮਿਟੀ ਨਾਲ ਰਲ ਜਾਂਦੀ ਹੈ। ੩. ਪ੍ਰਾਣ ਨਿਕਲ ਜਾਣ ਤੇ ਭਰਾ ਰਿਸ਼ਤੇਦਾਰ, ਦੋਸਤ, ਪ੍ਰਵਾਰ ਦੇ ਜੀਅ ਸਾਰੇ ਇਹੋ ਕਹਿੰਦੇ ਹਨ ਕਿ ਛੇਤੀ੨ ਕਢੋ ਨਹੀਂ ਤਾਂ ਮੁਰਦਾ ਖਰਾਬ ਹੋ ਜਾਵੇਗਾ। ਭਾਵ ਦੇਰ ਹੋ ਜਾਵੇਗੀ, ਛੇਤੀ ਦਿਨ ਹੁੰਦੇ ੨ ਸਸਕਾਰ ਕਰ ਲਵੋ। ੪. ਘਰ ਵਾਲੀ ਇਸਤ੍ਰੀ ਜੇਹੜੀ ਜੀਵਨ ਦੀ ਸਾਥਨ ਹੁੰਦੀ ਹੈ।

ਉਹ ਵੀ ਭੂਤ ਪਰੇਤ ਕਹਿ ਕਹਿ ਪਿਛਾਂਹ ਹਟ ਜਾਂਦੀ ਹੈ।ਪ. ਰਵਿਦਾਸ ਜੀ ਕਹਿੰਦੇ ਹਨ ਕਿ ਅਗਿਆਨਤਾ ਨੇ ਸਾਰੇ ਸੰਸਾਰ ਨੂੰ ਲੁਟ ਲਿਆ ਹੈ ਪਰੰਤੂ ਅਸੀਂ ਇਕ ਰਾਮ ਦੇ ਨਾਮ ਦਾ ਸਿਮਰਨ ਕਰਕੇ ਪੰਜਾਂ ਡਾਕੂਆਂ ਦੇ ਪੰਜੇ ਤੋਂ ਛੁਟ ਗਏ ਹਾਂ। ਤਾਂ ਤੇ ਹੇ ਰਾਜਨ ਸੇਵਾ ਸਿਮਰਨ ਦਾ ਸਮਾਂ ਹੁਣੇ ਹੀ ਹੈ ਫਿਰ ਇਹ ਵੇਲਾ ਹਥ ਨਹੀਂ ਆਉਣਾ।

## ਰਵਿਦਾਸ ਜੀ ਨੇ ਕਾਂਸ਼ੀ ਵਾਪਸ ਆਉਣਾ

ਇਸ ਪ੍ਰਕਾਰ ਅਨੇਕਾਂ ਭੁਲੜ ਮੂਰਖਾਂ ਨੂੰ ਨਾਮ ਦਾਨ ਦੇਕੇ ਭਵਜਲ ਵਿਚੋਂ ਪਾਰ ਕੀਤਾ। ਰਾਜਾ ਨਾਗਰ ਮਲ ਸਮੇਤ ਪਰਵਾਰ ਸਿੱਖ ਬਣ ਗਿਆ। ਰਾਜੇ ਦੀ ਸ਼ਰਧਾ ਵੇਖਕੇ ਕਈ ਬ੍ਰਾਹਮਣ ਵੀ ਚਰਨੀਂ ਡਿਗੇ ਤੇ ਨਾਮ ਦਾਨ ਲਿਆ। ਇਹ ਕੌਤਕ ੧੫੨੧ ਬਿਕ੍ਰਮੀ ਨੂੰ ਹੋਇਆ, ਰਵਿਦਾਸ ਜੀ ਦੀ ਆਯੂ ਉਦੋਂ ਪੰਜਾਹ ਸਾਲ ਦੀ ਸੀ। ਆਪ ਦੁਖੀ ਜੀਵਾਂ ਨੂੰ ਨਾਮ ਦਾਨ ਦੇਕੇ ਸੰਗਤ ਸਮੇਤ ਵਾਪਸ ਕਾਂਸ਼ੀਪੁਰੀ ਵਿਚ ਪੁਜੇ, ਸਾਰਾ ਸ਼ਹਿਰ ਹੁਮ ਹੁਮਾ ਕੇ ਦਰਸ਼ਨਾਂ ਨੂੰ ਆਇਆ। ਚੁਮਾਰ ਬਰਾਦਰੀ ਵੀ ਬਾਬੇ ਜੀ ਦੇ ਚਰਨ ਪੂਜਣ ਨੂੰ ਆਈ। ਹੋਰ ਸਾਰੇ ਸ਼ਹਿਰ ਤੇ ਇਲਾਕੇ ਦੇ ਸਿਖ ਸੇਵਕ ਵੀ ਦੌੜੇ ਆਏ। ਰਵਿਦਾਸ ਜੀ ਨੇ ਸਾਰੇ ਨਾਗਰ ਮਲ ਦੀ ਭੇਟਾ ਦਾ ਲੰਗਰ ਲੁਆ ਦਿਤਾ। ਹਲਵਾਈਆਂ ਨੂੰ ਸੱਦਕੇ ਕੜਾਹ ਪੂਰੀ, ਦਹੀਂ ਭਲੇ ਆਦਿਕ ਭੋਜਨ ਸੰਗਤ ਨੂੰ ਵਰਤਾਇਆ ਗਿਆ, ਚਾਰੋਂ ਵਰਨ ਦੇ ਲੋਕ ਭਗਤ ਰਵਿਦਾਸ ਜੀ ਨੂੰ ਭਗਵਾਨ ਦਾ ਰੂਪ ਜਾਣਕੇ ਮੰਨਣ ਲਗੇ। ਗਵੱਈਏ, ਕਵੀਸ਼ਰ, ਭੱਟ ਡੂਮ ਆਦਿ ਆਪ ਦੀ ਮਹਿਮਾਂ ਦੀਆਂ ਵਾਰਾਂ ਜੋੜਕੇ ਸੁਨੌਣ ਲਗੇ। ਭਗਤ ਰਵਿਦਾਸ ਜੀ ਪਲੰਘ ਤੇ ਬੈਠੇ ਸਿਖਾਂ ਦੇ ਵਿਚਾਲੇ ਇਸਤਰ੍ਹਾਂ ਸੁਭਾਇਮਾਨ ਹੋ ਰਹੇ ਸਨ ਜਿਵੇਂ ਤਾਰਿਆਂ ਦੀ ਸਭਾ ਵਿਚ ਚੰਦ੍ਰਮਾਂ ਸ਼ੋਭਾ ਪਾਉਂਦਾ ਹੈ।

## ਬਾਜੀਗਰਾਂ ਨੇ ਬਾਜੀ ਪਾਉਣੀ

ਏਦਾਂ ਖਲਕਤ ਦੀ ਆਵਾਜਾਈ ਤੇ ਰਵਿਦਾਸ ਜੀ ਦੀ ਸੋਭਾ ਸੁਣ

ਗਰ ਭੀ ਆਪਣਾ ਤਮਾਸ਼ਾ ਦਿਖਾਕੇ ਪੈਸੇ ਕਮਾਣ ਦੇ ਲਾਲਚ ਨਾਲ ਪੁਰੀ ਵਿਚ ਆਏ। ਅੱਡੇ ਤੋਂ ਕੁਝ ਦੂਰ ਇਕ ਖੁਲੇ ਮੈਦਾਨ ਵਿਚ ਵੰਝ ਕੇ ਬਾਜੀ ਪਾਉਣੀ ਸ਼ੁਰੂ ਕਰ ਦਿਤੀ, ਢੋਲ ਦੀ ਆਵਾਜ਼ ਸੁਣਕੇ ਮੈਦਾਨ ਬੇਅੰਤ ਲੋਕ ਜੁੜ ਗਏ। ਪੁਠੀਆਂ ਸਿਧੀਆਂ ਛਾਲਾਂ ਨਾਲ ਲੋਕਾਂ ਨੂੰ ਖੁਸ਼ ਕੀਤਾ ਕਿ ਮਾਇਆ ਦਾ ਮੀਂਹ ਵੱਸਣ ਲੱਗ ਪਿਆ, ਬ੍ਰਾਹਮਣਾਂ ਰ ਸ਼ਰਾਰਤੀ ਬੰਦਿਆਂ ਨੇ ਰਲਕੇ ਸਲਾਹ ਕੀਤੀ ਪਈ ਰਵਿਦਾਸ ਤ ਜੀ ਨੂੰ ਬਾਜੀ ਦਿਖਾਣ ਵਾਸਤੇ ਲਿਆਈਏ ਜੇ ਪੈਸੇ ਚੰਗੇ ਗੇ ਤਾਂ ਸ਼ੋਭਾ ਸਾਰੇ ਸ਼ਹਿਰ ਦੀ ਹੋਵੇਗੀ ਤੇ ਜੇ ਰੁਪੈ ਨਾ ਦੇਣਗੇ ਤਾਂ ਇਹ ਪਿੰਡਤ ਨਿੰਦਾ ਕਰਿਆ ਕਰਨਗੇ। ਇਸ ਤਰਾਂ ਨਾਲ ਵਿਚਾਰ ਕਰਕੇ ਟੋਲਾ ਰਵਿਦਾਸ ਜੀ ਦੇ ਪਾਸ ਆਇਆ ਤੇ ਤਮਾਸ਼ੇ ਵਾਲੇ ਮੈਦਾਨ ਦੀ ਦੇਖਣ ਲਈ ਨਾਲ ਲੈ ਗਿਆ । ਜਦ ਭਗਤ ਜੀ ਅਖਾੜੇ ਵਿਚ ਕੇ ਬੈਠੇ ਤਾਂ 'ਧੰਨ ਰਵਿਦਾਸ ਧੰਨ ਰਵਿਦਾਸ' ਦੀ ਧੁਨੀ ਨਾਲ ਅਕਾਸ਼ ਪਿਆ। ਬਾਜੀਗਰ ਨੇ ਉਚੀ ਉਚੀ ਜੈਆਂ ਬੋਲ ਸਿਫਤਾਂ ਕੀਤੀਆਂ। ਇਕ ਬਾਜੀਗਰ ਥਾਲੀ ਲੈਕੇ ਸਾਰਿਆਂ ਦੇ ਅਗੇ ਲਗਾ । ਜਦ ਲੀ ਵਾਲਾ ਰਵਿਦਾਸ ਜੀ ਦੇ ਸਾਹਮਣੇ ਆਇਆ ਤਾਂ ਆਪ ਨੇ ਕੁਝ ਰਾਂ ਥਾਲੀ ਵਿਚ ਪਾਈਆਂ, ਇਹ ਦੇਖਕੇ ਵੰਝ ਤੇ ਖੇਲਣ ਵਾਲਾ ਖਿਲਾੜੀ ਜੀ ੨ ਸਿਫਤਾਂ ਕਰਨ ਲੱਗਾ । ਸ੍ਰੀ ਰਵਿਦਾਸ ਜੀ ਨੇ ਮਾਇਆ ਦੇ ਾਰੀਆਂ ਦਾ ਇਹ ਕੌਤਕ ਦੇਖ ਇਹ ਸ਼ਬਦ ਉਚਾਰਨ ਕੀਤਾ—

### ਆਸਾ ਬਾਣੀ ਸ੍ਰੀ ਰਵਿਦਾਸ ਜੀਉ ਕੀ

੧. ਮਾਟੀ ਕੋ ਪੁਤਰਾ ਕੈਸੇ ਨਚਤੁ ਹੈ ॥ ਦੇਖੈ ਦੇਖੈ ਸੁਨੈ ਬੋਲੈ ਦਉਰਿਓ ਫਿਰਤੁ ਹੈ ॥ ੧ ॥ ਰਹਾਉ ॥ ੨. ਜਬ ਕਛੁ ਪਾਵੈ ਤਬ ਗਰਬੁ ਕਰਤੁ ਹੈ ॥ ਮਾਇਆ ਗਈ ਤਬ ਰੋਵਨੁ ਲਗਤੁ ਹੈ ॥੧॥ ੩. ਮਨ ਬਚ ਕ੍ਰਮ ਰਸ ਕਸਹਿ ਲੁਭਾਨਾ ॥ ਬਿਨਸਿ

ਗਇਆ ਜਾਇ ਕਹੂੰ ਸਮਾਨਾ ॥ ੨॥ ੪. ਕਹਿ
ਰਵਿਦਾਸ ਬਾਜੀ ਜਗੁ ਭਾਈ ॥ ਬਾਜੀਗਰ ਸਉ ਮੋੁਹਿ
ਪ੍ਰੀਤਿ ਬਨਿਆਈ ॥ ੩ ॥ ੬ ॥

ਅਰਥ–ਬਾਜੀਗਰਾਂ ਦੀ ਹਥਨਾਟਿਕ ਵੇਖ ਕੇ ਭਗਤ ਜੀ ਜੀਵਾਂ ਪ੍ਰਤੀ ਉਪਦੇਸ਼ ਦਿੰਦੇ ਹਨ ਤੇ ਉਹਨਾਂ ਹਾਵ ਭਾਵ ਦੀ ਕਲੀ ਖੋਹਲ ਕੇ ਲੋਕਾਂ ਨੂੰ ਦਸਦੇ ਹਨ ਅਤੇ ਈਸ਼ਵਰ ਨੂੰ ਬਾਜੀਗਰ ਦੇਖਾ ਕਿ ਜਗਤ ਦੀ ਖੇਡ ਦਾ ਵਰਨਣ ਕਰਦੇ ਹਨ ।

੧. ਪੰਜਾਂ ਤਤਾਂ ਦੀ ਮਿਟੀ ਦਾ ਪੁਤਲਾ ਕੈਸੇ ਢੰਗ ਨਾਲ ਨਚਦਾ ਹੈ ਕੰਨਾਂ ਨਾਲ ਸੁਣਦਾ ਹੈ, ਜ਼ਬਾਨ ਨਾਲ ਬੋਲਦਾ ਹੈ, ਅੱਖਾਂ ਨਾਲ ਵੇਖਦਾ ਹੈ, ਪੈਰਾਂ ਨਾਲ ਨਸਿਆ ਫਿਰਦਾ ਹੈ। ਜਦੋਂ ਕੁਝ ਖਟੇ ਤਾਂ ਖੁਸ਼ੀ ਵਿਚ ਫੁਲਿਆ ਨਹੀਂ ਸਮਾਂਦਾ, ਭਾਵ ਹੰਕਾਰ ਕਰਦਾ ਹੈ ਤੇ ਜਦੋਂ ਹਥੋਂ ਕੁਝ ਨਿਕਲ ਜਾਵੇ ਭਾਵ ਕੁਝ ਨਾ ਮਿਲੇ ਤਾਂ ਰੋਣ ਲਗ ਜਾਂਦਾ ਹੈ। ੩. ਮਨ ਕਰਕੇ ਬਾਣੀ ਕਰਕੇ ਅਰਥਾਤ ਤਨੋ ਮਨੋ ਹੋਕੇ ਦੁਨਿਆਵੀ ਰਸਾਂ ਕਸਾਂ ਵਿਚ ਲਿਪਟਿਆ ਹੋਇਆ ਹੈ ਤੇ ਜਦੋਂ ਸਰੀਰ ਪ੍ਰਾਣ ਨਿਕਲ ਜਾਣ ਤਾਂ ਕਿਤੋਂ ਦਾ ਕਿਤੇ, ਭਾਵ ਜੂਨਾਂ ਵਿਚ ਜਾ ਪੈਂਦਾ ਹੈ। ੪. ਰਵਿਦਾਸ ਭਗਤ ਜੀ ਕਹਿੰਦੇ ਹਨ ਕਿ ਇਹ ਸੰਸਾਰ ਇਕ ਬਾਜੀ ਹੈ ਤੇ ਭਗਵਾਨ 'ਬਾਜੀਗਰ' ਹੈ। ਇਸ ਲਈ ਅਦਭੁਤ ਖੇਡਾਂ ਵਾਲੇ ਖਿਡਾਰੀ ਨਾਲ ਮੇਰੀ ਪ੍ਰੀਤ ਲਗੀ ਹੋਈ ਹੈ ਤੇ ਮੈਂ ਉਸ ਦੀਆਂ ਕੁਦਰਤਾਂ ਦੇ ਨਜ਼ਾਰੇ ਵੇਖ-੨ ਖੁਸ਼ ਹੋ ਰਿਹਾ ਹਾਂ।

ਰਵਿਦਾਸ ਭਗਤ ਜੀ ਤੋਂ ਇਸ ਭਾਂਤ ਉਪਦੇਸ਼ ਸੁਣ ਬੇਅੰਤ ਲੋਕ ਸੇਵਕ ਬਣ ਗਏ। ਬਾਜੀਗਰਾਂ ਨੇ ਭੀ ਨਾਮ ਦਾਨ ਪਾ ਕਰ ਸ਼ਾਂਤੀ ਹਾਸਲ ਕੀਤੀ ਕੌਡੀ ਕੌਡੀ ਵਾਸਤੇ ਟਾਹਰਾਂ ਲਾਉਣ ਵਾਲੇ ਸਿਮਰਨ ਰੂਪੀ ਧਨ ਦੇ ਧਨੀ ਬਣੇ। ਬ੍ਰਾਹਮਣ ਤੇ ਈਰਖਈ ਅਸ਼ਰਫੀਆਂ ਦਾ ਦਾਨ ਵੇਖ ਅਸ਼ਕ ਕਰਨ ਲਗ ਪਏ। ਤਮਾਮ ਦਰਸ਼ਕ ਜਗਤ ਦੀ ਪੰਜ ਕੂਤਕ ਖੇਡ ਨੂੰ ਝੂਠੀ ਜਾਨ ਕੁਦਰਤਾਂ ਦੇ ਕਾਦਰ ਨਾਲ ਜੁੜਨ

ਦੀਆਂ ਜੁਗਤਾਂ ਪੁਛਣ ਲਗੇ। ਭਗਤ ਜੀ ਨੇ ਜਿਨ੍ਹਾਂ ਜਿਨ੍ਹਾਂ ਦਾ ਸੱਚਾ ਪ੍ਰੇਮ ਦੇਖਿਆ ਤਿਨ੍ਹਾਂ ਨੂੰ ਆਪਣੀ ਚਰਨੀਂ ਲਾਕੇ ਸਚੇ ਜੋਗ ਦੀ ਵਿਧੀ ਦਸੀ ਤੇ ਆਵਾਗਉਣ ਤੋਂ ਬਚਨ ਦਾ ਉਪਦੇਸ਼ ਦਿਤਾ। ਸੋ ਬਾਜੀ ਖਤਮ ਹੋਣ ਤੇ ਤਮਾਸ਼ਬੀਨ ਆਪੋ ਆਪਣੇ ਘਰਾਂ ਨੂੰ ਚਲੇ ਗਏ ਤੇ ਭਗਤ ਜੀ ਆਪਣੀ ਦੁਕਾਨ ਤੇ ਆ ਕੇ ਗਰੀਬਾਂ ਦੀ ਸੇਵਾ ਕਰਨ ਲਈ ਬੈਠ ਗਏ। ਰਵਿਦਾਸ ਜੀ ਦੀ ਠਾਕਰ ਤਾਰਨ ਦੀ ਚਰਚਾ ਨੇ ਐਸਾ ਸੁਧਾਰ ਕੀਤਾ ਕਿ ਬੁਤਾਂ (ਮੂਰਤੀਆਂ) ਨੂੰ ਪੂਜਣ ਵਾਲੇ ਲੱਖਾਂ ਲੋਕ ਬੁਤ ਪੂਜਾ ਦਾ ਤਿਆਗਣ ਕਰ ਇਕ ਅਕਾਲ ਸੇਵੀ ਬਣੇ।

## ਕਥਾ ਰਾਣੀ ਝਾਲਾ ਬਾਈ ਜੀ ਦੀ

ਚਤੌੜ ਗੜ੍ਹ ਦੇ ਰਾਜੇ ਚੰਦਰ ਹਾਂਸ ਦੀ ਰਾਣੀ ਝਾਲਾ ਬਾਈ ਸੀ, ਇਸ ਦੇ ਰਿਦੇ ਵਿਚ ਈਸ਼ਵਰ ਪ੍ਰਾਪਤੀ ਦੀ ਧੁਨ ਲੱਗੀ ਹੋਈ ਸੀ। ਆਪਣੇ ਨਾਲ ਪੰਜ ਸੱਤ ਬ੍ਰਾਹਮਣ ਸੇਵਾਦਾਰ ਰਖ ਗੰਗਾ ਆਦਿ ਅਠਾਹਠ ਤੀਰਥਾਂ ਦੀ ਯਾਤਰਾ ਕੀਤੀ, ਸੰਨਿਆਸੀ ਉਦਾਸੀ ਆਦਿਕ ਅਨੇਕ ਮਤ ਪਰਖ ਵੇਖੇ ਪਰੰਤੂ ਮਨ ਨੂੰ ਸ਼ਾਂਤੀ ਨਾ ਆਈ। ਹਿਰਦੇ ਵਿਚ ਸਚੇ ਗੁਰੂ ਦੇ ਦਰਸ਼ਨ ਕਰਨ ਦੀ ਸ਼ਰਧਾ ਸੀ, ਸੋ ਪੂਰਨ ਗੁਰੂ ਦੇ ਨਾ ਮਿਲਣ ਤੇ ਵੀ ਲਗਾਤਾਰ ਵਧਦੀ ਹੀ ਗਈ। ਜਦੋਂ ਇਸ ਨੇ ਨਦੀ ਤੇ ਠਾਕਰ ਤਾਰਨ ਦੀ ਰਵਿਦਾਸ ਭਗਤੀ ਜੀ ਵਾਲੀ ਕਥਾ ਸੁਣੀ ਤਾਂ ਮਨ ਵਿਚ ਚਰਨ ਪਰਸਨ ਦੀ ਚਾਹ ਜਾਗੀ। ਆਪਣੇ ਪਤੀ ਦੇਵ ਤੋਂ ਆਗਿਆ ਲੈ ਕੇ ਨੌਕਰਾਂ ਸਮੇਤ ਚਤੌੜ ਗੜ੍ਹ ਤੋਂ ਚਲਕੇ ਕਾਂਸ਼ੀ ਪੁਰੀ ਵਿਖੇ ਪੁਜੀ। ਅਗੇ ਰਵਿਦਾਸ ਜੀ ਦਰਬਾਰ ਵਿਚ ਕਥਾ ਕਰ ਰਹੇ ਸਨ। ਰਾਣੀ ਨੇ ਮੋਹਰਾਂ ਰੱਖ ਕੇ ਚਰਨਾਂ ਤੇ ਪਰਨਾਮ ਕੀਤੀ, ਪਵਿਤਰ ਉਪਦੇਸ਼ ਸੁਣ ਕੇ ਮਨ ਨੂੰ ਸ਼ਾਂਤੀ ਹੋਈ। ਉਪਰੰਤ ਭੋਗ ਪੈਣ ਦੇ ਪਿਛੋਂ ਦੋਵੇਂ ਹੱਥ ਜੋੜਕੇ ਨਾਮ ਦਾਨ ਲੈਣ ਲਈ ਬੇਨਤੀ ਕੀਤੀ, ਪਰੰਤੂ ਨਾਲ

ਹੀ ਹਿਰਦੇ ਵਿਚ ਭਗਤ ਜੀ ਦੀ ਚੁਮਾਰ ਜਾਤੀ ਤੇ ਭੀ ਕੁਝ ਘਿਰਨਾ ਜਿਹੀ ਫੁਰੀ।

ਜਾਣੀ ਜਾਨ ਰਵਿਦਾਸ ਨੇ ਕਿਹਾ-'ਰਾਣੀ ! ਆਪਣੀਆਂ ਮੋਹਰਾਂ ਚੁਕ ਕੇ ਸੰਭਾਲ ਲੈ ਤੇਰੇ ਹਿਰਦੇ ਵਿਚ ਕੁਲ ਦਾ ਹੰਕਾਰ ਹੈ । ਮੈਂ ਨੀਚ ਜ਼ਾਤ ਦਾ ਭਗਤ ਹਾਂ, ਤੂੰ ਉੱਚੀ ਕੁਲ ਵਿਖੇ ਪੈਦਾ ਹੋ ਕੇ ਨੀਚ ਦੇ ਪੈਰੀਂ ਪੈਣ ਵਿਚ ਹੇਠੀ ਸਮਝੀ ਹੈ, ਤਾਂ ਤੇ ਕਿਤੇ ਹੋਰ ਗੁਰੂ ਦੀ ਭਾਲ ਕਰ।' ਇਸ ਪਰਕਾਰ ਰਾਣੀ ਨੇ ਜਦ ਅੰਤਰ ਯਾਮਤਾ ਵੇਖੀ ਤਾਂ ਹੈਰਾਨ ਹੋ ਕੇ ਚਰਨਾਂ ਤੇ ਡਿਗ ਪਈ, ਗਲ ਵਿਚ ਪਲੂ ਪਾਕੇ ਵੈਰਾਗ ਵਿਚ ਆ ਕੇ ਬੇਨਤੀ ਕੀਤੀ । ਹੇ ਪੂਰਨ ਗੁਰਦੇਵ ! ਮਨ ਭੂਤ ਦੀ ਤਰ੍ਹਾਂ ਜੀਵ ਨੂੰ ਖਿਨ ਖਿਨ ਭਰਮਾਉਂਦਾ ਹੈ, ਮੈਂ ਆਪ ਦੀ ਸ਼ਰਨ ਆਈ ਹਾਂ ਮੈਨੂੰ ਖਾਲੀ ਨਾ ਮੋੜੋ, ਆਪਣੇ ਨਾਮ-ਧਨ ਨਾਲ ਭਰੇ ਖਜ਼ਾਨੇ ਵਿਚੋਂ ਇਕ ਕਿਨਕਾ ਦੇ ਕੇ ਮੇਰੀ ਭਰਮਨਾ ਤੇ ਕਲਪਣਾ ਦੂਰ ਕਰੋ । ਤੀਰਥਾਂ ਦੀ ਯਾਤਰਾ ਕਰਦਿਆਂ ਹੋਰ ਮਹਾਤਮਾਂ ਦੇ ਚਰਨ ਪਰਸਦਿਆਂ ਸਾਰੀ ਆਯੂ ਬਤੀਤ ਹੋ ਗਈ ਹੈ ਪਰੰਤੂ ਮਨ ਨੂੰ ਸ਼ਾਂਤੀ ਕਿਤੋਂ ਨਹੀਂ ਆਈ। ਆਪ ਦੀ ਚਰਨ ਧੂੜ ਪਰਸਦੇ ਹੀ ਭਰਮਦਾ ਮਨ ਖਲੋ ਗਿਆ ਹੈ, ਹੁਣ ਮੈਂ ਤੁਹਾਡਾ ਦੁਵਾਰਾ ਛਡਕੇ ਦੂਜੇ ਦਰ ਤੇ ਨਹੀਂ ਜਾ ਸਕਦੀ । ਹੇ ਨਾਥ ! ਮੇਹਰ ਕਰੋ ਤੇ ਨਾਮ ਦਾਨ ਦੇ ਕੇ ਭਵਜਲ ਦੇ ਦੁਖਾਂ ਤੋਂ ਬਚਾ ਲਉ । ਰਾਣੀ ਦੀ ਇਹ ਸ਼ਰਧਾ ਵੇਖ ਭਗਤ ਜੀ ਦੇ ਹਿਰਦੇ ਵਿਚ ਦਇਆ ਆਈ ਤੇ ਮੁਖ ਤੋਂ ਇਹ ਸ਼ਬਦ ਉਚਾਰਨ ਕੀਤਾ।

ਬਸੰਤੁ ਬਾਣੀ ਰਵਿਦਾਸ ਜੀ ਕੀ

ੴ ਸਤਿਗੁਰ ਪ੍ਰਸਾਦਿ ॥

੧. ਤੁਝਹਿ ਸੁਝੰਤਾ ਕਛੂ ਨਾਹਿ ॥ ਪਹਿਰਾਵਾ ਦੇਖੇ ਊਭਿ ਜਾਹਿ ॥ ੨. ਗਰਬਵਤੀ ਕਾ ਨਾਹੀ ਠਾਉ॥ਤੇਰੀ ਗਰਦਨਿ ਊਪਰਿ ਲਵੈ ਕਾਉ॥੧॥ ੩. ਤੂ ਕਾਂਇ ਗਰਬਹਿ ਬਾਵਲੀ ॥

ਜੈਸੇ ਭਾਦਉ ਖੂੰਬ ਰਾਜੁ ਤੂ ਤਿਸ ਤੇ ਖਰੀ ਉਤਾਵਲੀ ॥ ੧ ॥ ਰਹਾਉ ॥ ੪. ਜੈਸੇ ਕੁਰੰਕ ਨਾਹੀ ਪਾਇਓ ਭੇਦੁ॥ ਤਨਿ ਸੁਗੰਧ ਢੂਢੈ ਪ੍ਰਦੇਸੁ ॥ ੫. ਅਪ ਤਨ ਕਾ ਜੋ ਕਰੇ ਬੀਚਾਰੁ ॥ ਤਿਸੁ ਨਹੀ ਜਮ ਕੰਕਰੁ ਕਰੇ ਖੁਆਰੁ ॥ ੨ ॥ ੬. ਪੁਤ੍ਰ ਕਲਤ੍ਰ ਕਾ ਕਰਹਿ ਅਹੰਕਾਰੁ ॥ ਠਾਕੁਰੁ ਲੇਖਾ ਮਾਗਨਹਾਰੁ॥ ੭. ਫੇੜੇ ਕਾ ਦੁਖੁ ਸਹੈ ਜੀਉ ॥ ਪਾਛੇ ਕਿਸਹਿ ਪੁਕਾਰਹਿ ਪੀਉ ਪੀਉ ॥੩॥ ੮. ਸਾਧੂ ਕੀ ਜਉ ਲੇਹਿ ਓਟ ॥ ਤੇਰੇ ਮਿਟਹਿ ਪਾਪ ਸਭ ਕੋਟਿ ਕੋਟਿ ॥ ੯. ਕਹਿ ਰਵਿਦਾਸ ਜੁੋ ਜਪੈ ਨਾਮੁ ॥ ਤਿਸੁ ਜਾਤਿ ਨ ਜਨਮੁ ਨ ਜੋਨਿ ਕਾਮੁ ॥੪ ॥ ੧ ॥

ਅਰਥ–੧. ਹੇ ਮਹਾਰਾਣੀ ! ਤੈਨੂੰ ਸੁਝਦਾ ਕੁਛ ਨਹੀਂ ਆਪਣੀ ਕੁਲ ਦਾ ਉੱਚਾ ਪਹਿਰਾਵਾ ਦੇਖ ਕੇ ਉੱਚੀ ਉੱਚੀ ਹੋਈ ਫਿਰਦੀ ਹੈਂ। ੨. ਹੰਕਾਰ ਬੁਧੀ ਦਾ ਏਥੇ ਉਥੇ ਕੋਈ ਵੀ ਥਾਂ ਨਹੀਂ । ਤੇਰੀ ਧੌਣ ਤੇ ਕਾਲ ਰੂਪੀ ਕਾਂ ਕੂਕ ਰਿਹਾ ਹੈ। ੩. ਹੇ ਭੁਲੀ ਹੋਈ ਬਾਵਲੀ (ਮੂਰਖਣ) ਤੂੰ ਜ਼ਾਤ ਪਾਤ ਰੂਪ ਆਦਿ ਦਾ ਹੰਕਾਰ ਕਿਉਂ ਕਰਦੀ ਹੈਂ, ਭਾਵ ਕਿਸ ਗੱਲ ਤੇ ਐਡਾ ਮਾਨ ਲਿਆਉਂਦੀ ਹੈਂ ਤੇਰੀ ਮਿਆਦ ਕੁਛ ਵੀ ਨਹੀਂ ਜੀਕਰ ਭਾਦਰੋਂ ਦੇ ਮਹੀਨੇ ਵਿਚ ਖੁੰਭ ਦਾ ਘੜੀ ਦੋ ਘੜੀ ਰਾਜ ਹੁੰਦਾ ਹੈ ਇਵੇਂ ਤੂੰ ਉਸਤੋਂ ਵੀ ਕਾਹਲੀ (ਛੇਤੀ) ਨਾਸ ਹੋ ਜਾਣ ਵਾਲੀ ਹੈਂ। ੪. ਜਿਸ ਤਰ੍ਹਾਂ ਹਰਨ ਨੂੰ ਭੇਤ ਨਹੀਂ ਹੁੰਦਾ । ਸੁਗੰਧ ਆਪਣੀ ਨਾਭੀ (ਅੰਦਰ) ਵਿਚ ਹੁੰਦੀ ਹੈ ਪਰ ਢੂੰਡਦਾ ਝਾੜਾਂ ਵਿਚ ਹੈ ਇਵੇਂ ਹੀ ਭਗਵਾਨ ਨੂੰ ਆਪਣੇ ਮਨ ਵਿਚੋਂ ਲਭ, ਪਰਦੇਸ (ਬਾਹਰ) ਨਾ ਫਿਰ। ੫. ਜੋ ਜੀਵ ਆਪਣੇ ਅੰਦਰ ਖੋਜਦਾ ਹੈ ਤਿਸਨੂੰ ਪ੍ਰਮਾਤਮਾ ਦੀ ਪ੍ਰਾਪਤੀ ਹੁੰਦੀ ਹੈ। ਫਿਰ ਉਸ ਨੂੰ ਜਮਾਂ ਦੀ ਮਾਰ ਨਹੀਂ ਪੈਂਦੀ । ੬. ਜੋ ਪੁਤਰ ਇਸਤਰੀ ਆਦਿ ਦਾ ਹੰਕਾਰ ਕਰਦਾ ਹੈ ਉਸ ਤੋਂ ਭਗਵਾਨ ਲੇਖਾ ਮੰਗਦਾ ਹੈ। ੭. ਕੀਤੇ ਹੋਏ ਕਰਮਾਂ ਦਾ ਫਲ ਇਸ ਜੀਵ ਨੂੰ ਭੋਗਣਾ ਪੈਂਦਾ ਹੈ। ਭਾਵ

ਹੁਣ ਪ੍ਰਾਨ ਨਾਥ (ਗੋਬਿੰਦ) ਨੂੰ ਨਹੀਂ ਜਪਦੀ ਅੰਤ ਦੇ ਵੇਲੇ ਪਤੀ ਜੀ ਰੱਖ ਲਵੇ ੨ ਕਹਿ ਕਹਿ ਕੇ ਕਿਸ ਨੂੰ ਬੁਲਾਵੇਂਗੀ । ੮. ਜੇਕਰ ਮਨ ਨੂੰ ਸਾਧਨ ਵਾਲੇ ਅਕਾਲ ਰੂਪ ਸਾਧਨ ਦੀ ਸ਼ਰਨ ਲਵੇਂਗੀ, ਤਾਂ ਜਨਮ ੨ ਦੇ ਕੋਟਾਨਿ ਕੋਟ ਪਾਪ ਲੱਥ ਜਾਣਗੇ। ੯. ਰਵਿਦਾਸ ਜੀ ਕਹਿੰਦੇ ਹਨ ਜੋ ਵਾਹਿਗੁਰੂ ਦਾ ਨਾਮ ਸਿਮਰਦਾ ਹੈ, ਉਸ ਦਾ ਜ਼ਾਤ ਪਾਤ ਜਨਮ ਜੋ ਨਾਦਿ ਦੇ ਨਾਲ ਕੋਈ ਕੰਮ ਨਹੀਂ ਹੈ।

ਭਗਤ ਜੀ ਤੋਂ ਇਹ ਪਵਿੱਤ੍ਰ ਅੰਮ੍ਰਿਤ ਬਾਣੀ ਸੁਣ ਮਹਾਰਾਣੀ ਦੇ ਸਾਰੇ ਭਰਮ ਦੂਰ ਹੋ ਗਏ, ਮਨ ਨਿਰਮਲ ਹੋ ਗਿਆ ਤੇ ਚਰਨਾਂ ਤੇ ਢਹਿ ਪਈ। ਉੱਚੀ ਕੁਲ ਦਾ ਵਹਿਮ ਜਾਂਦਾ ਰਿਹਾ ਤੇ ਦਿਨ ਰਾਤ ਇਕ ਕਰ ਸਾਧ ਸੰਗਤ ਦੀ ਹੱਥੀਂ ਸੇਵਾ ਕਰਨ ਲਗੇ। ਰਾਜ ਭਾਗ ਦੀ ਮਦਿਰਤਾ ਵਾਲੇ ਹਾਰ ਸ਼ਿੰਗਾਰ ਲਾਹ ਕੇ ਸਾਧਾਰਨ ਬਸਤਰ ਦੇਵੀਆਂ ਵਾਲੇ ਪਹਿਨ ਲੀਤੇ। ਸ੍ਰੀ ਰਵਿਦਾਸ ਜੀ ਨੇ ਮਹਾਰਾਣੀ ਨੂੰ ਈਸ਼ਵਰ ਦੀ ਪਰਾਪਤੀ ਦਾ ਸਾਧਨ ਦਸਿਆ। ਹੇ ਦੇਵੀ ! ਮਨ ਦੇ ਮੰਦਰ ਵਿਚ ਹੀ ਈਸ਼ਵਰ ਦਾ ਵਾਸਾ ਹੈ ਜੋ ਮਨੁਖ ਮਨ ਬਾਣੀ ਕਰਕੇ ਖੋਜਦਾ ਹੈ ਉਸ ਨੂੰ ਘਰ ਵਿਚ ਰੰਗ ਲੱਗ ਜਾਂਦਾ ਹੈ । ਭਗਵੇ ਭੇਖ ਕਰ ਕੰਨ ਪੜਵਾ ਸੀਸ ਵਿਚ ਰਾਖ ਪਾ ਪਾ ਤੀਰਥਾਂ ਪਹਾੜਾਂ ਤੇ ਜੰਗਲਾਂ ਵਿਖੇ ਭਾਲਨ ਦੀ ਲੋੜ ਨਹੀਂ ਹੈ। ਜੋ ਹੀਰੇ ਹਿਰਨ ਵਾਂਗ ਕਸਤੁਰੀ ਦੀ ਭਾਲ ਬਾਹਰ ਕਰਦਾ ਹੈ ਉਸ ਨੂੰ ਕੁਝ ਭੀ ਨਹੀਂ ਮਿਲਦਾ । ਐਵੇਂ ਆਸ਼ਾਂਤੀ ਤੇ ਕਲਪਣਾ ਦੇ ਪਿਛੇ ਲਗਕੇ ਜੀਵ ਚੌਰਾਸੀ ਲੱਖ ਜੂਨਾਂ ਵਿਚ ਧੱਕੇ ਖਾਂਦਾ ਹੈ ਬੂਹੇ ਤੇ ਆਏ ਅਤਿਥੀ ਦੀ ਮਨ ਇਛਾ ਅਨੁਸਾਰ ਸੇਵਾ ਕਰੋ। ਧਰਮ ਦੀ ਕਿਰਤ ਵਿਚੋਂ ਗਰੀਬਾਂ ਵਿਚ ਵੰਡਕੇ ਖਾਓ। ਕਿਸੇ ਦਾ ਬੁਰਾ ਕਦੇ ਨਾ ਚਿਤਵਣਾ ਜਿਵੇਂ ਆਪਣਾ ਮਨ ਮਾਨਿਕ ਦੀ ਤਰਾਂ ਸੰਭਾਲ ਕੇ ਰੱਖਦੇ ਹੋ ਉਸੇ ਤਰ੍ਹਾਂ ਦੂਜੇ ਦੇ ਮਨ ਦੀ ਕਦਰ ਕਰੋ, ਪਤੀ ਦੇਵ ਨੂੰ ਪ੍ਰਮੇਸ਼ਰ ਜਾਣ ਕੇ ਪੂਜਨ ਕਰੋ, ਪਤੀ ਦੀ ਕਿਰਤ ਤੇ ਸੰਤੋਸ਼

ਰਖੋ, ਬਾਕੀ ਸਭ ਮਨੁਖਾਂ ਨੂੰ ਭਰਾ, ਪਿਤਾ, ਪੁਤਰ ਆਦਿਕ ਦੀ ਤਰ੍ਹਾਂ ਵੇਖ ਨਿਤ ਅੰਮ੍ਰਿਤ ਵੇਲੇ ਉਠ ਸੌਚ ਇਸ਼ਨਾਨ ਕਰ ਸਿਮਰਨ ਵਿਚ ਲੀਨ ਹੋਣਾ। ਹਰੇਕ ਜੀਵ ਮਾਤਰ ਨੂੰ ਹਰੀ ਦਾ ਰੂਪ ਜਾਣਕੇ ਇੱਜ਼ਤ ਕਰਨਾ। ਆਪ ਮਿੱਠਾ ਬੋਲਣਾ ਦੂਜੇ ਕੋਲੋਂ ਮਿੱਠਾ ਬਚਨ ਸੁਣਨ ਦੀ ਆਸ ਰੱਖਣੀ ਬਸ ਏਹੋ ਸਰੇਸ਼ਟ ਧਰਮ ਹੈ, ਤੇ ਇਉਂ ਹੀ ਪਰਮ ਪੁਰਖ ਦੇਵਾਦਿ ਦੇਵ ਦੀ ਪਰਾਪਤੀ ਹੋਵੇਗੀ।

## ਪੰਡਤਾਂ ਦੀ ਈਰਖਾ

ਮਹਾਰਾਣੀ ਝਾਲੀ ਤੇ ਉਸੇ ਦੇ ਸਾਥੀਆਂ ਨੂੰ ਜਦੋਂ ਤਨੋ, ਮਨੋ, ਧਨੋ ਕਈ ਦਿਨ ਡੇਰੇ ਤੇ ਰਹਿਕੇ ਸੇਵਾ ਕਰਦਿਆਂ ਹੋ ਗਏ ਤਾਂ ਪੰਡਤ ਅਤੇ ਜੋਗੀ ਜਨ ਈਰਖਾ ਦੀ ਅੱਗ ਵਿਚ ਸੜ ਕੇ ਲਾਲ ਹੋ ਭਾਂਤ ਭਾਂਤ ਦੀਆਂ ਗੱਲਾਂ ਜੋੜਨ ਲਗੇ । 'ਪਾਪੀ ਦਾ ਘਰ ਅਗਨੇ ਮਾਹਿ । ਜਲਤ ਰਹੇ ਮਿਟਵੈ ਕਬ ਨਾਹਿ' ਉਪਰੰਤ ਕੁਛ ਸ਼ਰਾਰਤੀ ਬ੍ਰਾਹਮਣ ਕਠੇ ਹੋ ਕੇ ਰਵਿਦਾਸ ਜੀ ਨੂੰ ਮਰਵਾਉਣ ਦੀ ਗੋਂਦ ਗੁੰਦ ਚਤੌੜ ਗੜ੍ਹ ਪਹੁੰਚੇ। ਤੇ ਰਾਜੇ ਚੰਦਰ ਹਾਂਸ (ਕੁੰਭ ਸਰਨਾ) ਦੇ ਦਰਬਾਰ ਵਿਚ ਜਾ ਕੇ ਰੌਲਾ ਪਾਣਾ ਸ਼ੁਰੂ ਕੀਤਾ। ਹੇ ਰਾਜਨ ! ਵੇਖੋ ਆਪ ਵਰਗੇ ਨਿਆਏਕਾਰੀ ਬੁਧੀ ਮਾਨ ਧਰਮ ਰਖਯਕ ਦੇ ਘਰ ਵੀ ਅਗਿਆਨਤਾ, ਮੂਰਖ ਪੁਣਾ ਤੇ ਭੇਡ ਚਾਲ ਆ ਗਈ ਹੈ। ਕਲੂ-ਕਾਲ ਨੇ ਆਪ ਦੀ ਮੌਤ ਨੂੰ ਵੀ ਮਾਰ ਲਿਆ ਹੈ। ਆਪ ਦੀ ਰਾਣੀ 'ਝਾਲੀ' ਆਪ ਦੀ ਇੱਜ਼ਤ ਨੂੰ ਖਵਾਰ ਕਰ ਰਹੀ ਹੈ। ਰਵਿਦਾਸ ਚਮਿਆਰ ਨੂੰ ਗੁਰੂ ਧਾਰਨ ਕਰ ਉੱਚੀ ਕੁਲ ਦਾ ਨੱਕ ਕਟ ਦਿਤਾ ਹੈ। ਰਵਿਦਾਸ ਨੂੰ ਆਪ ਰਾਣੀ ਮੁਠੀਆਂ ਭਰਦੀ, ਪੱਖਾ ਝਲਦੀ, ਚਰਨ ਧੋਂਦੀ ਤੇ ਇਸ਼ਨਾਨ ਕਰੌਂਦੀ ਹੈ ਅਤੇ ਚਮਾਰਾਂ ਦੇ ਕੇ ਭੋਜਨ ਸਣੇ ਸੇਵਕਾਂ ਦੇ ਛਕਦੀ ਹੈ। ਹੇ ਰਾਜਨ ! ਏਹ ਘੋਰ ਕਲਜੁਗ ਦੇ ਲਛਨ ਹਨ। ਆਪ ਜੇਕਰ ਸਾਡੇ ਕਹਿਣ ਤੇ ਭਰੋਸਾ ਨਾ ਕਰੋ ਤਾਂ

ਰਵਿਦਾਸ ਨੂੰ ਏਥੇ ਮੰਗਵਾਕੇ ਪਰਖ ਲੈਣਾ । ਉਹ ਬਿਲਕੁਲ ਮਹਾ ਮੂੜ੍ਹ, ਪਖੰਡੀ ਤੇ ਠੱਗ ਹੈ, ਉਸ ਦੀ ਠੱਗੀ ਨੇ ਚੰਗੇ ਚੰਗੇ ਵਿਦਵਾਨਾਂ ਦੇ ਦਿਮਾਗ ਫੇਰ ਦਿਤੇ ਹਨ । ਆਪ ਦੇ ਪਾਸ ਆਉਣ ਦਾ ਸਾਡਾ ਏਹੋ ਹੀ ਮੰਤਵ ਹੈ ਕਿ ਉਸਨੂੰ ਏਥੋਂ ਮੰਗਵਾਕੇ ਰਾਜ ਦੰਡ ਦੇਵੇ ਤੇ ਆਪਣੀ ਰਾਣੀ ਨੂੰ ਵੀ ਉਹੋ ਸਜ਼ਾ ਦੇਵੇ ਅਛੂਤ ਨਾਲ ਖਾਣ ਤੇ ਵੇਦਾਂ ਪੁਰਾਣਾਂ ਨੇ ਦੇਣੀ ਕਹੀ ਹੈ।

## ਰਵਿਦਾਸ ਵਲ ਪੱਤ੍ਰਿਕਾ ਘਲਣੀ

ਪੰਡਤਾਂ ਦੀ ਇਹ ਹਾਲ ਪੁਕਾਰ ਸੁਣ ਰਾਜਾ ਸੜ ਕੇ ਕੋਲੇ ਹੋ ਗਿਆ, ਉਸੇ ਵੇਲੇ ਸ਼ਾਹੀ ਹੁਕਮ ਲਿਖ ਕੇ ਕਾਂਸ਼ੀ ਪੁਰੀ ਨੂੰ ਕਾਸਦ ਭਜਾ ਦਿਤਾ ਤੇ ਨਾਲ ਹੀ ਬੇਨਤੀ ਕੀਤੀ ਕਿ ਹੇ ਦੀਨ ਦਿਆਲੂ ਰਵਿਦਾਸ ਭਗਤ ਜੀ। ਮੈਂ ਨੇ ਆਪਣੇ ਘਰ ਵਿਖੇ ਯੱਗ ਕਰਾਣਾ ਹੈ । ਇਸ ਲਈ ਕ੍ਰਿਪਾ ਕਰਕੇ ਸਮੇਤ ਮਹਾਰਾਣੀ ਝਾਲੀ ਤੇ ਸੇਵਕਾਂ ਦੇ ਦਰਸ਼ਨ ਦੇ ਕੇ ਕ੍ਰਿਤਾਰਥ ਕਰੋ । ਇਉਂ ਰਾਜੇ ਨੇ ਹੁਕਮ ਲਿਖ ਸ਼ਾਹੀ ਮੋਹਰ ਲਾ ਕੇ ਚਿੱਠੀ ਸਮਾਪਤ ਕੀਤੀ । ਨਾਲ ਆਪਣੇ ਮਨ ਵਿਚ ਰਾਜੇ ਨੇ ਇਹ ਫੁਰਨਾ ਧਾਰਨ ਕੀਤਾ ਕਿ ਜੇ ਰਵਿਦਾਸ ਜੀ ਨੇ ਆਉਂਦੇ ਹੀ ਮੇਰੇ ਮਨ ਦੀ ਵਿਥਿਆ ਜਾਣ ਲਈ ਤਾਂ ਮੈਂ ਭੀ ਆਪ ਨੂੰ ਗੁਰੂ ਧਾਰਨ ਕਰ ਲਵਾਂਗਾ। 'ਰਵਿਦਾਸ ਦੇ ਆਉਣ ਵੇਲੇ ਮੈਂ ਆਪਣੀ ਕਲਗੀ ਉਤਾਰ ਕੇ ਸਿੰਘਾਸਨ ਦੇ ਥਲੇ ਰਖ ਲੈਣੀ ਹੈ ਜੇ ਆਉਂਦੇ ਹੀ ਉਹਨੇ ਮੇਰੀ ਕਲਗੀ ਦੀ ਬਾਬਤ ਚਰਚਾ ਸ਼ੁਰੂ ਕਰਕੇ ਅਸਲ ਰਖਣ ਵਾਲੀ ਥਾਂ ਦਸ ਦਿਤੀ ਤਾਂ ਪੂਰਨ ਮਨੁਖ ਸਮਝਕੇ ਚਰਨੀ ਢਹਿ ਪਵਾਂਗਾ । ਮੈਂ ਗੁਰੂ ਪ੍ਰੀਖਿਆ ਕਰਕੇ ਧਾਰਨ ਕਰਨਾ ਹੈ।

ਇਸ ਪਰਕਾਰ ਰਾਜੇ ਦੇ ਅੰਦਰ ਫੁਰਨੇ ਨੇ ਕੁਝ ਸ਼ਰਧਾ ਲੈ ਆਂਦੀ, ਉਧਰ ਕਾਸਦ ਪੱਤ੍ਰਕਾ ਲੈ ਕੇ ਕਾਂਸ਼ੀ ਪੁਜਾ ਤੇ ਭਗਤ ਜੀ ਨੂੰ

ਨਿਮਸ਼ਕਾਰ ਕਰ ਪੱਤ੍ਰਕਾ ਹੱਥ ਵਿਚ ਪਕੜਾਈ, ਰਵਿਦਾਸ ਨੇ ਮਹਾਰਾਣੀ ਝਾਲੀ ਨੂੰ ਪਾਸ ਬੁਲਾਇਆ ਤੇ ਰਾਜੇ ਵਲੋਂ ਆਈ ਪਤਰਕਾ ਤੇ ਬੇਨਤੀ ਵਿਚਾਰ ਕੀਤਾ। ਰਾਣੀ ਨੇ ਕਿਹਾ, 'ਪਿਤਾ ਜੀਉ ! ਮੈਂ ਆਪ ਦੇ ਹੁਕਮ ਅਨੁਸਾਰ ਸੰਗਤ ਸਮੇਤ ਨਾਲ ਚਲਣ ਨੂੰ ਤਿਆਰ ਹਾਂ, ਆਪ ਛੇਤੀ ਕ੍ਰਿਪਾ ਕਰੋ ਤੇ ਭਰਮੀਆਂ ਜੀਵਾਂ ਦੇ ਭਰਮ ਨਿਵਾਰਨ ਕਰੋ। ਉਨ੍ਹਾਂ ਨੂੰ ਭੀ ਸੱਚ ਦੇ ਰਸਤੇ ਤੇ ਚਲਾਉ ਭਗਵਾਨ ਜੀ ਨੇ ਆਪ ਨੂੰ ਸੰਸਾਰ ਤੇ ਭੇਜਿਆ ਹੀ ਚੌਂਹ ਵਰਨਾਂ ਦੇ ਭਲੇ ਦੇ ਕਾਰਨ ਹੈ। ਈਰਖਈ ਬ੍ਰਾਹਮਣਾਂ ਨੇ ਚੰਦ੍ਰਮਾਂ ਦੇ ਮੂੰਹ ਤੇ ਥੁਕਣ ਦਾ ਯਤਨ ਕੀਤਾ ਹੈ, ਪਰੰਤੂ ਇਹ ਪਲੀਤ ਥੁਕ ਉਨ੍ਹਾਂ ਦੇ ਆਪਣੇ ਮੂੰਹ ਨੂੰ ਹੀ ਪਲੀਤ (ਅਪਵਿਤਰ) ਕਰੇਗੀ । ਜਦ ਮੇਰੇ ਪ੍ਰਾਨ ਨਾਥ ਨੇ ਆਪ ਨੂੰ ਸੱਦ ਭੇਜਿਆ ਹੈ ਤਾਂ ਜ਼ਰੂਰ ਛੇਤੀ ਹੀ ਪੁਜ ਕੇ ਉਹਨਾਂ ਦੀ ਕਲਪਨਾ ਨੂੰ ਦੂਰ ਕਰਨਾ ਚਾਹੀਦਾ ਹੈ।

ਮਹਾਰਾਜੇ ਵਲੋਂ ਆਈ ਪਤਰਕਾ ਪੜ੍ਹਕੇ ਰਾਣੀ ਝਾਲੀ ਦੀ ਬੇਨਤੀ ਸੁਣ ਰਵਿਦਾਸ ਜੀ ਦੂਜੇ ਦਿਨ ਸਮੇਤ ਸੇਵਕਾਂ ਤੇ ਮਹਾਰਾਣੀ ਦੇ ਤੁਰ ਪਏ। ਪਿਛੇ ਰਹਿਣ ਵਾਲੇ ਸੰਗੀਆਂ ਨੂੰ ਛੇਤੀ ਹੀ ਮੁੜ ਆਉਣ ਦੀ ਧੀਰਜ ਦਿਤੀ। ਮੰਜਲ ੨ ਪਰਚਾਰ ਤੇ ਸੁਧਾਰ ਦਾ ਕੰਮ ਕਰਕੇ 'ਚਤੌੜ ਗੜ੍ਹ' ਪੁਜੇ। ਰਾਜੇ ਨੇ ਅਗੋਂ ਆ ਕੇ ਭਗਤ ਜੀ ਦਾ ਸੁਆਗਤ ਕੀਤਾ ਕਿ ਕਿਲੇ ਵਿਚ ਬੜੀ ਸੁੰਦਰ ਥਾਂ ਤੇ ਉਤਾਰਾ ਕਰਵਾਇਆ । ਭਾਂਤ ਭਾਂਤ ਦੇ ਪਦਾਰਥ, ਫਲ, ਮੇਵੇ ਸੰਤਾਂ ਦੀ ਭੇਟਾ ਕੀਤੇ। ਜੋ ਈਰਖਾ ਮਨ ਦੀ ਅੱਗ ਵਿਚ ਬੱਲ ਰਹੀ ਸੀ, ਉਹ ਦਰਸ਼ਨ ਕਰਦੇ ਸਾਰ ਹੀ ਇਉਂ ਬੁਝ ਗਈ, ਜਿਵੇਂ ਸਾਵਨ ਦੇ ਮਹੀਨੇ ਪਹਿਲੇ ਛਿਟੇ ਦਾ ਮੂਹਲੇਧਾਰ ਮੀਂਹ ਵਸਕੇ ਔੜ ਦੂਰ ਕਰ ਦੇਂਦਾ ਹੈ। ਚੰਦਰਮਾਂ ਵਾਂਗ ਮਥੇ ਤੇ ਜੋਤ ਜਗਦੀ ਵੇਖ ਦਿਲ ਸਦਕੇ ਹੋ ਗਿਆ ਤੇ ਗੱਲ ਪੱਲਾ ਪਾ ਨਾਮ ਦਾ ਦਾਨ ਮੰਗਣ ਲਈ ਝੋਲੀ ਕੀਤੀ।

ਜਦ ਸਾਰੇ ਸੰਤ ਭਗਤ ਆਪਣੀ ਆਪਣੀ ਨੀਯਤ ਥਾਂ ਤੇ ਬਿਰਾਜ ਗਏ ਤੇ ਮਹਾਰਾਜ ਗਲ ਵਿਚ ਪਲਾ ਪਾ ਕੇ ਸਾਹਮਣੇ ਖੜ੍ਹਾ ਹੋਇਆ, ਤਦ ਰਵਿਦਾਸ ਨੇ ਕਿਹਾ–'ਹੇ ਰਾਜਨ ਜੀ, ਆਪ ਦੀ ਦਸਤਾਰ ਓਪਰੀ ਜਹੀ ਤੇ ਅਧੂਰੀ ਜਹੀ ਲਗਦੀ ਹੈ, ਆਪ ਨੇ ਆਪਣੀ ਜਗਾ ਸਿੰਘਾਸਨ ਦੇ ਥਲੇ ਕਿਉਂ ਲੁਕਾ ਰਖੀ ਹੈ। ਪਹਿਲੇ ਆਪਣੇ ਸੀਸ ਤੇ ਜਗਾ ਕਲਗੀ ਸਜਾਉ ਫੇਰ ਆਪ ਨੂੰ ਸ੍ਰੀ ਭਗਵਾਨ ਜੀ ਦੇ ਘਰੋਂ ਨਾਮ ਰੂਪੀ ਪਦਾਰਥ ਵੀ ਦਿਵਾਇਆ ਜਾਵੇਗਾ । ਸ੍ਰੀ ਕਰਤਾਰ ਨੇ ਤੁਹਾਨੂੰ ਰਾਜ ਭਾਗ ਗਊ ਗਰੀਬ ਦੀ ਸੇਵਾ ਕਰਨ ਲਈ ਪੂਰਬ ਜਨਮ ਦੇ ਤਪ ਕਰ ਕੇ ਦਿਤਾ ਹੈ, ਪਰੰਤੂ ਮਾਤ ਲੋਕ ਵਿਚ ਮੁਖ ਉੱਜਲ ਤਾਂ ਹੀ ਹੋ ਸਕਦਾ ਹੈ ਜੇ ਆਪ ਭਾਵ ਮਾਰਕੇ ਨਿਸ਼ਕਾਮ ਹੋ ਕੇ ਸੇਵਾ ਕਰੋ।'

ਭਗਤ ਜੀ ਦੀ ਆਗਿਆ ਪਾ ਰਾਜੇ ਨੇ ਸਿੰਘਾਸਨ ਹੇਠੋਂ ਕਲਗੀ ਕਢਕੇ ਸੀਸ ਤੇ ਸਜਾਈ ਤੇ ਤਨ ਮਨ ਦੇ ਸਾਰੇ ਸੰਸੇ ਪੂਰਨ ਹੋ ਗਏ, ਅਤੇ ਰਾਣੀ ਝਾਲੀ ਜੀ ਦਾ ਧੰਨਵਾਦ ਕੀਤਾ ਜਿਸਦੀ ਸੰਗਤ ਦਾ ਸਦਕਾ ਆਪ ਨੂੰ ਭਗਵਾਨ ਦੇ ਸਰੂਪ ਵਾਲੇ ਭਗਤ ਦੀ ਚਰਨ ਛੋਹ ਪਰਾਪਤ ਹੋਈ। ਇਤਨੇ ਸਮੇਂ ਤਕ ਸੰਧਿਆ ਦਾ ਸਮਾਂ ਹੋਗਿਆ ਤੇ ਭਗਤ ਜੀ ਨੇ ਆਪਣੇ ਠਾਕਰਾਂ ਦੀ ਪੂਜਾ ਕਰਨੀ ਸ਼ੁਰੂ ਕੀਤੀ ਖੂਬਸੂਰਤ ਰੇਸ਼ਮੀ ਆਸਨ ਵਿਛਾ ਉਪਰ ਠਾਕਰ ਰਖਕੇ ਦਰਸ਼ਨ ਦੇਣ ਲਈ ਭਗਵਾਨ ਦੇ ਚਰਨਾਂ ਵਿਚ ਬੇਨਤੀ ਕੀਤੀ।

ਧਨਾਸਰੀ ਭਗਤ ਰਵਿਦਾਸ ਜੀ ਕੀ

੧ ੴ ਸਤਿਗੁਰ ਪ੍ਰਸਾਦਿ॥

੧. ਹਮ ਸਰਿ ਦੀਨੁ ਦਇਆਲੁ ਨ ਤੁਮ ਸਰਿ ਅਬ ਪਤੀਆਰੁ ਕਿਆ ਕੀਜੈ॥ ਬਚਨੀ ਤੋਰ ਮੋਰ ਮਨੁ ਮਾਨੈ ਜਨ ਕਉ ਪੂਰਨੁ ਦੀਜੈ॥ ੧॥ ੨. ਹਉ ਬਲਿ ਬਲਿ ਜਾਉ ਰਮਈਆ ਕਾਰਨੇ॥ ਕਾਰਨ ਕਵਨ ਅਬੋਲ ॥ ਰਹਾਉ ॥ ੩. ਬਹੁਤ ਜਨਮ

ਬਿਛੁਰੇ ਥੇ ਮਾਧਉ ਇਹੁ ਜਨਮੁ ਤੁਮ੍ਹਾਰੇ ਲੇਖੇ॥ ਕਹਿ ਰਵਿਦਾਸ
ਆਸ ਲਗਿ ਜੀਵਉ ਚਿਰ ਭਇਓ ਦਰਸਨੁ ਦੇਖੇ ॥ ੨ ॥੧॥

ਅਰਥ–੧. ਹੇ ਭਗਵਾਨ ਮੇਰੇ ਵਰਗਾ ਗਰੀਬ ਤੇ ਨਿਮਾਣਾ ਕੋਈ ਨਹੀਂ ਤੇ ਤੇਰੇ ਵਰਗਾ ਕ੍ਰਿਪਾ ਕਰਨ ਵਾਲਾ ਦਾਤਾ ਕੋਈ ਨਹੀਂ। ਮੈਂ ਪਰਖ ਕੇ ਨਿਸਚੇ ਕਰ ਲਿਆ ਹੈ । ਤੇਰੇ ਬਚਨਾਂ (ਬਾਣੀ) ਸ਼ਬਦ ਨਾਲ ਮੇਰਾ ਮਨ ਸ਼ਾਂਤ ਹੋ ਜਾਵੇ (ਮਨ ਜਾਵੇ) ਬਸ ਆਪਣੇ ਦਾਸ ਨੂੰ ਏਹੋ ਪੂਰਾ ਭਰੋਸਾ ਦਿਓ। ੨. ਹੇ ਭਗਵਾਨ ਜੀ ! ਮੈਂ ਆਪ ਦੇ ਵਾਸਤੇ ਬਲਿਹਾਰ ਬਲਿਹਾਰ ਹੁੰਦਾ ਹਾਂ, ਪਰੰਤੂ ਕੀ ਕਾਰਨ ਹੈ ਕਿ ਆਪ ਮੋਨ ਧਾਰ ਕੇ ਬੈਠ ਰਹੇ ਹੋ ਅਰਥਾਤ ਬੋਲਦੇ ਨਹੀਂ । ੩. ਬੇਅੰਤ ਜਨਮ ਅਸੀਂ ਆਪ ਤੋਂ ਵਿਛੜੇ ਖੁਵਾਰ ਹੋਏ ਹਾਂ ਤੇ ਹੁਣ ਮਨੁਖਾ ਜਨਮ ਪਾਇਆ ਹੈ ਤੇ ਹੁਣ ਇਸ ਨੂੰ ਤੁਹਾਡੇ ਹੀ ਲੇਖੇ (ਰਸਤੇ) ਲਾ ਦਿਤਾ ਹੈ, ਰਵਿਦਾਸ ਜੀ ਕਹਿੰਦੇ ਹਨ ਹੇ ਭਗਵਾਨ! ਮੈਂ ਤਾਂ ਕੇਵਲ ਆਪ ਦੇ ਆਸਰੇ ਹੀ ਜੀਉਂਦਾ ਹਾਂ। ਹੁਣ ਦਿਲ ਉਦਾਸ ਹੈ, ਕਿਉਂਕਿ ਦਰਸ਼ਨ ਕੀਤੇ ਨੂੰ ਬਹੁਤ ਚਿਰ ਹੋ ਗਿਆ ਹੈ ਹੁਣ ਕ੍ਰਿਪਾ ਕਰਕੇ ਆਪ ਦਾਸ ਨੂੰ ਦਰਸ਼ਨ ਦਿਓ।

ਰਵਿਦਾਸ ਜੀ ਦੀ ਇਉਂ ਬੇਨਤੀ ਸੁਣ ਭਗਵਾਨ ਜੀ ਨੇ ਚਤੁਰ ਭੁਜ ਰੂਪ ਧਾਰਕੇ ਦਰਸ਼ਨ ਦਿਤੇ ਤੇ ਕਿਲੇ ਅੰਦਰ ਇਉਂ ਪ੍ਰਕਾਸ਼ ਹੋ ਗਿਆ ਕਿ ਜਿਵੇਂ ਹਨੇਰੀ ਰਾਤ ਦੇ ਅੰਦਰ ਚੌਧਵੀਂ ਦਾ ਚੰਦਰਮਾਂ ਉਦੇ ਹੋ ਪਿਆ ਹੈ । ਰਾਜੇ ਦੇ ਨੇਤਰ ਖੁਲ ਗਏ ਤੇ ਭਗਵਾਨ ਦੇ ਚਰਨਾਂ ਨਾਲ ਬ੍ਰਿਤੀ ਲਗ ਗਈ । ਮਨ ਵਿਚੋਂ ਪੰਡਤਾਂ ਦੇ ਪਾਏ ਹੋਏ ਸਾਰੇ ਸੰਕਲਪ ਵਿਕਲਪ ਖਤਮ ਹੋ ਗਏ ਤੇ ਮਨ ਠੰਡਾ ਹੋ ਗਿਆ ਮਹਾਰਾਣੀ ਝਾਲੀ ਰਵਿਦਾਸ ਦੇ ਸਿਰ ਤੇ ਚੌਰ ਕਰ ਰਹੀ ਸੀ ਤੇ ਰਾਜਾ ਚੰਦਰ ਹਾਂਸ 'ਚੰਦ੍ਰਮਾ' ਦੀ ਤਰ੍ਹਾਂ ਹਸ ਹਸ ਕੇ ਚਰਨ ਧੋ ਰਿਹਾ ਸੀ। ਰਵਿਦਾਸ ਜੀ ਨੇ ਰਾਜੇ ਅਥਾਹ ਪ੍ਰੇਮ ਦੇਖ ਨਾਮ ਜਪਣ ਦੀ ਜੁਗਤੀ

ਦੱਸੀ, ਉਪਰੰਤ ਰਾਜੇ ਨੇ ਹੋਮ ਯੱਗ ਕਰਨ ਲਈ ਦੂਜੇ ਦਿਨ ਦੀ ਤਾਰੀਖ ਭਗਤ ਜੀ ਨਾਲ ਮੁਕਰਰ ਕੀਤੀ। ਸਭ ਵਿਦਵਾਨ ਪੰਡਤ ਸੱਦ ਲਏ ਜੱਗ ਕਰਨ ਦੀ ਸਾਮਿਗਰੀ ਖਰੀਦਣ ਲਈ ਆਪਣਾ ਖਾਸ ਸਿਆਣਾ ਅਹਿਲਕਾਰ ਰੈਨੁਕਦਾਸ ਭੇਜ ਦਿਤਾ ਗਿਆ। ਹੋਰ ਸੰਤਾਂ ਮਹੰਤਾਂ ਦੇ ਡੇਰਿਆਂ ਨੂੰ ਦਰਸ਼ਨ ਦੇਣ ਲਈ ਸੱਦਾ ਪੱਤਰ ਭੇਜ ਦਿਤੇ ਗਏ। ਜਦ ਰਾਜਾ ਅਤੇ ਰਾਣੀ ਭਗਤ ਜੀ ਦੇ ਏਡੇ ਸ਼ਰਧਾਲੂ ਬਣ ਗਏ ਤਾਂ ਛੋਟੀ ਗਿਣਤੀ ਦੇ ਲੋਕ ਜੱਸ ਸੁਣ ਸੁਣ ਹੁਮ ਹੁਮਾਕੇ ਪ੍ਰਵਾਨਿਆਂ ਵਾਂਗ ਕੁਰਬਾਨ ਹੋਣ ਲਈ ਪੁਜੇ। ਏਹ ਸੰਸਾਰ ਦੀ ਮਰਯਾਦਾ ਹੈ ਕਿ ਜਿਸ ਕੰਮ ਨੂੰ ਕੋਈ ਵਡਾ ਆਦਮੀ ਸ਼ੁਰੂ ਕਰੇ ਤਾਂ ਛੋਟੇ ਲੋਕ ਦੇਖੋ ਦੇਖੀ ਪਿਛੇ ਦੌੜ ਪੈਂਦੇ ਹਨ। ਪਰ ਜੇ ਛੋਟਾ ਆਦਮੀ ਕਿਸੇ ਵਡੇ ਕੰਮ ਨੂੰ ਸ਼ੁਰੂ ਕਰੇ ਤਾਂ ਵਡੇ ਦਰਜੇ ਦੇ ਲੋਗ ਉਸਦੇ ਪਿਛੇ ਲਗਣਾ ਤਾਂ ਕਿਤੇ ਰਿਹਾ ਸਗੋਂ ਮੁਖਾਲਫਤ (ਵਿਰੋਧਤਾ) ਸ਼ੁਰੂ ਕਰ ਦੇਂਦੇ ਹਨ। ਰਾਜਿਆਂ, ਮਹਾਰਾਜਿਆਂ ਨੇ ਜਦੋਂ ਰਾਣੀਆਂ ਦੇ ਬੁਰੇ ਕਰਮਾਂ ਤੋਂ ਦੁਖੀ ਹੋ ਕੇ ਗ੍ਰਿਹਸਤ ਦਾ ਤਿਆਗ ਕਰ ਸਾਧ-ਪੁਣਾ ਧਾਰ ਲਿਆ ਤਾਂ ਲੱਖਾਂ ਲੋਕ ਗ੍ਰਿਹਸਤ ਦੇ ਤਿਆਗ ਨੂੰ ਅਪਨਾਉਣ ਲੱਗ ਪਏ। ਕਈਆਂ ਨੇ ਤਾਂ ਏਥੋਂ ਤਕ ਲਿਖ ਮਾਰਿਆ ਹੈ ਕਿ 'ਕਾਗਤ ਸੰਦੀ ਪੂਤਰੀ ਤਊ ਨ ਤਿਰਯਾ ਨਿਹਾਰ! ਐਸੇ ਮਾਰ ਲਿਜਾਏਗੀ ਜਿਉਂ ਬਲੋਚ ਕੀ ਬਾੜ।' ਪਰ ਸਾਡੇ ਸਤਿਗੁਰਾਂ ਨੇ ਗ੍ਰਿਹਸਤ ਨੂੰ ਮੰਦਾ ਨਹੀਂ ਕਿਹਾ, ਉਹਨਾਂ ਤੇ ਸਗੋਂ ਨਗਾਰੇ ਤੇ ਚੋਟ ਲਾ ਕੇ ਕਿਹਾ ਹੈ ਔਰਤ ਈਮਾਨ ! ਪੁਤਰ ਨੀਸ਼ਾਨ ! ਦੌਲਤ ਗੁਜਰਾਨ ਕਰਣੀ ਪ੍ਰਧਾਨ। ਕਿਆ ਹਿੰਦੂ ਮੁਸਲਮਾਨ ਅਥਵਾ 'ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ।' ਜੋ ਦੇਵੀ ਸੰਤਾਂ ਭਗਤਾਂ ਅਵਤਾਰਾਂ ਸੂਰਮਿਆਂ ਤੇ ਰਾਜਿਆਂ ਨੂੰ ਪੈਦਾ ਕਰਦੀ ਹੈ, ਉਹ ਮੰਦੀ ਨਹੀਂ ਸਗੋਂ ਮਨੁਖ ਚੰਦ੍ਰਮਾਂ ਹੈ ਤੇ ਇਸਤ੍ਰੀ ਉਸਦੀ ਕਰਾਂਤੀ (ਰੌਸ਼ਨੀ) ਹੈ। ਸ੍ਰੀ ਧੰਨਾ ਭਗਤ ਜੀ ਗੁਰੂ ਗ੍ਰੰਥ ਸਾਹਿਬ ਵਿਚ ਲਿਖਦੇ ਹਨ 'ਘਰਿ ਕੀ ਗੀਹਨਿ ਚੰਗੀ॥ ਜਨੁ ਧੰਨਾ ਲੇਵੈ ਮੰਗੀ॥'

ਸੋ ਮਹਾਰਾਣੀ ਝਾਲੀ ਦੀ ਸੰਗਤ ਕਰਕੇ ਰਾਜਾ ਚੰਦਰ ਹਾਂਸ ਭੀ ਭਗਤਾਂ ਵਿਚ ਦਾਖਲ ਹੋ ਕੇ ਸੰਸਾਰ ਤੇ ਅਮਰ ਹੋ ਗਿਆ।

ਠਾਕਰਾਂ ਨੂੰ ਸਿੰਘਾਸਨ ਤੇ ਸਜਾ ਭਗਤ ਜੀ ਨੇ ਫੇਰ ਸਾਰੀ ਸਭਾ ਨੂੰ ਦਰਸ਼ਨ ਕਰਾਏ ਆਪ ਦੇ ਅੰਦਰ ਨਾਮ ਦਾ ਬਲ ਸੀ ਜਿਸ ਕਰਕੇ ਠਾਕਰਾਂ ਵਿਚ ਸਚੇ ਈਸ਼ਵਰ ਦੇ ਦਰਸ਼ਨ ਹੋ ਰਹੇ ਸਨ। ਭਗਤ ਜਨ ਰੇਤ ਦੇ ਕਿਨਕਿਆਂ ਨੂੰ ਆਕਾਸ਼ ਦੇ ਤਾਰੇ ਤੇ ਮਿਟੀ ਨੂੰ ਸੋਨਾ ਬਣਾ ਦੇਂਦੇ ਹਨ ਨਾਮ ਦੀ ਬਰਕਤ ਨਾਲ। ਦੁਨਿਆਵੀ ਮਨੁਖ ਥੋੜਾ ਜਿਹਾ ਬਲ ਹੋਣ ਤੇ ਹੰਕਾਰ ਨਾਲ ਪਹਾੜਾਂ ਨਾਲ ਮਥੇ ਲਾਉਂਦਾ ਫਿਰਦਾ ਹੈ। ਪ੍ਰੰਤੂ ਭਗਵਾਨ ਦਾ ਭਗਤ ਰਿਧੀਆਂ, ਸਿਧੀਆਂ ਦਾ ਮਾਲਕ ਹੋਕੇ ਆਪ ਨੂੰ ਸਭ ਤੋਂ ਗਰੀਬ ਤੇ ਨਿਮਾਣਾ ਜਾਣਦਾ ਹੈ। ਸ੍ਰੀ ਰਵਿਦਾਸ ਈਸ਼ਵਰ ਅਗੇ ਪ੍ਰਾਰਥਨਾ ਕਰਦੇ ਹਨ। ਇਸ ਸ਼ਬਦ ਵਿਚੋਂ ਗਰੀਬੀ ਉਛਲ ੨ ਪੈਂਦੀ ਹੈ ਤੇ ਨਿਮਰਤਾ ਦਾ ਸਬਕ ਇਨਸਾਨ ਨੂੰ ਮਿਲਦਾ ਹੈ।

ਜੈਤਸਰੀ ਬਾਣੀ ਰਵਿਦਾਸ ਭਗਤ ਜੀ ਕੀ

੧. ਨਾਥ ਕਛੂਅ ਨ ਜਾਨਉ ॥ ਮਨੁ ਮਾਇਆ ਕੈ ਹਾਥਿ ਬਿਕਾਨਉ ॥ ੧ ॥ ਰਹਾਉ ॥ ੨. ਤੁਮ ਕਹੀਅਤ ਹੌ ਜਗਤ ਗੁਰ ਸੁਆਮੀ ॥ ਹਮ ਕਹੀਅਤ ਕਲਿਜੁਗ ਕੇ ਕਾਮੀ ॥ ੧ ॥ ੩. ਇਨ ਪੰਚਨ ਮੇਰੋ ਮਨੁ ਜੁ ਬਿਗਾਰਿਓ ॥ ਪਲੁ ਪਲੁ ਹਰਿ ਜੀ ਤੇ ਅੰਤਰੁ ਪਾਰਿਓ ॥ ੨ ॥ ੪. ਜਤ ਦੇਖਉ ਤਤ ਦੁਖ ਕੀ ਰਾਸੀ ॥ ਅਜੌਂ ਨ ਪਤ੍ਯਾਇ ਨਿਗਮ ਭਏ ਸਾਖੀ ॥ ੩ ॥ ੫. ਗੋਤਮ ਨਾਰਿ ਉਮਾਪਤਿ ਸ੍ਵਾਮੀ ॥ ਸੀਸੁ ਧਰਨਿ ਸਹਸ ਭਗ ਗਾਂਮੀ ॥ ੪ ॥ ੬. ਇਨ ਦੂਤਨੁ ਖਲੁ ਬਧੁ ਕਰਿ ਮਾਰਿਓ ॥ ਬਡੋ ਨਿਲਾਜੁ ਅਜਹੂ ਨਹੀ ਹਾਰਿਓ ॥ ੫ ॥ ੭. ਕਹਿ ਰਵਿਦਾਸ ਕਹਾ ਕੈਸੇ ਕੀਜੈ ॥ ਬਿਨੁ ਰਘੁਨਾਥ ਸਰਨਿ ਕਾ ਕੀ ਲੀਜੈ ॥ ੬ ॥ ੧ ॥

੧. ਹੇ ਭਗਵਾਨ ਗਰੀਬਾਂ ਦੇ ਮਾਲਕ ਮੈਂ ਕੁਝ ਭੀ ਨਹੀਂ ਜਾਣਦਾ

ਭਾਵ ਮੈਂ ਜਪ ਤਪ ਭਲਾਈ ਆਦਿਕ ਕੁਝ ਵੀ ਨਹੀਂ ਕਰਦਾ । ਮੇਰਾ ਮਨ ਮੋਹ ਮਾਇਆ ਦੇ ਹਥ ਵਿਕ ਗਿਆ ਹੈ, ਅਰਥਾਤ ਮਾਇਆ ਨੇ ਮਨ ਨੂੰ ਮੋਹ ਲਿ ਆ ਹੈ। ੨ ਤੁਸੀਂ ਜਗਤ ਦੇ ਸੁਆਮੀ ਦਾਤੇ ਕਹਾਉਂਦੇ ਹੋ। ਪਰ ਮੈਂ ਕਲਜੁਗ ਦਾ ਕਾਮੀ ਤੇ ਕਪਟੀ ਕਹਾਉਂਦਾ ਹਾਂ । ੩. ਇਹਨਾਂ ਪੰਜਾਂ ਵਿਸ਼ਿਆਂ (ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਆਦਿਕਾਂ) ਨੇ ਮੇਰਾ ਮਨ ਵਿਗਾੜ ਦਿਤਾ ਹੈ ਤੇ ਪ੍ਰਮਾਤਮਾ ਨਾਲੋਂ ਘੜੀ ਘੜੀ ਪਾੜ ਰਿਹਾ ਹੈ ਭਾਵ ਦੂਰ ਲੈ ਜਾ ਰਿਹਾ ਹੈ । ਅਥਵਾ ਤੇਰੇ ਮੇਰੇ ਵਿਚ ਇੰਨਾਂ ਫਰਕ ਵਖੇਵਾਂ ਪਾ ਦਿਤਾ ਹੈ ਕਿ ਤੈਨੂੰ ਅਰ ਮੈਨੂੰ ਮਿਲਣ ਹੀ ਨਹੀਂ ਦੇਂਦਾ। ੪. ਤੇਰੇ ਤੋਂ ਬਗੈਰ ਮੈਂ ਜਿਸ ਪਦਾਰਥ ਵਲ ਵੇਖਦਾ ਹਾਂ ਸੋ ਦੁਖਾਂ ਦੀ ਹੀ ਖਾਨ ਜਾਪਦਾ ਹੈ। ਮੇਰਾ ਮਨ ਅਜੇ ਵੀ ਨਹੀਂ ਪਤੀਜਦਾ ਵੇਦ ਉਗਾਹੀਆਂ ਦੇ ਰਹੇ ਹਨ ਤੇ ਮਨ ਸਭ ਤੋਂ ਬਲਵਾਨ ਹੈ । ਰਿਖੀਆਂ ਮੁਨੀਆਂ ਦੇ ਮਨਾਂ ਨੂੰ ਭੁਲੇਖੇ ਵਿਚ ਭਰਮਾ ਦੇਂਦਾ ਹੈਂ । ੫. ਗੋਤਮ ਰਿਖੀ ਦੀ ਇਸਤ੍ਰੀ ਅਹਿਲਿਆ ਤੇ ਦੇਵਤਿਆਂ ਦੇ ਮਾਲਕ ਸ੍ਵਰਗਪਤੀ ਇੰਦਰ ਦਾ ਮਨ ਮੋਹਿਤ ਹੋ ਗਿਆ ਤੇ ਇਕ ਭਗ ਦੇ ਪਿਛੇ ਉਸ ਦੇ ਸਰੀਰ ਤੇ ਹਜਾਰ ਭਗ (ਛੇਕ) ਵਰਗੇ ਨਸ਼ਾਨ ਫੁਟ ਪਏ, ਅਥਵਾ ਬ੍ਰਹਮਾਂ ਆਪਣੀ ਲੜਕੀ ਤੇ ਮੋਹਿਤ ਹੋ ਗਿਆ ਸੀ । ਵਿਚਾਰੀ ਕੰਨਿਆਂ ਆਪਣਾ ਧਰਮ ਬਚੌਣ ਲਈ ਚੌਹਾਂ ਦਿਸ਼ਾਂ ਵਲ ਦੌੜੀ, ਪਰੰਤੂ ਕਾਮੀ ਬ੍ਰਹਮਾ ਨੇ ਚਾਰੇ ਪਾਸੇ ਵਲ ਮੂੰਹ ਕਢ ਲਏ, ਕੰਨਿਆ ਫੇਰ ਆਕਾਸ਼ ਨੂੰ ਉਡਣ ਲਗੀ ਤਾਂ ਬ੍ਰਹਮਾਂ ਨੇ ਪੰਜਵਾਂ ਮੁਖ ਮਥੇ ਤੇ ਕਢ ਲਿਆ । ਇਹ ਦੇਖ ਉਮਾਪਤੀ (ਸ਼ਿਵਜੀ) ਨੂੰ ਕ੍ਰੋਧ ਆਇਆ ਤਾਂ ਤਰਸੂਲ ਮਾਰ ਕੇ ਉਸ ਦਾ ਪੰਜਵਾਂ ਸਿਰ ਕਟ ਦਿਤਾ। ਉਹ ਸਿਰ (ਕਪਾਲ) ਸ਼ਿਵਜੀ ਦੇ ਹੱਥ ਨਾਲ ਜੁੜ ਗਿਆ। ਭਾਵ ਉਹ ਸਿਰ ਬ੍ਰਹਮ ਹਤਿਆ ਕਰਕੇ ਸ਼ਿਵ ਜੀ ਨੂੰ ਧਾਰਨਾ ਪਿਆ। ਮਨ ਨੇ ਰਿਸ਼ੀਆਂ ਮੁਨੀਆਂ ਤੇ ਬਾਦਸ਼ਾਹਾਂ ਦਾ ਹਾਲ ਇਸ ਪ੍ਰਕਾਰ ਹਾਸੋਹੀਨ ਬਣਾਇਆ ਹੈ। ੬. ਇਹਨਾਂ ਕਮਾਦਿਕ ਦੂਤਾਂ

ਨੇ ਮੂਰਖ ਮਨ ਨੂੰ ਮੋਹ ਦੇ ਸੰਗਲਾਂ ਵਿਚ ਬੰਨ੍ਹ ਬੰਨ੍ਹ ਕੇ ਮਾਰ ਦਿਤਾ ਹੈ, ਪਰੰਤੂ ਨਿਲਜਾ ਐਡਾ ਹੈ ਕਿ ਅਜੇ ਭੀ ਸ਼ਰਮ ਨਹੀਂ ਕਰਦਾ। ੭. ਰਵਿਦਾਸ ਜੀ ਕਹਿੰਦੇ ਹਨ ਹੇ ਭਗਵਾਨ ਦਸੋ ਕੀ ਜਤਨ ਕਰੀਏ ਤੇ ਤੇਰੇ ਤੋਂ ਬਿਨਾਂ ਕਿਹਦੀ ਸ਼ਰਨ ਲਈਏ, ਦੋਂਹ ਜਹਾਨਾਂ ਵਿਚ ਕੇਵਲ ਆਪਦਾ ਹੀ ਆਸਰਾ ਹੈ ਕਿਉਂਕਿ ਤੇਰੇ ਤੋਂ ਬਿਨਾਂ ਦੁਨੀਆਂ ਤੇ ਹੋਰ ਥਿਰ ਰਹਿਣ ਵਾਲਾ ਹੈ ਹੀ ਕੋਈ ਨਹੀਂ।

## ਰਾਜਾ ਚੰਦਰ ਹਾਂਸ ਦੇ ਯੱਗ ਕਰਨਾ

ਇਸ ਪ੍ਰਕਾਰ ਕਥਾ ਵਾਰਤਾ ਹੁੰਦੇ ਕਈ ਦਿਨ ਲੰਘ ਗਏ ਤਦੋਂ ਤਕ ਯੱਗ ਦੀ ਪੂਰਨ ਤਿਆਰੀ ਹੋ ਗਈ, ਖੁਲੇ ਮੈਦਾਨ ਵਿਚ ਕਿਲੇ ਦੇ ਲਾਗੇ ਤੰਬੂ ਕਨਾਤਾਂ ਤੇ ਸਾਏਬਾਨ ਲਗਾਏ ਗਏ। ਸੰਸਾਰ ਭਰ ਦੇ ਸੰਤ ਸਾਧੂ ਸੱਦਾ ਪੱਤਰ ਪੜ੍ਹ ਪੜ੍ਹ ਕੇ ਪੁਜੇ । ਏਥੇ ਪੁਜਣ ਤੇ ਹਰ ਇਕ ਦੇ ਦਿਲ ਵਿਚ ਵਿਚਾਰ ਸਨ । ਇਕ ਤਾਂ ਸ਼ਾਹੀ ਯੱਗ ਹੋਣ ਕਰਕੇ ਚੰਗੇ ਪਦਾਰਥ ਛਕਣ ਦੀ ਤੇ ਬਸਤਰਾਦਿਕ ਦੇ ਦੱਛਨਾ ਚੰਗੀ ਮਿਲਨ ਦੀ ਤੇ ਦੂਜਾ ਚੁਮਾਰ ਜਾਤੀ ਵਿਚ ਸ਼ਰੋਮਨੀ ਭਗਤ ਜੀ ਦੇ ਦਰਸ਼ਨ ਤੇ ਗਿਆਨ ਚਰਚਾ ਕਰਨ ਦਾ ਈਰਖਾ ਵਾਦੀ ਆਪਣੇ ਪੁਸਤਕ ਲੈ ਚੰਗੀ ਤਰ੍ਹਾਂ ਤਿਆਰੀ ਕਰਕੇ ਆਏ, ਜੋਗੀ, ਜੰਗਮ, ਸਿਧ, ਤਿਆਗੀ, ਬੈਰਾਗੀ ਸੰਨਿਆਸੀ ਵੀ ਆਪੋ ਆਪਣੇ ਚੇਲੇ ਬਾਲਕੇ ਲੈ ਕੇ ਪੁਜੇ । ਰਾਜੇ ਵਲੋਂ ਸਾਰੇ ਭੇਖਾਂ ਦੇ ਆਗੂਆਂ, ਵਿਦਵਾਨਾਂ ਦਾ ਯੋਗ ਸਤਿਕਾਰ ਕੀਤਾ ਗਿਆ, ਲੰਗਰ ਦਾ ਪ੍ਰਬੰਧ ਵੀ ਸ਼ਾਹੀ ਢੰਗ ਤੇ ਐਸਾ ਕੀਤਾ ਕਿ ਜਿਥੇ ਜਿਥੇ ਵੀ ਕੋਈ ਉਤਰਿਆ ਹੋਇਆ ਸੀ ਉਥੇ ਉਥੇ ਹੀ ਖਾਣਾ ਪੁਜ ਰਿਹਾ ਸੀ। ਈਸ਼ਵਰ ਨੂੰ ਸਰਬ ਵਿਆਪੀ ਜਾਨਣ ਵਾਲੇ ਤੇ ਰਵਿਦਾਸ ਜੀ ਨੂੰ ਈਸ਼ਵਰ ਦਾ ਹੀ ਰੂਪ ਦੇਖ ਰਹੇ ਸਨ ਸਨ, ਪਰੰਤੂ ਹੰਕਾਰੀ ਤੇ ਡੰਬੀ ਲੋਕ ਬੋਲ ਕਬੋਲ ਤੇ ਉਤਰ ਨਿੰਦਾ ਕਰ ਰਹੇ ਸਨ । ਤਦ ਇਹਨਾਂ ਭੇਖੀਆਂ

ਦੇ ਪ੍ਰਥਾਏ ਭਗਤ ਜੀ ਨੇ ਇਕ ਸ਼ਬਦ ਉਚਾਰਨ ਕੀਤਾ।

ਗਉੜੀ ਪੂਰਬੀ ਰਵਿਦਾਸ ਜੀਉ

ੴ ਸਤਿਗੁਰ ਪ੍ਰਸਾਦਿ॥

੧. ਕੂਪੁ ਭਰਿਓ ਜੈਸੇ ਦਾਦਿਰਾ ਕਛੁ ਦੇਸੁ ਬਿਦੇਸੁ ਨ ਬੂਝ॥ ਐਸੇ ਮੇਰਾ ਮਨੁ ਬਿਖਿਆ ਬਿਮੋਹਿਆ ਕਛੁ ਆਰਾਪਾਰੁ ਨ ਸੂਝ॥ ੧॥ ੨. ਸਗਲ ਭਵਨ ਕੇ ਨਾਇਕਾ ਇਕੁ ਛਿਨੁ ਦਰਸੁ ਦਿਖਾਇ ਜੀ ॥੧॥ ਰਹਾਉ॥ ੩. ਮਲਿਨ ਭਈ ਮਤਿ ਮਾਧਵਾ ਤੇਰੀ ਗਤਿ ਲਖੀ ਨ ਜਾਇ ॥ ਕਰਹੁ ਕ੍ਰਿਪਾ ਭ੍ਰਮੁ ਚੂਕਈ ਮੈ ਸੁਮਤਿ ਦੇਹੁ ਸਮਝਾਇ ॥੨॥ ੪. ਜੋਗੀਸਰ ਪਾਵਹਿ ਨਹੀ ਤੁਅ ਗੁਣ ਕਥਨੁ ਅਪਾਰ ॥ ਪ੍ਰੇਮ ਭਗਤਿ ਕੈ ਕਾਰਣੈ ਕਹੁ ਰਵਿਦਾਸ ਚਮਾਰ ॥੩॥੧॥

ਅਰਥ--੧. ਹੇ ਭਾਈ ਜਨੋ, ਜਿਵੇਂ ਖੂਹ ਦੇ ਡੱਡੂ ਨੂੰ ਖੂਹ ਤੋਂ ਬਾਹਰਲੇ ਦੇਸ ਨਦੀਆਂ ਬਦੇਸ (ਸਮੁੰਦਰ) ਦੀ ਕੋਈ ਸੂਝ ਨਹੀਂ ਹੁੰਦੀ ਉਹ ਸਮਝਦਾ ਹੈ ਕਿ ਸਾਰੇ ਜਗਤ ਦਾ ਬਾਦਸ਼ਾਹ (ਮਾਲਕ) ਖੂਹ ਹੀ ਹੈ। ਇਸੀ ਪਰਕਾਰ ਹਉਮੈ ਨੇ ਮਨ ਮੋਹ ਰਖਿਆ ਹੈ, ਇਸ ਨੂੰ ਕੁਝ ਲੋਕ ਪਰਲੋਕ ਦੀ ਖਬਰ ਨਹੀਂ, ਇਹ ਕਹਿੰਦਾ ਹੈ ਕਿ ਮੈਂ ਹੀ ਸਭ ਤੋਂ ਸਰੇਸ਼ਟ ਹਾਂ। ੨. ਹੇ ਸਾਰੀ ਦੁਨੀਆਂ ਦੇ ਸਰਦਾਰ ਭਗਵਾਨ ਜੀ ਮੈਨੂੰ ਕੇਵਲ ਇਕ ਛਿਨ ਭਰ ਹੀ ਦਰਸ਼ਨ ਦਿਖਾਉ ਤਾਂ ਕਿ ਮੇਰਾ ਮਨ ਸ਼ਾਂਤ ਹੋ ਜਾਏ। ੩. ਹੇ ਮਾਧਉ ਮੇਰੀ ਮਤ ਵਿਸ਼ਿਆਂ ਨੇ ਮਲੀਨ ਕਰ ਦਿਤੀ ਹੈ, ਜੋ ਕੁਦਰਤ ਨੂੰ ਨਹੀਂ ਜਾਣ ਸਕਦੀ। ਸੋ ਆਪਣੇ ਦਰੋਂ ਘਰੋਂ ਮੇਹਰ ਦੀ ਨਦਰ ਕਰੋ, ਤਾਂ ਕਿ ਮੇਰਾ ਭਰਮ (ਭੁਲੇਖਾ) ਮਿਟ ਜਾਵੇ ਤੇ ਮੈਨੂੰ ਚੰਗੀ ਮਤ ਦੇ ਦਿਉ ਭਾਵ ਮੈਨੂੰ ਸੇਵਾ ਸਿਮਰਨ ਦੀ ਜਾਚ ਸਮਝਾ ਦਿਉ। ੪. ਜੋਗੀ ਦੇਵਤੇ ਆਦਿਕ ਤੇਰਾ ਅੰਤ ਨਹੀਂ ਪਾ ਸਕਦੇ। ਤੇਰੇ ਗੁਣ ਬੇਅੰਤ ਹਨ ਤੇ ਕਥਨ ਕਹਿਣ ਤੋਂ ਬਾਹਰ ਹਨ। ਹੇ ਭਗਵਾਨ

ਰਵਿਦਾਸ ਚੁਮਾਰ ਕੇਵਲ ਪਰੇਮਾਂ ਭਗਤ ਦੇ ਵਾਸਤੇ ਤੇਰੇ ਦਰ ਤੇ ਦੁਹਾਈਆਂ ਦੇਂਦਾ ਹੈ। ਤੁਸੀਂ ਦਿਆਲੂ ਹੋ, ਕ੍ਰਿਪਾਲੂ ਹੋ, ਸਾਡੇ ਮਨ ਨੂੰ ਪਰੇਰ ਕੇ ਆਪਣੀ ਭਗਤੀ ਨਾਲ ਜੋੜੋ, ਬਸ ਰਵਿਦਾਸ ਦੀ ਇਹੋ ਹੀ ਇਛਾ ਹੈ।

ਸ੍ਰੀ ਰਵਿਦਾਸ ਜੀ ਦਾ ਪਵਿਤਰ ਉਪਦੇਸ਼ ਸੁਣ ਹਜ਼ਾਰਹਾਂ ਜੀਵਾਂ ਦੇ ਭਰਮ ਵਹਿਮ ਦੂਰ ਹੋ ਗਏ, ਤੇ ਚਰਨ ਧੂੜ ਪਰਸ ਕੇ ਨਾਮ ਦਾਨ ਲੈਣ ਲਈ ਇਛਾਵਾਂ ਪਰਗਟ ਕੀਤੀਆਂ, ਪਰੰਤੂ ਦੰਭੀ ਤੇ ਭੇਖੀ ਜਿਹਨਾਂ ਦੇ ਮਨ ਹਉਮੈ ਦੀ ਕਾਲਖ ਨਾਲ ਭੂਰੇ ਦੀ ਤਰ੍ਹਾਂ ਕਾਲੇ ਹੋਏ ਹੋਏ ਸਨ ਉਹ ਫੇਰ ਵੀ ਮਥੇ ਤੇ ਵੱਟ ਭਰਕੇ ਬੈਠੇ ਰਹੇ। ਦੂਜੇ ਪਾਸੇ ਹਵਨ ਯੱਗ ਸ਼ੁਰੂ ਹੋ ਗਿਆ ਹਜਾਰਹਾਂ ਰੁਪੈ ਦੀ ਸਾਮਿਗਰੀ ਵੇਦ ਮੰਤਰ ਪੜ੍ਹ ਪੜ੍ਹ ਅਗਨ ਵਿਚ ਸੁਟੀ ਜਾਣ ਲਗੇ। ਪੰਡਤਾਂ, ਜੋਗੀਆਂ ਤੇ ਹੋਰ ਭੇਖਾਂ ਦੇ ਵਡੇ ਵਡੇ ਪਰਚਾਰਕਾਂ ਨੇ ਰਾਜੇ ਰਾਣੀ ਨੂੰ ਆਪਣੇ ਵਲ ਪਰੇਰਨ ਦਾ ਸਿਰ ਤੋੜ ਯਤਨ ਕੀਤਾ ਤੇ ਭਾਂਤ ਭਾਂਤ ਦੇ ਦ੍ਰਿਸ਼ਟਾਂਤ ਦੇ ਕੇ ਚਮਾਰ ਦੀ ਸੰਗਤ ਨੂੰ ਨਿੰਦਿਆ, ਪਰੰਤੂ ਰਾਜਾ ਦੇ ਮਨ ਤੇ ਇਸ ਹਉਮੈ ਭਰੀ ਕਥਨੀ ਦਾ ਮਾਂਹ ਦੀ ਸੁਫੈਦੀ ਭਰ ਵੀ ਅਸਰ ਨਾ ਹੋਇਆ ਮਹਾਤਮਾ ਜਨਾਂ ਦੇ ਵਾਸਤੇ ਭਾਵੇਂ ਵੱਖ ਵੱਖ ਆਸਨ ਸਜਾਏ ਹੋਏ ਸਨ, ਪਰ ਸਭ ਤੋਂ ਸਰੇਸ਼ਟ ਤੇ ਰਤਨ ਜੜਨ ਸਿੰਘਾਸਨ ਸ੍ਰੀ ਭਗਤ ਰਵਿਦਾਸ ਜੀ ਵਾਸਤੇ ਹੀ ਤਿਆਰ ਕੀਤਾ ਗਿਆ ਸੀ। ਬ੍ਰਾਹਮਣ ਇਸ ਸਤਿਕਾਰ ਨੂੰ ਵੀ ਆਪਣੀ ਨਿਰਾਦਰੀ ਸਮਝਦੇ ਸਨ, ਅਤੇ ਵੱਖ ਵੱਖ ਟੋਲੀਆਂ ਬਣਾ ਕੇ ਫਸਾਦ ਦੀ ਤਿਆਰੀ ਕਰ ਰਹੇ ਸਨ। ਜਦ ਕਈ ਥਾਂਈਂ ਧੜਿਆਂ ਦੇ ਰੂਪ ਵਿਚ ਬੋਲ ਕਬੋਲ ਉਚਾਰਣ ਹੋਣ ਲਗੇ ਤਾਂ ਰਾਜੇ ਨੇ ਪੁਲੀਸ ਨੂੰ ਹੁਕਮ ਦਿਤਾ ਕਿ ਮੇਲੇ ਵਿਚ ਪ੍ਰਬੰਧ ਠੀਕ ਰਖਿਆ ਜਾਵੇ ਤੇ ਕੋਈ ਦੰਗਾ ਫਸਾਦ ਨਾ ਖੜਾ ਹੋਵੇ। ਜੇ ਫਸਾਦੀ ਸ਼ਰਾਰਤ ਕਰੇ ਉਸ ਨੂੰ ਹਥਕੜੀ ਲਾਕੇ ਹਵਾਲਾਤ ਵਿਚ ਡੱਕ ਦਿਤਾ ਜਾਵੇ। ਤਵਾਰੀਖ ਵਿਚ

ਲਿਖਿਆ ਹੈ ਕਿ ਕਈ ਥਾਂਈ ਜਦ ਬਰੈਹਮਨ ਲੜਾਈ ਦੀਆਂ ਗੋਂਦਾਂ ਗੁੰਦਨ ਲਗੇ ਤਾਂ ਪੁਲਸ ਨੇ ਸਖਤੀ ਨਾਲ ਝਗੜੇ ਨੂੰ ਦਬਾਇਆ ਤੇ ਗੁੰਦਨ ਨੂੰ ਗ੍ਰਿਫਤਾਰ ਕਰਕੇ ਜੇਹਲ ਵਿਚ ਬੰਦ ਕੀਤਾ। ਰਵਿਦਾਸ ਜੀ ਇਸ ਸਾਰੇ ਕੌਤਕ ਨੂੰ ਦੇਖ ਰਹੇ ਸਨ, ਤਦ ਆਪ ਨੇ ਕਥਾ ਕਰਦੇ ਕਰਦੇ ਇਕ ਸ਼ਬਦ ਉਚਾਰਨ ਕੀਤਾ।

### ਆਸਾ ਬਾਣੀ ਸ੍ਰੀ ਰਵਿਦਾਸ ਜੀਉ ਕੀ

੧. ਸੰਤ ਤੁਝੀ ਤਨੁ ਸੰਗਤਿ ਪ੍ਰਾਨ ॥ ਸਤਿਗੁਰ ਗਿਆਨ ਜਾਨੈ ਸੰਤ ਦੇਵਾ ਦੇਵ ॥ ੧ ॥ ੨. ਸੰਤ ਚੀ ਸੰਗਤਿ ਸੰਤ ਕਥਾ ਰਸੁ ॥ ਸੰਤ ਪ੍ਰੇਮ ਮਾਝੈ ਦੀਜੈ ਦੇਵਾ ਦੇਵ ॥ ੧ ॥ ਰਹਾਉ ॥ ੩. ਸੰਤ ਆਚਰਣ ਸੰਤ ਚੋ ਮਾਰਗੁ ਸੰਤਚ ਓਲ੍ਹਗ ਓਲ੍ਹਗਣੀ ॥ ੨ ॥ ੪. ਅਉਰ ਇਕ ਮਾਗਉ ਭਗਤਿ ਚਿੰਤਾਮਣਿ ॥ ਜਣੀ ਲਖਾਵਹੁ ਅਸੰਤ ਪਾਪੀਸਣਿ ॥ ੩ ॥ ੫. ਰਵਿਦਾਸੁ ਭਣੈ ਜੋ ਜਾਣੈ ਸੋ ਜਾਣੁ ॥ ਸੰਤ ਅਨੰਤਹਿ ਅੰਤਰੁ ਨਾਹੀ ॥ ੪ ॥ ੨ ॥

ਅਰਥ—੧. ਹੇ ਭਗਵਾਨ ਜੋ ਤੇਰੇ ਪਿਆਰੇ ਸੰਤ ਹਨ, ਜੋ ਤੈਨੂੰ ਸਾਰੇ ਸਰੀਰਾਂ ਵਿਚ ਰਵਿਆ ਜਾਣਦੇ ਹਨ ਉਹਨਾਂ ਦੀ ਸੰਗਤ ਮੇਰੇ ਤਨ ਲਈ ਪਰਾਨ (ਜੀਵਨ) ਹਨ। ਮੈਂ ਗੁਰੂ ਦੇ ਗਿਆਨ ਕਰਕੇ ਜਾਣਿਆ ਹੈ ਕਿ ਸੰਤ ਦੇਵਤਿਆਂ ਦੇ ਵੀ ਦੇਵਤੇ ਹਨ। ੨. ਹੇ ਦੇਵਤਿਆ ਨੂੰ ਸ਼ਕਤੀ ਦੇਣ ਵਾਲੇ ਈਸ਼ਵਰ ਮੈਨੂੰ ਸੰਤਾਂ ਦਾ ਸੰਗਤ (ਬੈਠਿਕ) ਸੰਤਾਂ ਦੀ ਹੀ ਕਥਾ ਦਾ ਅਨੰਦ, ਸੰਤਾਂ ਦੀ ਹੀ ਪਰੇਮ ਬਖਸ਼ੋ। ੩. ਸੰਤਾਂ ਦੇ ਹੀ ਕਰਮ ਤੇ ਸੰਤਾਂ ਦੇ ਹੀ ਰਸਤੇ ਲਾਉ, ਫੇਰ ਸੰਤਾਂ ਦੇ ਦਾਸਾਂ ਦਾਸ ਹੀ ਬਣਾ ਦਿਓ। ੪. ਹੇ ਭਗਵਾਨ ਹੋਰ ਇਕ ਚਿੰਤਾਬਣ (ਇਛਾ ਪੂਰਨ ਕਰਨ ਵਾਲੀ) ਭਗਤੀ ਮੰਗਦਾ ਹਾਂ, ਤੇ ਜੇਹੜੇ ਅਸੰਤ ਹਨ ਭਾਵ ਜਿਨਾਂ ਦੇ ਅੰਦਰ ਖੋਟ ਪੂਣਾ ਭਰਿਆ ਪਿਆ ਹੈ ਉਹਨਾਂ ਪਾਪੀਆਂ ਦਾ ਦਰਸ਼ਨ

ਨਾ ਕਰਾਉ। ਪ. ਰਵਿਦਾਸ ਜੀ ਕਹਿੰਦੇ ਹਨ, ਹੇ ਭਾਈ ! ਤੁਸੀਂ ਜੋ ਜਾਣਦੇ ਹੋ ਸੋ ਜਾਣੋ ਭਾਵ ਜੋ ਭਗਵਾਨ ਨੂੰ ਜਾਣਦਾ ਹੈ ਭਗਵਾਨ ਉਸ ਨੂੰ ਪਿਆਰ ਕਰਦਾ ਹੈ । ਸੰਤ ਅਤੇ ਈਸ਼ਵਰ ਵਿਚ ਭੇਤ ਕੋਈ ਨਹੀਂ ਦੋਵੇਂ ਜੋਤ ਕਰਕੇ ਇਕ ਰੂਪ ਹੀ ਹਨ। ਅਥਵਾ ਜੋ ਈਸ਼ਵਰ ਨੂੰ ਸਰਬ ਵਿਆਪੀ ਜਾਣਦਾ ਹੈ। ਸੰਤਾਂ ਦੀ ਇਜਤ ਤੇ ਸਤਕਾਰ ਨੂੰ ਵੀ ਉਹੋ ਹੀ ਜਾਣਦਾ ਹੈ।

## ਲੰਗਰ ਵਿਚ ਅਭੇਦਤਾ

ਇਸ ਪਰਕਾਰ ਪੰਜ ਦਿਨ ਯੱਗ ਹੁੰਦਾ ਰਿਹਾ, ਅਖੀਰਲੇ ਦਿਨੀ ਸਾਰੇ ਦਰਸ਼ਕਾਂ ਦਾ ਇਕ ਜਗਾ ਖਾਣਾ ਤਿਆਰ ਕੀਤਾ ਗਿਆ, ਤੇ ਇਕ ਖੁਲੇ ਮੈਦਾਨ ਵਿਚ ਲੰਗਰ ਵਰਤਾਉਣ ਦਾ ਇੰਤਜਾਮ ਕੀਤਾ, ਹੁਕਮ ਹੋਣ ਤੇ ਤਮਾਮ ਲੋਕੀ ਉਸ ਅਹਾਤੇ ਦੇ ਅੰਦਰ ਪੰਗਤਾਂ ਲਾ ਕੇ ਬੈਠ ਗਏ ਅਤੇ ਏਸ ਪੰਗਤ ਦੇ ਵਿਚੋਲੇ ਸ੍ਰੀ ਰਵਿਦਾਸ ਜੀ ਵੀ ਬੈਠ ਗਏ ਲਾਂਗਰੀ ਪਰਸ਼ਾਦੇ ਅਤੇ ਹੋਰ ਮਿਠੇ ਭੋਜਨ, ਭਾਜੀਆਂ ਦੇ ਬਾਟੇ ਲੈ ਕੇ ਵਰਤਾਉਣ ਲਈ ਖੜੇ ਹੋ ਗਏ। ਤਦ ਸਾਰਿਆਂ ਦੀ ਨਿਗਾਹ ਉਚੇ ਜਹੇ ਆਸਣ ਤੇ ਬੈਠੇ ਭਗਤ ਜੀ ਤੇ ਪਈ, ਪੰਡਿਤ ਅਤੇ ਹੋਰ ਮੱਤਾਂ ਦੇ ਵਿਦਵਾਨਾਂ ਨੇ ਇਸ ਪੰਗਤ ਵਿਚ ਬੈਠਣ ਤੋਂ ਨਾਂਹ ਕਰ ਦਿਤੀ ਤੇ ਕਿਹਾ ਕਿ ਇਸ ਚੁਮਾਰ ਨੂੰ ਵੱਖ ਬਠਾਇਆ ਜਾਏ, ਨਹੀਂ ਤੇ ਅਸੀਂ ਜੱਗ ਸੰਪੂਰਨ ਨਹੀਂ ਹੋਣ ਦੇਵਾਂਗੇ। ਨੰਬਰਵਾਰ ਬ੍ਰਾਹਮਣ, ਖੱਤ੍ਰੀ, ਵੈਸ਼ ਤੇ ਸ਼ੂਦਰ ਨੂੰ ਭੋਜਨ ਛਕਾਇਆ ਜਾਣਾ ਯੋਗ ਹੈ। ਪੰਡਤਾਂ ਦੇ ਮੁਕਾਬਲੇ ਤੇ ਸਗੋਂ ਕੁਝ ਉਚਾ ਚੁਮਾਰ ਦਾ ਬੈਠਣਾ ਬੜਾ ਭਾਰੀ ਪਾਪ ਹੈ। ਸਭ ਅਛੂਤ ਇਸ ਪੰਗਤ ਚੋਂ ਉਠਾਕੇ ਬਾਹਰ ਕਢੇ ਜਾਣ ਤਾਂ ਭੋਜਨ ਛਕਿਆ ਜਾਏਗਾ।

ਇਸ ਤਰ੍ਹਾਂ ਨਾਲ ਪਏ ਝਗੜੇ ਦੀ ਖਬਰ ਜਦ ਰਾਣੀ ਝਾਲੀ ਤੇ ਮਹਾਰਾਜਾ ਚੰਦਰ ਹਾਂਸ ਨੂੰ ਲਗੀ ਤਾਂ ਉਹਨਾਂ ਨੇ ਸਭ ਨੂੰ ਹਥ ਜੋੜ

ਕੇ ਸਮਝਾਉਣ ਦਾ ਯਤਨ ਕੀਤਾ । ਪਰ 'ਲਾਤੋਂ ਕੇ ਭੂਤ ਬਾਤੋਂ ਸੇ ਕਬ ਮਾਨਤੇ ਹੈਂ' ਪੰਡਤਾਂ ਤੇ ਹੋਰ ਪਖੰਡੀਆਂ ਨੇ ਇਹ ਅਵਾਜ਼ ਕਿਸੇ ਦੇ ਕੰਨੀ ਪੈਣ ਹੀ ਨਾਂਹ ਦਿਤੀ ਤੇ ਆਪਣਾ ਰਾਮ ਰੌਲਾ ਲਗਾਤਾਰ ਜਾਰੀ ਰਖਿਆ ਜਦ ਸ੍ਰੀ ਰਵਿਦਾਸ ਜੀ ਆਪਣੇ ਆਸਨ ਤੋਂ ਨਾ ਉਠੇ ਤਾਂ ਪੰਡਤ ਤੇ ਹੋਰ ਜੋਗੀ ਜਨ ਪੰਗਤ ਤੋੜ ਕੇ ਬਾਹਿਰ ਨਿਕਲਣੇ ਸ਼ੁਰੂ ਹੋ ਗਏ ਤੇ ਰਾਜੇ ਪਾਸ ਬੇਨਤੀ ਕੀਤੀ ਕਿ ਜਾਂ ਚੁਮਾਰ ਨੂੰ ਉਠਾਇਆ ਜਾਵ ਤੇ ਜਾਂ ਪੰਗਤਾਂ ਵਖ ਵਖ ਬਠਾਈਆਂ ਜਾਣ । ਸੋ ਪੰਡਤਾਂ ਦੀ ਇਸ ਦਲੀਲ ਤੇ ਰਾਜਾ ਸਹਿਮਤ ਹੋ ਗਿਆ ਤੇ ਪੰਗਤਾਂ ਦਰਜੇ ਵਾਰ ਵਖ ੨ ਹੀ ਬਿਠਾ ਦਿਤੀਆਂ ਤੇ ਲੰਗਰ ਵਰਤਣਾ ਸ਼ੁਰੂ ਹੋ ਗਿਆ ।

### ਭਗਵਾਨ ਜੀ ਦੀ ਲੀਲ੍ਹਾ

ਜਦ ਭਗਵਾਨ ਨੇ ਆਪਣੇ ਪ੍ਰਾਨ ਪਿਆਰੇ ਭਗਤ ਦੀ ਹੇਠੀ ਵੇਖੀ ਤਾਂ ਆਪਣੀ ਮਾਇਆ ਨਾਲ ਆਪਣੇ ਰੂਪ ਤੋਂ ਰਵਿਦਾਸ ਵਰਗੇ ਅਨੇਕਾਂ ਰੂਪ ਧਾਰਨ ਕੀਤੇ ਅਤੇ ਵੱਖ ੨ ਬੈਠੀਆਂ ਪੰਡਤਾਂ ਵਿਚ ਘੁਸੜ ਕੇ ਇਕ ਇਕ ਪੰਡਤ ਤੇ ਜੋਗੀ ਆਦਿਕਾਂ ਨਾਲ ਇਕ ੨ ਰਵਿਦਾਸ ਬੈਠ ਗਿਆ ਸਜੇ ਖਬੇ ਜਿਸ ਪਾਸੇ ਵੀ ਕੋਈ ਝਾਤੀ ਪਾਵੇ ਨਾਲ ਰਵਿਦਾਸ ਬੈਠਾ ਦਿਸੇ ਤਦ ਸਾਰੇ ਹੈਰਾਨ ਹੋ ਗਏ ਤਾਂ ਰਵਿਦਾਸ ਨੂੰ ਵਾਹਿਗੁਰੂ(ਭਗਵਾਨ)ਦੀ ਜੋਤ ਜਾਣ ਨਮਾਸਕਾਰਾਂ ਕਰਨ ਲਗੇ, ਏਸਅਧਿਭੁਤ ਲੀਲ੍ਹਾਨੂੰ ਦੇਖ ਸ੍ਰੀਰਵਿਦਾਸ ਨੇ ਫਿਰ ਸ਼ਬਦ ਉਚਾਰਨ ਕੀਤਾ ।

### ਰਾਗੁ ਮਾਰੂ ਬਾਣੀ ਰਵਿਦਾਸ ਜੀਉ ਕੀ

੧. ਐਸੀ ਲਾਲ ਤੁਝ ਬਿਨੁ ਕਉਨੁ ਕਰੈ ॥ ਗਰੀਬ ਨਿਵਾਜੁ ਗੁਸਈਆ ਮੇਰਾ ਮਾਥੈ ਛਤ੍ਰੁ ਧਰੈ ॥ ੧॥ ਰਹਾਉ ॥ ੨. ਜਾਕੀ ਛੋਤਿ ਜਗਤ ਕਉ ਲਾਗੈ ਤਾ ਪਰ ਤੁਹੀ ਢਰੈ ॥ ਨੀਚਹ ਊਚ

ਕਰੈ ਮੇਰਾ ਗੋਬਿੰਦੁ ਕਾਹੂ ਤੇ ਨ ਡਰੈ ॥ ੧ ॥ ੩. ਨਾਮਦੇਵ ਕਬੀਰੁ ਤਿਲੋਚਨੁ ਸਧਨਾ ਸੈਨੁ ਤਰੈ ॥ ਕਹਿ ਰਵਿਦਾਸੁ ਸੁਨਹੁ ਰੇ ਸੰਤਹੁ ਹਰਿ ਜੀਉ ਤੇ ਸਭੈ ਸਰੈ ॥੨॥੧॥

ਅਰਥ—੧. ਹੇ ਭਗਵਾਨ ਐਸੀ ਕ੍ਰਿਪਾਲਤਾ ਤੇਰੇ ਬਾਝੋਂ ਕੌਣ ਕਰ ਸਕਦਾ ਹੈ । ਗਰੀਬਾਂ ਨੂੰ ਵਡਿਆਉਣ ਵਾਲੇ ਗੁਸਾਈਂ ਤੂੰਹੀ ਮੇਰੇ ਸਿਰ ਤੇ ਚੌਰ ਝੁਲਾਏ ਹਨ । ੨. ਜਿਸ ਦੀ ਛੂਹ (ਭਿਟ) ਕੋਲੋਂ ਸਾਰਾ ਸੰਸਾਰ ਪਰੇ ੨ ਕਰਦਾ ਹੈ, ਉਸ ਉਤੇ ਤੂੰਹੀ ਦਿਆਲ ਹੋਇਆ ਹੈਂ । ਨੀਚਾਂ ਨੂੰ ਉਚ ਬਨਾਣ ਲਗਾ ਕਿਸੇ ਕੋਲੋਂ ਡਰਦਾ ਨਹੀਂ ਭਾਵ ਮੇਰਾ ਝੁਤਾਂ ਨੂੰ (ਘੜਨ) ਵਾਲਾ ਗੋਬਿੰਦ, ਛੋਟਿਆਂ ਨੂੰ ਵਡੇ ਬਣਾ ਦਿੰਦਾ ਹੈ ਤੇ ਕਿਸੇ ਕੋਲੋਂ ਖੌਫ ਨਹੀਂ ਖਾਂਦਾ । ੩. ਭਗਤਿ ਨਾਮਦੇਵ ਜੀ, ਕਬੀਰ ਜੀ ਤ੍ਰਿਲੋਚਨ ਜੀ, ਸਧਨਾ ਕਸਾਈ ਅਤੇ ਸੈਨ ਨਾਈ, ਭਗਵਾਨ ਦੀ ਭਗਤੀ ਕਰਕੇ ਉਚੇ ਹੋਏ ਹਨ (ਭਾਵ ਤਰ ਗਏ ਹਨ) ਸ੍ਰੀ ਰਵਿਦਾਸ ਜੀ ਕਹਿੰਦੇ ਹਨ ਹੇ ਸੰਤ ਜਨੋ ! ਸੁਣੋ, ਏਹ ਸਾਰੀਆਂ ਤਾਕਤਾਂ ਭਗਵਾਨ ਦੇ ਹਥ ਵਿਚ ਹਨ, ਭਾਵ ਇਹ ਸਾਰੀਆਂ ਗੱਲਾਂ ਉਸ ਤੋਂ ਹੀ ਸਰਦੀਆਂ ਹਨ ।

## ਬ੍ਰਾਹਮਣਾਂ ਨੇ ਸਿਖ ਸਜਣਾ

ਜਦੋਂ ਭਗਵਾਨ ਜੀ ਨੇ ਇਕ ਰਵਿਦਾਸ ਤੋਂ ਅਨੇਕ ਬਣਾ ਦਿਤੇ ਤਾਂ ਪੰਡਤਾਂ ਅਤੇ ਹੰਕਾਰੀਆਂ ਦਾ ਹੰਕਾਰ ਜਾਂਦਾ ਰਿਹਾ ਤੇ ਕਹਿਣ ਲਗੇ ਭਈ ਵੇਖੋ ਕਲਜੁਗ ਦੇ ਚੋਜ, ਬ੍ਰਾਹਮਣਾਂ, ਰਿਖੀਆਂ, ਮੁਨੀਆਂ ਨਾਲੋਂ ਈਸ਼ਵਰ ਨੂੰ ਚੁਮਾਰ ਪਿਆਰਾ ਹੈ । ਭਗਵਾਨ ਆਪ ਰਵਿਦਾਸ ਦੇ ਸਰੀਰ ਵਿਚ ਜੋਤ ਜਗਾ ਕੇ ਅੰਧੇਰੀ ਰਾਤ ਵਰਗੀ ਕਾਲੀ ਦਲਿਦਰੀ ਤੇ ਕੁਚੀਲ ਕੌਮ ਨੂੰ ਰੌਸ਼ਨ ਕਰਨਾ ਚਾਹੁੰਦਾ ਹੈ । ਜਿਵੇਂ ਸ਼ਮਾਂ ਦੇ ਪ੍ਰਚੰਡ ਹੁੰਦੇ ਹੀ ਪ੍ਰਵਾਨੇ ਦੂਰ ਦੂਰ ਤੋਂ ਉਡਾਰੀਆਂ ਮਾਰ ਕੇ ਕੁਰਬਾਨ ਹੋਣ ਲਈ ਆ

ਜਾਂਦੇ ਹਨ ਤੇ ਪਰੇਮ ਵਿਚ ਆਪਣੀ ਜਾਨ ਦੀ ਵੀ ਖਬਰ ਨਹੀਂ ਰਹਿੰਦੀ ਅਤੇ ਅੱਗ ਨੂੰ ਮਹਿਬੂਬ ਦਾ ਨੂਰ ਸਮਝ ਕੇ ਗਲੇ ਨਾਲ ਲਾਉਂਦੇ ਹਨ। ਇਵੇਂ ਹੀ ਸਭ ਮੱਤਾਂ ਦੇਅੰਨ੍ਹਿਆਂ ਦਾ ਮਾਨ ਦੂਰ ਹੋਇਆ ਅਤੇ ਗਲੇ ਪੱਲੂ ਪਾ ਨਾਮ ਦੀ ਦਾਤ ਪਾਉਣ ਲਈ ਸ਼ਰਧਾ ਦੀਆਂ ਝੋਲੀਆਂ ਅੱਡ ਕੇ ਖੜ੍ਹੇ ਹੋ ਗਏ।

ਜਲ ਦਾ ਇਹ ਸੁਭਾਵ ਹੈ ਕਿ ਆਪ ਭਾਵੇਂ ਕਿਤਨਾ ਵੀ ਗਰਮ ਹੋਵੇ ਪਰ ਤੱਤੀ ਅੱਗ ਨੂੰ ਇਕ ਦਮ ਸ਼ਾਂਤ ਕਰ ਦੇਂਦਾ ਹੈ ਭਾਵ ਬੁਝਾ ਦੇਂਦਾ ਹੈ, ਤਿਵੇਂ ਸੰਤ ਜਨ ਜੇ ਕ੍ਰੋਧ ਵਿਚ ਵੀ ਆਵਨ ਤਾਂ ਵੀ ਸ਼ਰਨਾਗਤ ਦਾ ਭਲਾ ਹੀ ਮੰਗਦੇ ਹਨ, ਜੋ ਸੰਤਾਂ ਦਾ ਭੇਖ ਲਗਾਕੇ ਦੁਨੀਆਂਦਾਰਾਂ ਵਾਂਗੂ ਈਰਖਾ ਤੇ ਵਿਰੋਧ ਤੇ ਸ਼ਰੀਕਤ ਨਾਲ ਭਰਿਆ ਹੋਵੇ ਉਹ ਸੰਤ ਨਹੀਂ ਹੁੰਦਾ ਸਗੋਂ ਉਸਨੂੰ ਵੇਦਾਂ ਸ਼ਾਸਤਰਾਂ ਵਾਲਾ ਅਨਾੜੀ ਸੰਤ ਕਿਹਾ ਹੈ ਜੇ ਸੁਣੇ ਜੜ੍ਹਾਂ ਤੇ ਟਾਹਣੀਆਂ ਦੇ ਰੁਖ ਗੁਟਕ ਜਾਂਦੇ ਹਨ। ਭਗਤ ਜੀ ਨਾਲ ਬ੍ਰਾਹਮਣਾਂ ਨੇ ਭਾਵੇਂ ਕਿਤਨੀ ਵਧੀਕੀ ਕੀਤੀ, ਪਰੰਤੂ ਆਪ ਨੇ ਮਿਤਰ ਸ਼ਤਰੂ ਨੂੰ ਇਕ ਸਮਝਦੇ ਹੋਇਆਂ ਸਰਬਤ ਦੀ ਇੱਛਾ ਪੂਰਨ ਕੀਤੀ। ਭੇਖੀਆਂ ਨੇ ਪੁਰਾਤਨ ਭੇਖ, ਕੈਂਠੀਆਂ ਤੇ ਮੁੰਦਰਾਂ ਲਾਹ ਕੇ ਸੁਟ ਦਿਤੀਆਂ ਤੇ ਹਰੇਕ ਨੂੰ ਹਰੀ ਦਾ ਰੂਪ ਜਾਣ ਸੇਵਾ ਸਿਮਰਨ ਕਰਨ ਲਈ ਪ੍ਰਤਿਗਿਆ ਕੀਤੀ। ਚਤੌੜਗੜ੍ਹ ਵਿਚ ਕੋਈ ਹੀ ਅਭਾਗਾ ਜੀਵ ਰਿਹਾ ਹੋਵੇਗਾ ਜਿਸ ਨੇ ਕਿ ਰਵਿਦਾਸ ਜੀ ਦੀ ਚਰਨ ਧੂੜ ਮਥੇ ਤੇ ਲਾ ਕੇ ਨਾਮ ਦਾਨ ਦੀ ਦਾਤ ਨਾ ਲਈ ਹੋਵੇ।

ਰਵਿਦਾਸ ਜੀ ਨੇ ਦਰ ਤੇ ਆਏ ਦਰਸ਼ਕਾਂ ਨੂੰ ਨਾਮ ਦੀ ਵਡਿਆਈ ਦੇ ਕੇ ਹਰੇਕ ਦੁਖੀ ਦੀ ਸੇਵਾ ਕਰਨ ਦਾ ਆਹਰ ਦਿਤਾ। ਭੰਗ, ਚਰਸ, ਅਫੀਮ, ਚਾਹ, ਹੁਕਾ, ਸ਼ਰਾਬ ਆਦਿਕ ਦੀ ਵਰਤੋਂ ਮਨਾਂਹ ਕੀਤੀ। ਸਦਾ ਸਚ ਬੋਲਣਾ, ਸੁਚੇਤ ਰਹਿਣਾ, ਦਸਾਂ ਨਹੁੰਆਂ ਦੀ ਧਰਮ ਦੀ ਕਿਰਤ ਕਰਕੇ ਸੰਗਤ ਵਿਚ ਵੰਡਕੇ ਖਾਣਾ। ਸੁਨਿਰਕ (ਚੰਗੇ)

ਤੇ ਸ਼ੁਭ ਕਰਮ) ਕਰਮ ਕਰਨੇ, ਬ੍ਰਾਹਮਣ ਦੇ ਛੇ ਕਰਮ ਹੁੰਦੇ ਹਨ । ੧. ਵਿਦਿਆ ਪੜ੍ਹਨੀ। ੨. ਵਿਦਿਆ ਪੜ੍ਹਾਉਣੀ । ੩. ਦਾਨ ਦੇਣਾ। ੪. ਦਾਨ ਲੈਣਾ । ੫. ਜੱਗ ਕਰਨਾ । ੬. ਜੱਗ ਕਰਾਉਣਾ । ਇਹਨਾਂ ਛੇਆਂ ਕਰਮਾਂ ਨੂੰ ਜੋ ਭੀ ਕਰਦਾ ਹੈ ਉਹ ਬ੍ਰਾਹਮਣ ਹੈ, ਭਾਵੇਂ ਕਿਸੇ ਕੁਲ ਦਾ ਹੋਵੇ ਤੇ ਜੋ ਬ੍ਰਾਹਮਣ ਕੁਲ ਵਿਚ ਹੋਕੇ ਇਹਨਾਂ ਕਰਮਾਂ ਨੂੰ ਨਹੀਂ ਕਰਦਾ ਉਹ ਮਹਾਂ ਨੀਚ ਤੇ ਪਾਪੀ ਹੈ । ਕਲਜੁਗ ਦੇ ਜ਼ਮਾਨੇ ਵਿਚ ਬ੍ਰਾਹਮਣ ਉਪਰੋਕਤ ਕਰਮਾਂ ਨੂੰ ਛਡ ਕੇ ਚਪੜਾਸੀ ਬਣੇ ਫਿਰਦੇ ਹਨ ਤੇ ਚੌਕੀਦਾਰ ਬਣ ਕੇ ਮੰਡੀਆਂ 'ਚ ਰਾਤ ਨੂੰ ਹੋ ਹੋ ਕਰਦੇ ਫਿਰਦੇ ਹਨ । ਕੀ ਇਹਨਾਂ ਨੂੰ ਬ੍ਰਾਹਮਣਾਂ ਦੀ ਉਲਾਦ ਕਹਿਕੇ ਪੂਜਣਾ ਯੋਗ ਹੈ, ਜਦ ਕਿ ਬ੍ਰਾਹਮਣ ਨੂੰ ਤੇ ਵੇਦ ਵਿਦਿਆ ਨੂੰ ਜਾਣਦੇ ਹੀ ਨਹੀਂ । ਕੇਵਲ ਉਚੀ ਕੁਲ ਦੇ ਹੰਕਾਰ ਨਾਲ ਆਪਣੇ ਕਰਮ ਧਰਮ ਵਲੋਂ ਵੀ ਬੇਮੁਖ ਹੋ ਗਏ ਹਨ, ਗ੍ਰਿਹਸ-ਤੀਆਂ ਦੀ ਪੂਜਾ ਲੈਣ ਨੂੰ ਮੂੰਹ ਅਡੀ ਮਗਰਮਛ ਵਾਂਗੂੰ ਤਾੜ ਲਾਈ ਬੈਠੇ ਹਨ ।

ਪਰਉਪਕਾਰੀ ਭਗਤ ਜੀ ਇਉਂ ਨਾਮ ਦੇ ਬੋਹਿਥ ਤੇ ਸਾਰੇ ਲੋਕਾਂ ਨੂੰ ਚੜ੍ਹਾਕੇ ਸਮੇਤ ਨਿਕਟ ਵਰਤੀ ਸਾਥੀਆਂ ਦੇ ਕਾਂਸ਼ੀ ਪੁਰ ਨੂੰ ਪਰਤ ਪਏ, ਰਾਜੇ ਚੰਦਰ ਹਾਂਸ ਨੇ ਲੰਗਰ ਲਈ ਬੇਅੰਤ ਮਾਇਆ ਦਾਨ ਕੀਤੀ ਤੇ ਪਰੇਮ ਬਧੇ ਰਾਜਾ ਅਤੇ ਮਹਾਰਾਣੀ ਕਈ ਮੀਲਾਂ ਤਕ ਭਗਤ ਜੀ ਨੂੰ ਵਿਦਿਆ ਕਰਨ ਆਏ ਅੰਤ ਰਵਿਦਾਸ ਜੀ ਨੇ ਦੋਹਾਂ ਨੂੰ ਧੀਰਜ ਦੇਕੇ ਆਪ ਅਗੇ ਨੂੰ ਚਾਲੇ ਪਾਏ ਤਾਂ ਚਕੋਰਾਂ ਵਾਂਗੂੰ ਜਿਥੋਂ ਤਕ ਭਗਤ ਜੀ ਨਜ਼ਰ ਪੈਂਦੇ ਰਹੇ ਖਲੋ ਕੇ ਵੇਖਦੇ ਰਹੇ । ਸਰੀਰ ਕਰਕੇ ਰਵਿਦਾਸ ਜੀ ਜਦ ਨਜ਼ਰਾਂ ਤੋਂ ਅਗੇ ਲੰਘ ਗਏ ਤਾਂ ਇਹ ਪ੍ਰੇਮੀ ਜੋੜਾ ਸੇਵਾਦਾਰਾਂ ਸਣੇ ਆਪਣੇ ਰਾਜ ਮਹਿਲਾ ਵਿਚ ਆ ਗਿਆ, ਭਗਤ ਜੀ ਰਾਜੀ ਹੰਸਾਂ ਵਾਂਗੂੰ ਧੀਰੇ ਧੀਰੇ ਚਾਲੇ ਪਾ ਆਪਣੇ ਅਸਥਾਨ ਤੇ ਪੁਜੇ ।

–o–

## ਕਾਂਸ਼ੀ ਵਿਚ ਬ੍ਰਾਹਮਣਾਂ ਨੇ ਸਿਖ ਸਜਣਾ

ਰਵਿਦਾਸ ਜੀ ਦੇ ਕਾਂਸ਼ੀ ਪੁਜਣ ਦੀ ਖਬਰ ਘਰ ਘਰ ਬਿਜਲੀ ਦੀ ਤਰ੍ਹਾਂ ਫਿਰ ਗਈ। ਇਸਤ੍ਰੀਆਂ, ਬਾਲ, ਬ੍ਰਿਧ ਤੇ ਨੌਜਵਾਨ ਦਰਸ਼ਨਾਂ ਲਈ ਅਮੁਲ ਭੇਟਾ ਲੈ ਲੈਕੇ ਪੁਜੇ, ਚਤੌੜਗੜ ਦੇ ਜੱਗ ਵਾਲੀ ਅਸਚਰਜ ਕਥਾ ਸੁਣ ਸੁਣ ਪੱਥਰ ਤੋਂ ਪੱਥਰ ਹਿਰਦੇ ਵੀ ਪਰੇਮ ਨਾਲ ਭਰ ਗਏ। ਅਨੇਕਾਂ ਹੰਕਾਰੀਆਂ ਤੇ ਪਖੰਡੀਆਂ ਨੇ ਚਰਨ ਪੋਹਲ ਪੀ ਨਾਮ ਦਾਨ ਪ੍ਰਾਪਤ ਕੀਤਾ । ਸਤਿਜੁਗ, ਤਰੇਤਾ, ਦੁਆਪੁਰ ਵਿਖੇ ਮਨੁਸ਼ ਸੈਂਕੜੇ ਬਰਸਾਂ ਤਪਸਿਆ ਕਰਦੇ ਸਨ ਤਾਂ ਕਿਤੇ ਜਾ ਕੇ ਸ਼ਾਂਤੀ ਮਿਲਦੀ ਸੀ, ਪਰੰਤੂ ਕਲਜੁਗ ਵਿਖੇ ਇਕ ਘੜੀ ਦਾ ਸਿਮਰਨ ਵੀ ਕੋਟ ਜਨਮਾਂ ਦੇ ਦਲਿਦਰ ਨਾਸ਼ ਕਰ ਦੇਂਦਾ ਹੈ । ਭਗਤ ਜੀ ਦੀ ਨਿਰਮਲ ਜੁਗਤੀ ਅਨੁਸਾਰ ਜਿਸ ਨੇ ਇਕ ਛਿਨ ਭਰ ਲਈ ਧਿਆਨ ਲਗਾਇਆ ਉਹ ਜੀਵਨ ਮੁਕਤ ਹੋ ਗਿਆ। ਅਨੇਕਾਂ ਰਾਜੇ ਮਹਾਰਾਜੇ ਨਵਾਬ ਤੇ ਧਨੀ ਆਪਣੇ ਬਲ ਅਗੇ ਝੁਕੇ, ਨਾਮ ਦਾ ਇਕ ਕਿਣਕਾ ਜਿਸ ਭਾਗਾਂ ਵਾਲੇ ਹਿਰਦੇ ਵਿਚ ਵਸ ਗਿਆ, ਉਹ ਦੈਂਤ ਤੋਂ ਦੇਵਤਾ ਬਣ ਗਿਆ, ਵੇਦਾਂ ਦੀ ਵਿਧੀ ਸੰਸਾਰੀਆਂ ਲਈ ਇਕ ਵਿਚਾਰ ਦਾ ਰਸਤਾ ਹੈ ਜੋ ਮਨੁਖ ਉਹ ਰਸਤੇ ਚਲਕੇ ਪੁਰਸ਼ਾਰਥ (ਉਦਮ) ਕਰਦਾ ਹੈ ਸੋ ਉਨਤੀ ਦੀ ਮੰਜ਼ਲ ਤੇ ਪਹੁੰਚਦਾ ਹੈ। ਪਰ ਜੋ ਵੇਦਾਂ ਨੂੰ ਪੜ੍ਹਕੇ ਵਿਚਾਰ ਨਹੀਂ ਕਰਦਾ ਸਿਰਫ ਈਸ਼ਵਰੀ ਕਿਰਤ ਜਾਣਕੇ ਪੂਜਾ ਤਕ ਹੀ ਮਹਿਦੂਰ ਰਹਿੰਦਾ ਹੈ। ਉਸ ਦੇ ਪਲੇ ਕੁਝ ਨਹੀਂ ਪੈਂਦਾ।

ਇਕ ਦ੍ਰਿਸ਼ਟਾਂਤ—ਇਕ ਤਹਿਸੀਲਦਾਰ ਨੇ ਦੋਂਹ ਪਟਵਾਰੀਆਂ ਦੇ ਨਾਮ ਰਿਪੋਰਟਾਂ ਲਿਖੀਆਂ ਕਿ ਫਲਾਣੀ ਤਾਰੀਖ ਤਕ ਆਪਣੇ ੨ ਹਲਕੇ ਦੇ ਨਕਸ਼ੇ ਤਿਆਰ ਕਰਕੇ ਮੇਰੇ ਪਾਸ ਪਹੁੰਚੋ । ਇਹ ਹੁਕਮਨਾਮੇ ਜਦ ਉਹਨਾਂ ਦੇ ਪਾਸ ਪੁਜੇ ਤਾਂ ਇਕ ਪਟਵਾਰੀ ਨੇ ਤਾਂ ਆਪਣੀ ਤਾਰੀਖ

ਤਕ ਨਕਸ਼ਾ ਤਿਆਰ ਕਰ ਲਿਆ, ਪਰ ਦੂਜੇ ਨੇ ਆਪਣੇ ਅਫਸਰ ਦੇ ਹੁਕਮ ਨੂੰ ਰੇਸ਼ਮੀ ਰੁਮਾਲਾਂ ਵਿਚ ਲਪੇਟ ਕੇ ਅਦਬ ਨਾਲ ਰੱਖ ਦਿਤਾ। ਅਤੇ ਹੁਕਮ ਦੀ ਪ੍ਰਵਾਹ ਨਾ ਕੀਤੀ ਸੋ ਨੀਯਤ ਸਮੇਂ ਤੇ ਜਦ ਦੋਵੇਂ ਅਦਾਲਤ ਵਿਚ ਪੁਜੇ ਤਹਿਸੀਲਦਾਰ ਨੇ ਨਕਸ਼ੇ ਮੰਗੇ ਤਾਂ ਜਿਸ ਪਟਵਾਰੀ ਨੇ ਆਪਣਾ ਕੰਮ ਮੁਕੰਮਲ ਕਰ ਲਿਆ ਸੀ, ਉਸਨੂੰ ਤਹਿਸੀਲਦਾਰ ਨੇ ਸ਼ਾਬਾਸ਼ ਦਿਤੀ ਤੇ ਕੰਮ ਦੀ ਸ਼ਲਾਘਾ ਕੀਤੀ । ਪਰ ਦੂਜੇ ਨੇ ਜਦ ਰੁਕਾ ਰੁਮਾਲਾਂ ਵਿਚ ਲਪੇਟਿਆ ਹੋਇਆ ਅਗੇ ਕਰਕੇ ਆਪਣੀ ਸ਼ਰਧਾ ਪ੍ਰਗਟ ਕੀਤੀ ਤਹਿਸੀਲ ਦਾਰ ਨੇ ਕਰੋਧ ਵਿਚ ਨਾਲਾਇਕ ਸਮਝ ਕੇ ਜੁਰਮਾਨਾ ਕਰ ਨੌਕਰੀ ਤੋਂ ਅਲਹਿਦਾ ਕਰ ਦਿਤਾ।

ਇਸ ਤਰ੍ਹਾਂ ਜੋ ਮਨੁਖ, ਵੇਦਾਦਿਕ ਗ੍ਰੰਥਾਂ ਦਾ ਕੇਵਲ ਅਦਬ ਹ ਜਾਣਦਾ ਹੈ ਤੇ ਹੁਕਮ ਦੀ ਪਾਲਣਾ ਨਹੀਂ ਕਰਦਾ, ਉਸ ਨੂੰ ਈਸ਼ਵਰ ਦੀ ਦਰਗਾਹ ਵਿਚ ਢੋਈ ਨਹੀਂ ਮਿਲੇਗੀ, ਪਰ ਆਪਣੇ ਧਰਮ ਗ੍ਰੰਥਾਂ ਦਾ ਹੁਕਮ ਪਾਲਨ ਕਰਦਾ ਹੈ ਉਹ ਬੈਕੁੰਠ ਧਾਮ ਵਿਚ ਮੋਖਸ਼ ਪਦਵੀ ਪਾਂਦਾ ਹੈ। ਸੋ ਜਿਨ੍ਹਾਂ੨ ਸੁਭਾਗੇ ਜੀਵਾਂ ਨੇ ਜਾਤ ਪਾਤ ਤੋਂ ਉਚੇ ਉਠ ਰਵਿਦਾਸ ਜੀ ਨੂੰ ਈਸ਼ਵਰ ਦਾ ਰੂਪ ਕਰਕੇ ਮੰਨਿਆ ਤੇ ਉਹਨਾਂ ਵਲੋਂ ਦਿਤੇ ਉਪਦੇਸ਼ ਦੀ ਪਾਲਣਾ ਕੀਤੀ, ਉਹ ਸਦਾ ਲਈ ਅਮਰ ਹੋ ਗਏ । ਤੇ ਹੰਕਾਰੀਆਂ ਨਿੰਦਕਾਂ ਨੂੰ ਪਛਤਾਵਾ ਕਰਨਾ ਪਿਆ ਤਾਂ ਮਹਾਂ ਪੁਰਖਾਂ ਦੇ ਹੁਕਮ ਪਾਲਨ ਵਿਚ ਹੁੰਦਾ ਹੈ ਨਿਰੀ ਮੂਰਤੀ ਪੂਜਾ ਕਲਿਆਨ ਕਰਨੀ ਨਹੀਂ ਹੁੰਦੀ।

## ਰਾਜੇ ਨਾਗਰ ਮਲ ਦਾ ਯੱਗ

ਕਾਂਸ਼ੀ ਪੁਰੀ ਵਿਚ ਰਾਜਾ ਨਾਗਰ ਮਲ ਰਾਜ ਕਰਦਾ ਸੀ, ਬੜਾ ਧਰਮਾਤਮਾਂ ਇਨਸਾਫ ਪਸੰਦ ਤੇ ਗਊ ਗਰੀਬ ਦੀ ਪਾਲਣਾ ਕਰਨ ਵਾਲਾ ਸੀ । ਰਵਿਦਾਸ ਜੀ ਦੇ ਪਾਸ ਆ ਕੇ ਇਸ ਨੇ ਵੀ ਚੰਦਰ ਹਾਂਸ ਵਰਗਾ ਜੱਗ ਕਰਨ ਦੀ ਵਿਚਾਰ ਰੱਖੀ, ਆਪ ਨੇ ਪਰੇਮ ਦੇਖ ਕੇ

ਪਰਵਾਨਗੀ ਦੇ ਦਿਤੀ ਤੇ ਆਗਿਆ ਦੇ ਕੇ ਸਮੂੰਹ ਪਰਚਿਲਤ ਡੇਰਿਆਂ ਤੇ ਪਤ੍ਰਕਾਵਾਂ ਭੇਜ ਦਿਤੀਆਂ ਹੋਰ ਕਾਂਸ਼ੀ ਪੁਰੀ ਦੇ ਵਿਦਵਾਨਾਂ ਪੰਡਤਾਂ ਨੂੰ ਵੀ ਸਦ ਕੇ ਹਵਨ ਕਰਨ ਲਈ ਕਹਿ ਦਿਤਾ। ਪੰਡਤਾਂ ਨੇ ਜੋ ਜੋ ਸਾਮਿਗਰੀ ਚਾਹੀਦੀ ਸੀ ਲਿਖਾ ਦਿਤੀ। ਫੇਰ ਹਰੇਕ ਵਸਤੂ ਦੀ ਦੇਖ ਭਾਲ ਕਰਕੇ ਸ਼ੁਭ ਸਮਾਂ ਵਿਚਾਰ ਕੇ ਇਕ ਪੰਡਾਲ ਸਜਵਾਯਾ ਗਿਆ, ਜਿਥੇ ਆਉਣ ਵਾਲੇ ਦਰਸ਼ਕਾਂ ਦੇ ਅਰਾਮ ਦਾ ਇੰਤਜਾਮ ਜ਼ਰੂਰੀ ਸੀ।

ਜਦੋਂ ਥਾਉਂ ਥਾਂ ਪਤਰਕਾਂ ਪੁਜੀਆਂ ਤਾਂ ਯੱਗ ਵਿਚ ਸ਼ਾਮਲ ਹੋਣ ਲਈ ਯਾਤਰੂਆਂ ਦੇ ਟੋਲੇ ਆਉਣੇ ਸ਼ੁਰੂ ਹੋ ਗਏ, ਰਵਿਦਾਸ ਦੇ ਦਰਸ਼ਨਾਂ ਦੀ ਖਿਚ ਨੇ ਸਮੇਂ ਦੀ ਰੌਣਕ ਨੂੰ ਹੋਰ ਵੀ ਦੂਣਾ ਕਰ ਦਿਤਾ। ਹਰੇਕ ਦੀ ਜ਼ਬਾਨ ਤੇ ਭਗਤ ਜੀ ਦੇ ਉਪਕਾਰਾਂ ਦੀ ਚਰਚਾ ਸੀ। ਕੋਈ ਦਮੜੀ ਵਾਲੀ ਗੰਗਾ ਦੀ ਕਥਾ ਕਰਦਾ ਸੀ, ਕੋਈ ਨਦੀ ਤੇ ਠਾਕਰ ਤਾਰਨ ਦੇ ਚੋਜ ਸੁਣਾਉਂਦਾ ਤੇ ਕੋਈ ਚਤੌੜ ਗੜ੍ਹ ਵਿਚ ਭਗਵਾਨ ਵਲੋਂ ਰਵਿਦਾਸ ਜੀ ਦੇ ਅਨੇਕ ਰੂਪ ਹੋਣ ਦੇ ਸੋਹਲੇ ਗਾ ਰਿਹਾ ਸੀ। ਬਜਾਰਾਂ ਗਲੀਆਂ ਤੇ ਘਰਾਂ ਵਿਚ ਧੰਨ ਰਵਿਦਾਸ ੨ ਧੁੰਨੀ ਗੂੰਜ ਰਹੀ ਸੀ ਤੇ ਵਿਚਾਰਵਾਨ ਪੁਰਸ਼ ਇਹੋ ਕਹਿੰਦੇ ਸਨ, ਪਈ ਦੇਖੋ ਭਗਵਾਨ ਗਰੀਬਾਂ ਦਾ ਸੁਧਾਰ ਕਰਨ ਲਈ ਗਰੀਬ ਪਰਵਾਰ ਰਵਿਦਾਸ ਜੀ ਦਾ ਜਾਮਾਂ ਪੈਹਨ ਕਰ ਕਾਂਸ਼ੀ ਪੁਰੀ ਵਿਚ ਪਰਗਟ ਹੋਏ ਹਨ। ਜਿਵੇਂ ਚੰਦਨ ਦੀ ਮਹਿਕ ਨਾਲ ਦੂਜੇ ਰੁਖ ਵੀ ਚੰਦਨ ਬਣ ਜਾਂਦੇ ਹਨ, ਤਿਵੇਂ ਆਪ ਦੀ ਚਰਨ ਧੂੜ ਪਰਸ ਕੇ ਬੇਕਰਮੇ ਵੀ ਕਰਮਾਂ ਵਾਲੇ ਹੋ ਜਾਂਦੇ ਸਨ। ਸੋ ਇਸ ਪਰਕਾਰ ਜਦ ਨੀਯਤ ਸਮਾਂ ਆ ਗਿਆ ਤਾਂ ਪੰਡਾਲ ਵਿਚ ਤਿਲ ਧਰਨ ਦੀ ਜਗ੍ਹਾ ਨਾ ਰਹੀ, ਰਵਿਦਾਸ ਜੀ ਦੇ ਵਾਸਤੇ ਸੇਵਕਾਂ ਨੇ ਆਲੀਸ਼ਾਨ ਸਿੰਘਾਸਨ ਬਣਵਾਇਆ। ਸਿੰਘਾਸਨ ਦੇ ਉਤੇ ਕੀਮਤੀ ਚਾਂਦਨੀ ਬਣਵਾਈ ਜਿਸ ਵਿਚ ਕੀਮਤੀ ਧਾਗਿਆਂ ਨਾਲ ਭਾਂਤ ਭਾਂਤ ਦੇ ਬੇਲ ਬੂਟੇ ਪਾਏ ਹੋਏ ਸਨ ਤੇ ਥਲੇ ਹੀਰਿਆਂ ਜੜਤ ਸੁਵਰਨ ਦੇ ਛਥੇ ਲਟਕ ਰਹੇ

ਸਨ, ਚਾਂਦਨੀ ਚਾਰੋਂ ਤਰਫੋਂ ਕੀਮਤੀ ਮੋਤੀਆਂ ਦੀਆਂ ਝਾਲਰਾਂ ਪਲਮ-ਦੀਆਂ ਦਖਾਈ ਦੇਂਦੀਆਂ ਸਨ । ਥਲੇ ਬੈਠਣ ਵਾਸਤੇ ਦਰੀਆਂ ਟਾਟ ਤੇ ਗਲੀਚੇ ਵਿਛਾ ਕੇ ਕਿਸੇ ਸ਼ਾਹੀ ਦਰਬਾਰ ਵਰਗੀ ਤਿਆਰੀ ਕੀਤੀ ਗਈ ਸੀ।

ਜਦ ਪੰਡਾਲ ਵਿਚ ਲੋਕੀ ਜੁੜ ਮਿਲਕੇ ਬੈਠ ਗਏ ਤੇ ਰਵਿਦਾਸ ਜੀ ਵੀ ਸਿੰਘਾਸਨ ਤੇ ਆ ਗਏ ਤਾਂ ਮਾਇਆ ਦਾ ਮੀਂਹ ਵਸ ਪਿਆ, ਪੰਡਤ ਇਸ ਅਲੌਕਿਕ ਲੀਲ੍ਹਾ ਨੂੰ ਦੇਖ ਕੇ ਦੰਗ ਹੋ ਗਏ ਬਰਿਜ ਮੋਹਨ ਤੇ ਰਾਧੇਸ਼ਾਮ ਰਵਿਦਾਸ ਜੀ ਦੇ ਨਾਲ ਚਰਚਾ ਕਰਨ ਲਗ ਪਏ ਦੇਖੋ ਭਗਤ ਜੀ ਆਪ ਦੀ ਜ਼ਾਤ ਚੁਮਾਰ ਹੈ ਤੇ ਕਰਮ ਆਪ ਬ੍ਰਹਮਣਾਂ ਦੇ ਕਰਦੇ ਹੋ। ਕਲਜੁਗ ਵਿਚ ਆਪ ਨੇ ਇਹ ਉਲਟੀ ਗੰਗਾ ਵਗਾ ਦਿਤੀ ਹੈ। ਜਗਤ ਦੇ ਗੁਰੂ ਚਮਾਰਾਂ ਦੀ ਚਰਨੀਂ ਲੱਗ ਕੇ ਕਲਿਆਨ ਲਈ ਤਰਲੇ ਲੈ ਰਹੇ ਹਨ । ਆਪ ਨੇ ਇਹ ਅਯੋਗ ਤਰੀਕਾ ਧਾਰਨ ਕੀਤਾ ਹੋਇਆ ਹੈ। ਪੂਜਾ ਲੈਣ ਦਾ ਹੱਕ ਸਰੇਸ਼ਟ ਕੁਲ ਤੇ ਚੰਗੇ ਕਰਮਾਂ ਵਾਲੇ ਵਿਦਵਾਨ ਮਹੰਤ ਦਾ ਹੈ। ਸੋ ਆਪ ਹੈ ਆਪਣੀ ਨੀਚ ਕੁਲ ਵਿਚਾਰ ਕੇ ਇਸ ਕੰਮ ਨੂੰ ਛਡ ਦੇਣਾ ਚਾਹੀਦਾ ਹੈ । ਮਨੂੰ ਸਿਮ੍ਰਤੀ ਦੇ ਅਨੁਸਾਰ ਤੁਹਾਨੂੰ ਇਹ ਪਰਪੰਚ ਰਚਨ ਦਾ ਅਧਿਕਾਰ ਭੀ ਨਹੀਂ ਹੈ। ਜਦ ਇਸ ਤਰ੍ਹਾਂ ਨਾਲ ਹੰਕਾਰੀ ਪੰਡਤਾਂ ਨੇ ਵਾਦ ਵਿਵਾਦ ਕਰਨਾ ਸ਼ੁਰੂ ਕੀਤਾ ਤਾਂ ਰਵਿਦਾਸ ਜੀ ਨੇ ਆਪਣੀ ਆਤਮਿਕ ਸ਼ਕਤੀ ਨਾਲ ਦੋਹਾਂ ਨੂੰ ਐਸਾ ਜਵਾਬ ਦਿਤਾ ਕਿ ਅਗੋਂ ਕੁਝ ਕਹਿਣ ਲਈ ਚੁਪ ਹੋ ਗਏ । ਤਦੇ ਆਪ ਨੇ ਇਉਂ ਸ਼ਬਦ ਦਾ ਉਚਾਰਨ ਕੀਤਾ।

ਮਲਾਰ ਬਾਣੀ ਭਗਤ ਰਵਿਦਾਸ ਜੀ ਕੀ

ੴ ਸਤਿਗੁਰ ਪ੍ਰਸਾਦਿ ॥

੧. ਨਾਗਰ ਜਨਾਂ ਮੇਰੀ ਜਾਤਿ ਬਿਖਿਆਤ ਚੰਮਾਰੰ ॥ ਰਿਦੈ ਰਾਮ ਗੋਬਿੰਦ ਗੁਨ ਸਾਰੰ ॥ ੧ ॥ ਰਹਾਉ ॥ ੨. ਸੁਰਸਰੀ ਸਲਲ

ਕ੍ਰਿਤ ਬਾਰੁਨੀ ਰੇ ਸੰਤ ਜਨ ਕਰਤ ਨਹੀ ਪਾਨੰ ॥ ਸੁਰਾ ਅਪਵਿਤ੍ਰ ਨਤ ਅਵਰ ਜਲ ਰੇ ਸੁਰਸਰੀ ਮਿਲਤ ਨਹਿ ਹੋਇ ਆਨੰ ॥ ੧ ॥ ੩. ਤਰ ਤਾਰਿ ਅਪਵਿਤ੍ਰ ਕਰਿ ਮਾਨੀਐ ਰੇ ਜੈਸੇ ਕਾਗਰਾ ਕਰਤ ਬੀਚਾਰੰ ॥ ਭਗਤਿ ਭਾਗਉਤੁ ਲਿਖੀਐ ਤਿਹ ਊਪਰੇ ਪੂਜੀਐ ਕਰਿ ਨਮਸਕਾਰੰ ॥ ੨ ॥ ੪. ਮੇਰੀ ਜਾਤਿ ਕੁਟ ਬਾਂਢਲਾ ਢੋਰ ਢੋਵੰਤਾ ਨਿਤਹਿ ਬਾਨਾਰਸੀ ਆਸ ਪਾਸਾ॥ ਅਬ ਬਿਪ੍ਰ ਪਰਧਾਨ ਤਿਹਿ ਕਰਹਿ ਡੰਡਉਤਿ ਤੇਰੇ ਨਾਮ ਸਰਣਾਇ ਰਵਿਦਾਸੁ ਦਾਸਾ ॥ ੩ ॥ ੧ ॥

ਅਰਥ–੧. ਮੇਰੇ ਨਗਰ ਦੇ ਵੇਦਾਚਾਰੀਓ (ਚਤਰ) ਲੋਕ ਤੁਸੀਂ ਭਾਵੇਂ ਮੇਰੀ ਜਾਤ ਚੁਮਾਰ ਵੇਖਦੇ ਹੋ, ਪਰੰਤੂ ਮੇਰੇ ਹਿਰਦੇ ਵਿਚ ਰਾਮ ਨਾਮ ਦੇ ਗੁਣਾਂ ਦਾ ਭੰਡਾਰ ਭਰਿਆ ਹੋਇਆ ਹੈ, ਭਾਵ ਮੈਂ ਮਨ ਵਿਚ ਗੋਬਿੰਦ ਦੇ ਸਿਮਰਨ ਨੂੰ ਸੰਭਾਲ ਲਿਆ ਹੈ । ੨. ਜਿਸ ਤਰ੍ਹਾਂ ਸ਼ਰਾਬ (ਬਾਰਨੀ) ਭਾਵੇਂ ਗੰਗਾ ਦਾ ਪਾਣੀ ਪਾਕੇ ਕਢੀ ਹੋਵੇ, ਰੱਬ ਦੇ ਪਿਆਰੇ (ਸੰਤ ਜਨ) ਉਸ ਨੂੰ ਨਹੀਂ ਪੀਂਦੇ । ਸ਼ਰਾਬ ਬੜੀ ਭੈੜੀ ਵਸਤੂ ਹੈ, ਨਹੀਂ ਤਾਂ ਹੋਰ ਪਾਣੀ ਗੰਗਾ ਨਾਲ ਮਿਲਕੇ ਗੰਗਾ ਦਾ ਰੂਪ ਹੋ ਜਾਂਦਾ ਹੈ ਪਰ ਸ਼ਰਾਬ ਦੇ ਨਾਲ ਮਿਲਕੇ ਗੰਗਾ ਦਾ ਰੂਪ ਨਹੀਂ ਹੁੰਦਾ। ੩. ਤਾੜ ਦਾ ਬਿਰਛ ਭੀ ਬੜਾ ਅਪਵਿਤ੍ਰ ਹੈ, ਕਾਗਜ਼ ਨੂੰ ਵੀ ਲੋਕ ਪਵਿਤਰ ਜਾਣਦੇ ਹਨ (ਭਾਵ ਲੋਕ ਵਿਚਾਰ ਕਰਦੇ ਹਨ) ਪਰ ਜੇ ਤਾੜ ਦੇ ਪਤਰਾਂ ਜਾਂ ਕਾਗਜ਼ ਦੇ ਉਤੇ ਹਰੀ ਦਾ ਨਾਮ ਲਿਖ ਦੇਈਏ ਤਾਂ ਸਭੇ ਲੋਕ ਨਿਮਸ਼ਕਾਰਾਂ ਕਰਕੇ ਪੂਜਦੇ ਹਨ । ਮੇਰੀ ਜਾਤ ਚੰਮ ਕਟਣ ਤੇ ਵਢਣ ਵਾਲੀ ਹੈ, ਨਿਤ ਕਾਂਸ਼ੀ ਦੇ ਲਾਗੇ ਚਾਗੇ ਮੋਏ ਹੋਏ ਢੋਰ(ਪਸ਼ੂ)ਢੋਂਦੀ ਹੈ, ਹੇ ਵੇਦਾਚਾਰੀਓ ਏਹ ਭਗਵਾਨ ਦੇ ਨਾਮ ਦੀ ਮਹਿਮਾ ਹੈ ਕਿ ਹੁਣ ਸਾਰੀ ਦੁਨੀਆਂ ਦੇ ਆਪੋਂ ਬਣੇ ਪਰਧਾਨ ਬ੍ਰਾਹਮਣ ਚਰਨਾਂ ਤੇ ਨਿਮਸ਼ਕਾਰਾਂ ਕਰਦੇ ਹਨ ਤੇਰੀ (ਈਸ਼ਵਰ ਦੀ) ਸ਼ਰਨ ਰਵਿਦਾਸ ਡਿਗਾ ਹੈ ਸੋ ਆਪਣਾ

ਦਾਸ ਬਣਾ ਲਵੇ।

### ਵਿਚਾਰ

ਹੌਂਸਲੇ ਵਾਲਾ ਤੇ ਬਹਾਦਰ ਦਰ ਅਸਲ ਹੈ ਹੀ ਉਹੋ ਜੋ ਬਲ ਹੁੰਦੇ ਨਿਮਾਣਾ ਬਣੇ। ਜਿਧੀ ਸਿਧ ਥਲੇ ਗੰਗਾ ਵਗਦੀ ਹੈ ਓਹ ਰਵਿਦਾਸ ਕਹਿੰਦਾ ਹੈ, ਮੇਰੇ ਜਿਹਾ ਭੁਲੜ ਤੇ ਕਮਲਾ ਕੌਣ ਹੈ, ਬਸ ਏਹੋ ਹੀ ਸਚੀ ਗਰੀਬੀ ਹੈ, ਜੋ ਵਾਹਿਗੁਰੂ ਦੇ ਦਰ ਤੇ ਨਿਮਾਣੇ ਨੂੰ ਮਾਨ ਦੇਂਦੀ ਹੈ। ਪਾਪ ਧਨ ਦੇ ਨਾਲ ਨਾਹੋਣ ਕਰਕੇ ਮਨੁਖ ਗਰੀਬ ਨਹੀਂ ਹੁੰਦਾਕਰਿ ਕਿਰਪਾ ਜਿਸਕੈ ਹਿਰਦੈ ਗਰੀਬੀ ਬਸਾਵੈ॥ ਨਾਨਕ ਈਹਾ ਮੁਕਤ ਆਗੈ ਸੁਖ ਪਾਵੈ॥ ਪੁਨਾ 'ਅਭਿਆਗਤ ਏਹ ਨ ਆਖੀਅਨਿ ਜਿ ਪਰ ਘਰਿ ਭੋਜਨੁ ਕਰੇਨਿ॥ ਉਦਰੈ ਕਾਰਨਿ ਆਪਣੇ ਬਹਲੇ ਭੇਖ ਕਰੇਨਿ॥ ਅਭਿਆਗਤ ਸੇਈ ਨਾਨਕਾ ਜਿ ਆਤਮ ਗਉਣ ਕਰੇਨਿ॥ ਭਾਲਿ ਲਹਨਿ ਸਹੁ ਆਪਣਾ ਨਿਜ ਘਰਿ ਰਹਣੁ ਕਰਨਿ॥ ਕਿਸੈ ਨ ਬਦੈ ਆਪਿ ਅਹੰਕਾਰੀ॥ ਧਰਮਰਾਇ ਤਿਸੁ ਕਰੇ ਖੁਆਰੀ॥ਜਿਸਕੈ ਅੰਤਰਿ ਰਾਜ ਅਭਿਮਾਨੁ॥ਸੋ ਨਰਕ ਪਾਤੀ ਹੋਵਤ ਸੁਆਨੁ॥ ਜੋ ਮਾਨੈ ਮੈ ਜੋਬਨਵੰਤੁ॥ ਸੋ ਹੋਵਤ ਬਿਸਟਾ ਕਾ ਜੰਤੁ॥' ਜਿਸ ਦੇ ਅੰਦਰ ਗਰੀਬੀ ਨਿਰਮਾਨਤਾ ਆ ਗਈ ਬਸ ਉਹ ਨਿਰੰਕਾਰ ਦਾ ਪਿਆਰਾ ਹੋਗਿਆ ਸਚਾ ਬਹਾਦਰ (ਜ਼ੋਰਾਵਰ) ਉਸਨੂੰ ਹੀ ਸਮਝਣਾ ਚਾਹੀਏ ਜੋ ਗਰੀਬ ਦੀ ਜ਼ਿੰਦਗੀ ਤੇ ਭਾਰੂ ਨਾ ਹੋਵੇ ਸਗੋਂ ਗਰੀਬ ਦਾ ਆਸਰਾ ਪਰਨਾ ਹੋਵੇ ਰਵਿਦਾਸ ਦੀ ਗਰੀਬੀ ਦੀ ਹੀ ਸ਼ਕਤੀ(ਕਰਾਮਾਤ)ਹੈ ਕਿ ਜਿਦੇ ਸਾਹਮਣੇ ਰਾਜੇ ਮਹਾ ਰਾਜੇ ਵੀ ਝੁਕਦੇ ਰਹੇ। ਆਖੋ ਧੰਨ ਸ੍ਰੀ ਰਵਿਦਾਸ।

ਰਵਿਦਾਸ ਜੀ ਦਾ ਪਵਿਤਰ ਸ਼ਬਦ ਸੁਣ ਕੇ ਪੰਡਤ ਬ੍ਰਿਜ ਲਾਲ ਤੇ ਰਾਧੇ ਸ਼ਾਮ ਦੀ ਈਰਖਾ ਖਤਮ ਹੋ ਗਈ ਤੇ ਨਰ੍ਹਤਰ ਹੋ ਚਲੇ ਗਏ। ਇਸ ਤੋਂ ਪਿਛੋਂ ਬ੍ਰਾਹਮਣਾਂ ਦੇ ਹਵਨ ਯੱਗ ਪ੍ਰਾਰੰਭ ਕੀਤਾ। ਸਵਾ

---

ਇਹ ਬਾਣੀ ਗੁਰੂ ਸਾਹਿਬਾਂ ਦੀ ਹੈ ਜੋ ਆਸ਼ੇ ਅਨੁਕੂਲ ਹੋਣ ਕਰਕੇ ਆਪਣੇ ਵਲੋਂ ਦਿਤੀ ਗਈ ਹੈ।

ਪੰਜ ਮਣ ਪਕੇ ਸਾਮਿਗ੍ਰੀ ਕੁੰਡ ਵਿਚ ਅਹੂਤੀਆਂ ਦੀ ਰਾਹੀਂ ਵੇਦ ਮੰਤ੍ਰ ਪੜ੍ਹ ਕੇ ਫੂਕੀ ਗਈ, ਸੰਖਾਂ ਤੇ ਘੜਿਆਲਾਂ ਦੀਆਂ ਅਵਾਜਾਂ ਨਾਲ ਪੰਡਾਲ ਸ਼ੋਭ ਰਿਹਾ ਸੀ। ਬੜੇ ੨ ਸੰਤ, ਮਹੰਤ, ਰਵਿਦਾਸ ਜੀ ਦੇ ਸਾਹਵੇਂ ਇਉਂ ਮੋਨ ਧਾਰਕੇ ਬੈਠੇ ਸਨ, ਜਿਵੇਂ ਪੂਰਨਮਾਸ਼ੀ ਦੇ ਚੰਦਰਮਾ ਦੇ ਸਾਹਮਣੇ ਤਾਰੇ। ਦਰਸ਼ਕ ਦੀ ਬੇਨਤੀ ਸੁਣਕੇ ਭਗਤ ਜੀ ਨੇ ਫੇਰ ਇਕ ਸ਼ਬਦ ਅਲਾਪਿਆ—

ਮਲਾਰ ਬਾਣੀ ਭਗਤ ਰਵਿਦਾਸ ਜੀ ਕੀ

੧. ਹਰਿ ਜਪਤ ਤੇਊ ਜਨਾ ਪਦਮ ਕਵਲਾਸਪਤਿ ਤਾਸ ਸਮਤੁਲਿ ਨਹੀ ਆਨ ਕੋਊ ॥ ੨. ਏਕ ਹੀ ਏਕ ਅਨੇਕ ਹੋਇ ਬਿਸਥਰਿਓ ਆਨ ਰੇ ਆਨ ਭਰਪੂਰਿ ਸੋਊ ॥ ਰਹਾਉ ॥ ਜਾ ਕੈ ਭਾਗਵਤੁ ਲੇਖੀਐ ਅਵਰੁ ਨਹੀ ਪੇਖੀਐ ਤਾਸ ਕੀ ਜਾਤਿ ਆਛੋਪ ਛੀਪਾ ॥ ਬਿਆਸ ਮਹਿ ਲੇਖੀਐ ਸਨਕ ਮਹਿ ਪੇਖੀਐ ਨਾਮ ਕੀ ਨਾਮਨਾ ਸਪਤ ਦੀਪਾ ॥ ੧ ॥ ੩. ਜਾਕੈ ਈਦਿ ਬਕਰੀਦਿ ਕੁਲ ਗਊ ਰੇ ਬਧੁ ਕਰਹਿ ਮਾਨੀਅਹਿ ਸੇਖ ਸਹੀਦ ਪੀਰਾ ॥ ਜਾ ਕੈ ਬਾਪ ਵੈਸੀ ਕਰੀ ਪੂਤ ਐਸੀ ਸਰੀ ਤਿਹੂ ਰੇ ਲੋਕ ਪਰਸਿਧ ਕਬੀਰਾ ॥ ੨ ॥ ੪. ਜਾ ਕੇ ਕੁਟੰਬ ਕੇ ਢੇਢ ਸਭ ਢੋਰ ਢੋਵੰਤ ਫਿਰਹਿ ਅਜਹੁ ਬੰਨਾਰਸੀ ਆਸ ਪਾਸਾ ॥ ਆਚਾਰ ਸਹਿਤ ਬਿਪ੍ਰ ਕਰਹਿ ਡੰਡਉਤ ਤਿਨ ਤਨੈ ਰਵਿਦਾਸ ਦਾਸਾਨ ਦਾਸਾ ॥੩॥੨॥

ਅਰਥ—੧. ਜੋ ਪੁਰਸ਼ ਹਰੀ ਨੂੰ ਜਪਦਾ ਹੈ ਉਸ ਦੇ ਚਰਨਾਂ ਦੇ ਬਰਾਬਰ ਬ੍ਰਹਮਾ, ਵਿਸ਼ਨੂੰ, ਸ਼ਿਵਜੀ, ਲਛਮੀ ਦੇਵੀ ਦੇਵਤੇ ਕੋਈ ਵੀ ਨਹੀਂ ਹੈ। ੨. ਇਕੋ ਈਸ਼ਵਰ ਅਨੇਕ ਰੂਪ ਹੋ ਕੇ ਸਾਰਿਆਂ ਵਿਚ ਵਿਆਪ ਰਿਹਾ ਹੈ, ਹੇ ਭਾਈ ਜਨੋ ! ਉਸ ਨੂੰ ਆਪਣੇ ਹਿਰਦੇ ਵਿਚ ਲਿਆਉ, ਕਿਉਂਕਿ ਓਹੀ ਸਭਨਾਂ ਦੇ ਵਿਚ ਭਰਪੂਰ ਹੈ । ੨. ਜਿਸ ਦੇ ਭਾਗਾਂ ਵਿਚ ਲਿਖਿਆ ਹੈ ਉਹ ਹਰੀ ਤੋਂ ਬਗੈਰ ਹੋਰ ਕੁਝ ਨਹੀਂ ਵੇਖਦੇ

ਵੇਖੋ ਨਾਮਦੇਵ ਵਲ ਜੋ ਹਰੀ ਨੂੰ ਜਪ ਕੇ ਹਰੀ ਦਾ ਰੂਪ ਹੋ ਗਿਆ, ਜਿਹਦੀ ਜ਼ਾਤ ਅਛੋਹ ਛੀਂਬਾ ਸੀ, ਭਾਵ ਨੀਚ ਸੀ। ਸ੍ਰੀ ਬਿਆਸ ਜੀ ਦੇ ਉਚਾਰਨ ਕੀਤੇ ਗ੍ਰੰਥਾਂ ਵਿਚ ਭੀ ਲਿਖਿਆ ਹੈ, ਸਨਕਾਦਿਕ ਭਗਤਾਂ ਦੇ ਹਿਰਦੇ ਵਿਚੋਂ ਵੀ ਦੇਖਿਆ ਹੈ ਕਿ ਨਾਮ ਦੀ ਮਹਿਮਾਂ (ਵਡਿਆਈ) ਸਤਾਂ ਦੀਪਾਂ ਵਿਚ ਖਿਲਰੀ ਹੋਈ ਹੈ । ੩. ਕਬੀਰ ਜੁਲਾਹੇ ਵਲ ਵੇਖੋ ਜਿਹਦੇ ਵਡੇ ਈਦ ਦੇ ਤਿਉਹਾਰ ਤੇ ਬਕਰੀਦ ਵਾਲੇ ਦਿਨ ਗਊਆਂ ਹਲਾਲ ਕਰਦੇ ਸਨ ਤੇ ਸ਼ੇਖਾਂ, ਪੀਰਾਂ ਤੇ ਸ਼ਹੀਦਾਂ ਨੂੰ ਕੁਰਬਾਨੀਆਂ ਦੇਂਦੇ ਸਨ ਤੇ ਉਹਨਾਂ ਦਾ ਕਲਮਾਂ ਮੰਨਦੇ ਸਨ । ਜਿਹਦੇ ਪਿਉ ਨੇ ਆਪਣੇ ਕੁਲ (ਮੁਸਲਮਾਨੀ) ਦੀ ਰੀਤ ਇਸ ਤਰ੍ਹਾਂ ਦੀ ਕੀਤੀ ਪਰ ਉਸ ਦੇ ਪੁਤਰ ਨੇ ਐਸੀ ਕੀਤੀ ਕਿ ਸੰਸਾਰ ਦੇ ਸਾਰੇ ਝਗੜੇ ਛਡਕੇ ਹਰੀ ਨੂੰ ਜਪ ਕੇ ਤਿੰਨਾਂ ਲੋਕਾਂ ਵਿਚ ਪਰਸਿਧ (ਮਸ਼ਹੂਰ) ਹੋ ਗਿਆ । ੪. ਜਿਸ ਰਵਿਦਾਸ ਦੇ ਕੁਟੰਬ ਦੇ ਲੋਕ ਅਜੇ ਤਕ ਕਾਂਸ਼ੀ ਦੇ ਆਸੇ ਪਾਸੇ ਮੋਏ ਹੋਏ ਢੋਰ (ਪਸ਼ੂ) ਢੋਂਦੇ ਹਨ ਉਹਨਾਂ ਦੇ ਪੁਤਰ ਰਵਿਦਾਸ ਨੂੰ ਜੋ ਭਗਵਾਨ ਦੇ ਦਾਸਾਂ ਦਾ ਦਾਸ ਹੈ ਵਡੀ ਕੁਲ ਵਾਲੇ ਖਟਕਰਮੀ (ਛਿਆਂ ਕਰਮਾਂ) ਵਾਲੇ ਬ੍ਰਾਹਮਣ ਆਦਰ ਨਾਲ ਨਿਮਸ਼ਕਾਰਾਂ ਕਰਦੇ ਹਨ।

ਸ੍ਰੀ ਰਵਿਦਾਸ ਜੀ ਆਪਣੇ ਨਾਲ ਹੋਈਆਂ ਘਟਨਾਵਾਂ ਦਾ ਜ਼ਿਕਰ ਆਪਣੀ ਅਨੋਖੀ ਕਲਮ ਨਾਲ ਆਪ ਬਿਆਨ ਕਰਦੇ ਹਨ। ਗੁਰੂ ਅਰਜਨ ਦੇਵ ਜੀ ਤੇ ਭਾਈ ਗੁਰਦਾਸ ਜੀ ਨੇ ਰਵਿਦਾਸ ਜੀ ਦੀ ਸਰੇਸ਼ਟ ਭਗਤੀ ਦੀ ਪਰੋੜਤਾ (ਸ਼ਲਾਘਾ) ਕੀਤੀ। ਉਪਰੋਕਤ ਸਾਖੀਆਂ ਮਨ ਘੜਤ ਜਾਂ ਐਵੇਂ ਪਰੇਮ ਭਾਵ ਕਰਕੇ ਨਹੀਂ ਜੋੜੀਆਂ ਸਗੋਂ ਭਗਤ ਜੀ ਦੀਆਂ ਮੂੰਹੋਂ ਬੋਲਦੀਆਂ ਹੂ ਬਹੂ ਤਸਵੀਰਾਂ ਹਨ । ਜੋ ਬ੍ਰਾਹਮਣ ਚੁਮਾਰ ਦੇ ਜਾਨੀ ਦੁਸ਼ਮਨ ਸਨ ਉਹ ਨਾਮ ਦੇ ਪ੍ਰਤਾਪ ਨੂੰ ਵੇਖ ਕੇ ਦੋਸਤ ਬਣ ਗਏ । ਆਪ ਅਰਸ਼ੀ ਬਾਣੀ (ਧੁਰ ਤੋਂ ਆਈ) ਦੱਸਦੀ ਹੈ ਕਿ ਵਡੇ ਵਡੇ ਧਰਮ ਦੇ ਦਾਹਵੇਦਾਰ ਖਟਕਰ ਪੰਡਤ ਨੀਚ ਦੀ

ਪੈਰੀਂ ਪਏ ਕਿਉਂਕਿ ਰਵਿਦਾਸ ਜੀ ਦੇ ਅੰਦਰ ਸਰਬ ਸ਼ਕਤੀਆਂ ਦਾ ਮਾਲਕ ਗੋਬਿੰਦ ਵਸਦਾ ਸੀ।

ਅਗੇ ਜੋ ਪੰਡਤ ਆਪ ਦੀ ਛਾਇਆ ਦੇਖ ਕੇ ਹੀ ਰਾਮ ਰਾਮ ਜਪਦੇ ਨਸ ਜਾਂਦੇ ਸੀ ਉਹ ਹੁਣ ਚਰਨ ਧੂੜ ਪਰਸ ਕੇ ਆਪਣੇ ਸੁਭਾਗ ਸਮਝਣ ਲਗੇ। ਨਿਮਾਣਿਆਂ ਨੂੰ ਮਾਨ ਦੇਣ ਵਾਲਾ ਕੇਵਲ ਭਗਵਾਨ ਦਾ ਨਾਮ ਹੀ ਹੈ। ਭੀਲਣੀ ਦੀ ਕਥਾ ਕੌਣ ਨਹੀਂ ਜਾਣਦਾ, ਜਿਸ ਨੂੰ ਪੰਪਾਸਰ ਤੋਂ ਪੰਡਤਾਂ ਨੇ ਧਕੇ ਮਾਰਕੇ ਕਢ ਦਿਤਾ, ਉਸ ਦੇ ਨਿਰਾਦਰ ਕਰਕੇ ਪੰਪਾਸਰ ਦੇ ਜਲ ਵਿਚ ਕਿਰਮ ਚਲ ਗਏ। ਪੰਡਤਾਂ ਨੇ ਆਪਣਾ ਸਾਰਾ ਵੇਦ ਕਰਮ ਦਾ ਬਲ ਅਜਮਾਇਆ, ਤਾਂ ਵੀ ਜਲ ਪਵਿਤਰ ਨਾ ਹੋਇਆ। ਪਰ ਜਦੋਂ ਮਰਯਾਦਾ ਪਰਸ਼ੋਤਮ ਸ੍ਰੀ ਰਾਮ ਚੰਦਰ ਜੀ ਨੇ ਭੀਲਨੀ ਦੇ ਚਰਨ ਪੰਪਾਸਰ ਵਿਚ ਪਵਾਏ ਤਾਂ ਜਲ ਗੰਗਾ ਜਲ ਦੀ ਤਰ੍ਹਾਂ ਨਿਰਮਲ ਹੋ ਗਿਆ। ਕਿਉਂਕਿ ਭੀਲਨੀ ਦੇ ਹਿਰਦੇ ਵਿਚ ਭਗਵਾਨ ਵਸਦਾ ਸੀ, ਉਸ ਦੇ ਪਰੇਮ ਕਰਕੇ ਰਾਮਚੰਦਰ ਜੀ ਨੇ ਭਿਟੇ ਹੋਏ (ਜੂਠੇ) ਬੇਰ ਖਾਧੇ ਸਨ। ਨਾਮ ਦੇਵ ਛੀਂਬਾ ਕੀਰਤਨ ਤੇ ਮਸਤ ਹੋ ਚਰਨ ਦਾਸੀਆਂ ਵਜਾਂਦਾ ੨ ਮੰਦਰ ਵਿਚ ਆ ਵੜਿਆ। ਧਰਮ ਦੇ ਠੇਕੇਦਾਰਾਂ ਪੰਡਤਾਂ ਨੇ ਹਥਾਂ ਪੈਰਾਂ ਤੋਂ ਪਕੜ ਮੰਦਰ ਦੇ ਪਿਛਲੇ ਪਾਸੇ ਸੁਟ ਦਿਤਾ, ਨਾਮਦੇਵ ਉਥੇ ਹੀ ਭਗਵਾਨ ਦਾ ਸਿਮਰਨ ਕਰਨ ਲੱਗ ਪਿਆ ਤੇ ਜਿਉ ਜਿਉ ਨਾਮਾ ਹਰਿਗੁਣ ਉਚਰੈ॥ ਭਗਤ ਜਨਾਂ ਕਉ ਦੇਹੁਰਾ ਫਿਰੈ॥ ਤੇ ਫੇਰਿ ਦੀਆ ਦੇਹੁਰਾ ਨਾਮੇ ਕਉ ਪੰਡੀਅਨ ਕਉ ਪਿਛਵਾਰਲਾ॥' ਦਿਹੁਰੇ ਦਾ ਚਕਰ ਵਾਂਗੂ ਫਿਰਕੇ ਮੂੰਹ ਨਾਮਦੇਵ ਵਲ ਹੋ ਗਿਆ ਤੇ ਹੰਕਾਰੀ ਪੰਡਤ ਸ਼ਰਮਿੰਦੇ ਹੋ ਗਏ। ਭਗਵਾਨ ਆਪਣੇ ਭਗਤਾਂ ਦੀ ਸਦਾ ਪੈਜ ਰਖਦਾ ਹੈ।

ਜਦ ਰਵਿਦਾਸ ਜੀ ਦਾ ਇਸ ਤਰ੍ਹਾਂ ਨਾਲ ਬ੍ਰਹਮ ਗਿਆਨ ਸੁਣਿਆ ਤਾਂ ਬਿਰਜ ਲਾਲ ਤੇ ਰਾਧੇ ਸ਼ਾਮ ਚਰਨੀ ਢਹਿ ਪਏ। ਤੇ ਤਨੋ

ਮਨੋ ਸੇਵਕ ਬਣ ਗਏ, ਪੰਜ ਦਿਨ ਇਹ ਯੱਗ ਹੁੰਦਾ ਰਿਹਾ, ਅੰਤਲੇ ਦਿਨ ਅਭੇਦ ਲੰਗਰ ਦੀ ਰਸਮ ਜਾਰੀ ਕੀਤੀ ਗਈ। ਰਾਜਾ ਨਾਗਰ ਮਲ ਨੇ ਛਤੀ ਪ੍ਰਕਾਰ ਦੇ ਪਦਾਰਥ ਤਿਆਰ ਕਰਵਾਏ ਅਤੇ ਚੌਂਹ ਵਰਨਾਂ ਦੀ ਇਕੋ ਪੰਗਤ ਕਠੀ ਸਜਾਈ ਗਈ। ਸ੍ਰੀ ਰਵਿਦਾਸ ਜੀ ਵੀ ਵਿਚ ਪ੍ਰਸ਼ਾਦ ਛਕਣ ਲਈ ਬੈਠੇ ਗੌੜ ਜਾਤੀ ਦੇ ਹੰਕਾਰੀ ਪੰਡਤ ਇਸ ਦਰਿਸ਼ ਨੂੰ ਦੇਖ ਕੇ ਪੰਡਤ ਵਿਚੋਂ ਉਠ ਕੇ ਚਲੇ ਗਏ ਕਹਿਣ ਲਗੇ ਕਿ ਅਸਾਂ ਸਾਰਿਆਂ ਨਾਲ ਬੈਠ ਕੇ ਭੋਜਨ ਨਹੀਂ ਖਾਣਾ, ਇਸ ਲਈ ਸਾਨੂੰ ਵਖ ਬਠਾਇਆ ਜਾਏ। ਇਹਨਾਂ ਦੇ ਨਾਲ ਹੋਰ ਕਈ ਮੁਸ਼ਟੰਡੇ ਰਲਕੇ ਫਸਾਦ ਲਈ ਤਿਆਰ ਹੋ ਗਏ। ਮਹਾਰਾਜੇ ਨੇ ਪੁਲਸ ਨੂੰ ਹੁਕਮ ਦੇ ਕੇ ਗੁੰਡਿਆਂ ਨੂੰ ਯੱਗ ਵਾਲੇ ਅਹਾਤੇ ਵਿਚੋਂ ਧੱਕ ਕੇ ਬਾਹਰ ਕਢਾ ਦਿਤਾ। ਬਾਕੀ ਲੱਖਾਂ ਸ਼ਰਧਾਲੂਆਂ ਨੇ ਅਭੇਦ ਪੰਗਤ ਵਿਚ ਰਲ ਕੇ ਪਰਸ਼ਾਦ ਛਕਿਆ। ਚੌਹਾਂ ਵਰਨਾਂ ਦੇ ਲੋਕ ਧਨ ਰਵਿਦਾਸ ੨ ਦੇ ਨਾਅਰੇ ਲਾਨ ਲਗੇ ਅਤੇ ਨਾਮ ਦੀ ਬਾਤ ਪਾ ਸਿਖ ਸਜ ਗਏ।

ਉਪਰੰਤ ਦਰਸ਼ਕ ਵਿਦਿਆ ਹੋਣ ਲਗੇ ਤਾਂ ਭਗਤ ਜੀ ਨੇ ਸਾਰਿਆਂ ਦੇ ਵਿਚ ਖੜੇ ਹੋ ਕੇ ਸੇਵਾ ਸਿਮਰਨ ਦੀ ਨਸੀਹਤ ਕੀਤੀ ਤੇ ਕਿਹਾ ਗੁਰਮੁਖ ਨਾਮ ਜਪਣ ਦਾ ਭੀ ਲਾਭ ਤਾਂ ਹੀ ਹੁੰਦਾ ਹੈ, ਜੇ ਮਨ ਨੂੰ ਵਿਸ਼ੇ ਵਿਕਾਰਾਂ ਵਲੋਂ ਤੋੜਿਆ ਜਾਵੇ ਤਾਂ ਸ਼ਰਾਬ ਜਾਂ ਭੰਗ ਦੇ ਘੜਿਆਂ ਦੇ ਘੜੇ ਚੂਲੀਆਂ ਕਰ ਕਰ ਸੁਟੀ ਜਾਈਏ ਤਾਂ ਕਦੇ ਭੀ ਅਮਲ ਨਹੀਂ ਚੜਦਾ। ਜਿੰਨੇ ਚਿਰ ਤਕ ਅੰਦਰ ਨਾ ਲੰਘਾਈਏ ਬੀਮਾਰ ਨੂੰ ਦੁਵਾਈ ਚੰਗੀ ਤੋਂ ਚੰਗੀ ਵੀ ਉਦੋਂ ਤਕ ਫਾਇਦਾ ਨਹੀਂ ਦੇਂਦੀ ਜਦ ਤਕ ਉਸ ਦੇ ਨਾਲ ਪਰਹੇਜ ਨਾ ਕੀਤਾ ਜਾਵੇ। ਵਰਨਾ ਕੀਮਤੀ ਨੁਸਖੇ ਕਖ ਭਰ ਵੀ ਅਸਰ ਨਹੀਂ ਕਰਦੇ। ਇਸੀ ਤਰਾਂ ਨਾਮ ਰੂਪੀ ਔਸ਼ਧੀ ਤਾਂ ਹੀ ਫਲੀ ਭੂਤ ਹੁੰਦੀ ਹੈ। ਜੇ ਸਭ ਜਗਤ ਦੇ ਜੰਜਾਲਾਂ ਦਾ ਮੋਹ ਮਿਟਾ ਕੇ ਭਗਤੀ ਕੀਤੀ ਜਾਵੇ ''ਮਨੁ ਜੰਜਾਲੀ ਵੇੜ੍ਹਿਆ ਭੀ ਜੰਜਾਲਾ ਮਾਹਿ,

ਅਥਵਾ—'ਮਾਤਾ ਭੈਸਾ ਅੰਮੁਹਾ ਜਾਇ ॥ ਕੁਦਿ ਕੁਦਿ ਚਰੈ ਰਸਾਤਲਿ ਪਾਇ ॥'

ਇਸਦੇ ਵਸ ਕਰਨ ਲਈ ਸਦਾ ਨਿਰਮਲ ਪਦਾਰਥਾਂ ਦਾ ਸੇਵਨ ਕਰੋ। ਜੈਸੇ ਪਦਾਰਥ ਜੀਵ ਛਕਦਾ ਹੈ ਤੈਸਾ ਹੀ ਸੁਭਾਵ ਹੋ ਜਾਂਦਾ ਹੈ। ਤਾਮਸੀ (ਗਰਮ) ਭੋਜਨ ਛਕਣ ਤੇ ਮਨ ਦੇ ਅੰਦਰ ਹਮੇਸ਼ਾ ਤਾਮਸ ਵਧਦੀ ਹੈ। ਮਾਸ, ਸ਼ਰਾਬ, ਤਮਾਕੂ (ਜਗਤ ਜੂਠ) ਨੂੰ ਕਦੇ ਨਹੀਂ ਵਰਤਨਾ, ਅਫੀਮ ਤੇ ਭੰਗ, ਪੋਸਤ, ਗਾਂਜਾ, ਤਾੜੀ ਦਾ ਸੇਵਨ ਮਨ ਨੂੰ ਵਿਗਾੜਦਾ ਹੈ ਤੇ ਸਿਮਰਨ ਵਲੋਂ ਉਚਾਟ ਕਰਕੇ ਨਰਕਾਂ ਵਲ ਲੈ ਜਾਂਦਾ ਹੈ। ਭੰਗ, ਅਫੀਮ, ਧਤੂਰਾ ਪੀਣ ਵਾਲੇ ਅਮਲੀਆਂ ਨੇ ਲਿਖਾਰੀ ਬਣਕੇ ਅਵਤਾਰਾਂ ਦੇ ਨਾਲ ਭੀ ਇਹ ਕਲੰਕ (ਅਮਲ) ਮੜ੍ਹ ਦਿਤਾ ਹੈ। ਨਾਮ ਦੇ ਰਸੀਏ ਨੂੰ ਅਨ ਰਸ (ਹੋਰ ਸਵਾਦ) ਸਭ ਫਿਕੇ ਤੇ ਕੌੜੇ ਲਗਦੇ ਹਨ ਉਹ ਪ੍ਰਾਣਾਂ ਨੂੰ ਥਿਰ ਰੱਖਣ ਲਈ ਕੇਵਲ ਪਰਸ਼ਾਦ ਪਾਣੀ ਦਾ ਹੀ ਅਮਲ ਠੀਕ ਮੰਨਦੇ ਹਨ। ਜੋ ਮਨੁਖ ਇਹਨਾਂ ਝੂਠੇ ਅਮਲਾਂ ਵਿਚ ਪੈ ਜਾਂਦਾ ਹੈ ਉਹ ਜੀਊਂਦੀ ਲਾਸ਼ ਸਮਝਣੀ ਚਾਹੀਏ। ਉਹ ਦੂਸਰੇ ਦਾ ਕਦੇ ਵੀ ਕੁਝ ਨਹੀਂ ਸਵਾਰ ਸਕਦਾ, ਇਸ ਲਈ ਭਗਵਾਨ ਦੇ ਪਾਸੋਂ ਸਿਰਫ ਤੰਦਰੁਸਤੀ (ਸਰੀਰਕ ਅਰੋਗਤਾ) ਗੁਰਮੁਖਾਂ ਦੀ ਸੰਗਤ ਹੀ ਮੰਗਣੀ ਚਾਹੀਏ। ਹਰੇਕ ਜੀਵ ਨੂੰ ਚੀਟੀ (ਕੀੜੀ) ਤੋਂ ਲੈ ਕੇ ਹਾਥੀ ਤਕ ਨੂੰ ਹਰੀ ਦਾ ਸਵਰੂਪ ਜਾਣ ਕੇ ਉਸਦੀ ਸਲਾਹੁਤਾ ਵਿਚ ਮੰਨ ਨੂੰ ਲਾਉਣਾ ਉਚਿਤ ਹੈ। ਜੋ ਜੀਵ ਮਾਤਰ ਦੇ ਨਾਲ ਵਿਤਕਰਾ ਰਖ ਕੇ ਕਿਸੇ ਦੇ ਆਤਮੇ ਨੂੰ ਦੁਖੀ ਕਰਦਾ ਹੈ ਉਹ ਈਸ਼ਵਰ ਦਾ ਭਗਤ ਨਹੀਂ ਹੋ ਸਕਦਾ ਭਾਵੇਂ ਲਖਾਂ ਯੁਗ ਬਗਲ ਸਮਾਧੀ ਵਿਚ ਜੁੜਿਆ ਰਹੇ। 'ਸਭੁ ਗੋਬਿੰਦੁ ਹੈ ਸਭੁ ਗੋਬਿੰਦੁ ਹੈ ਗੋਬਿੰਦ ਬਿਨੁ ਨਹੀ ਕੋਈ ॥' ਅਥਵਾ 'ਫਰੀਦਾ ਸਭਨਾ ਮਨ ਮਾਣਿਕ ਠਾਹਣ ਮੂਲ ਮਚਾਂਗਵਾ ॥ ਜੇ ਤਉ ਪਿਰੀਆ ਦੀ ਸਿਕ ਹਿਆਉ ਨ ਠਾਹਿ ਕਹੀਦਾ ॥ ਫਰੀਦਾ ਦੂਰੇ ਦਾ ਭਲਾ ਕਰਿ ਗੁਸਾ ਮਨਿ ਨ ਹਢਾਇ ॥

ਦੇਹੀ ਰੋਗੁ ਨ ਲਗਈ ਪਲੈ ਸਭ ਕਿਛੁ ਪਾਇ ॥ ੭੮ ॥

ਇਉਂ ਪਵਿਤਰ ਉਪਦੇਸ਼ ਲੈ ਕੇ ਸਭ ਦਰਸ਼ਕ ਨਿਮਸ਼ਕਾਰਾਂ ਕਰ ਕਰ ਵਿਦਿਆ ਹੋ ਗਏ ਹਜ਼ਾਰਹਾਂ ਈਰਖਾ ਵਾਦੀ ਸਿਖ ਸਜੇ ਕਾਹਨਪੁਰ ਤੇ ਕਾਂਸ਼ੀ ਵਿਚ ਹਾਲੇ ਵੀ ਦੇਖਿਆਂ ਪਤਾ ਚਲਦਾ ਹੈ ਕਿ ਰਵਿਦਾਸੀਏ ਸਿਖ ਹੁਕੇ, ਤਮਾਕੂ, ਮਾਸ ਦੇ ਨੇੜੇ ਨਹੀਂ ਜਾਂਦੇ, ਤੇ ਨਾ ਹੀ ਮੋਏ ਹੋਏ ਪਸ਼ੂ ਚੁਕਦੇ ਹਨ, ਜੁਤੀਆਂ ਸੀਵਨ ਦੀ ਕਿਰਤ ਜ਼ਰੂਰ ਕਰਦੇ ਹਨ । ਸੋ ਏਹ ਮਜਦੂਰੀ ਹੈ। ਅਜ ਕਲ ਸ਼ਹਿਰਾਂ ਵਿਚ ਦੇਖੋ ਬ੍ਰਾਹਮਣਾਂ ਨੇ ਬੂਟਾਂ ਦੀਆਂ ਦੁਕਾਨਾਂ ਖੋਹਲ ਰਖੀਆਂ ਹਨ, ਕੀ ਬੂਟਾਂ ਨੂੰ ਚਮੜਾ ਨਹੀਂ ਲਗਦਾ। ਅੰਗ੍ਰੇਜ਼ੀ ਸਭਿਅਤਾ ਨੇ ਦੁਨੀਆਂ ਵਿਚੋਂ ਨਫਰਤ ਉਡਾ ਹੀ ਦਿਤੀ ਹੈ। ਭਲੇ ਆਦਿ ਵਰਗੇ ਸਰਮਾਏਦਾਰ ਚਮੜੇ ਦੀ ਕਿਰਤ ਤੋਂ ਲਖਪਤੀ ਬਣੇ ਹਨ, ਤੇ ਲੋਗ ਉਹਨਾਂ ਨਾਲ ਆਪਣੇ ਰਿਸ਼ਤੇ ਜੋੜਨ ਵਿਚ ਫਖਰ ਸਮਝਦੇ ਹਨ। ਨਲਕਿਆਂ ਵਿਚ ਚਮੜੇ ਦੀਆਂ ਬੋਕੀਆਂ ਪੈਦੀਆਂ ਹਨ, ਜਿਨ੍ਹਾਂ ਚੋਂ ਤਮਾਮ ਲੋਗ ਪਾਣੀ ਪੀਂਦੇ ਹਨ। ਸੋ ਚਮੜਾ ਮਨੁਖ ਦੇ ਹਜ਼ਾਰਾਂ ਕਾਰਜ ਸੁਵਾਰਦਾ ਹੈ, ਸੇਵਾ ਕਰਦਾ ਹੈ । ਪਰ ਮਨੁਖ ਮੋਏ ਦੀ ਕੌਡੀ ਕੀਮਤ ਨਹੀਂ ਹੁੰਦੀ 'ਨਰੂ ਮਰੈ ਨਰੁ ਕਾਮਿ ਨ ਆਵੈ ॥' 'ਪਸੂ ਮਰੈ ਦਸ ਕਾਜ ਸੁਵਾਰੇ ॥'

ਰਾਜਾ ਨਾਗਰ ਮਲ ਸਮੇਤ ਪਰਵਾਰ ਸਿੱਖ ਸਜਿਆ ਤੇ ਬੇਅੰਤ ਮਾਇਆ ਲੰਗਰ ਲਈ ਅਰਪਨ ਕੀਤੀ। ਅਭਿਆਗਤਾਂ ਤੇ ਸੰਤਾਂ ਸਾਧਾਂ ਨੂੰ ਬਸਤਰ ਦਿਤੇ ਤੇ ਧਨ ਦਾਨ ਕੀਤਾ। ਰਵਿਦਾਸ ਜੀ ਨੇ ਰਾਜੇ ਨੂੰ ਸਦਾ ਇਨਸਾਫ ਕਰਨ ਦੀ ਸਿਖਿਆ ਦਿਤੀ ਤੇ ਨਾਮ ਜਪਣ ਦੀ ਜੁਗਤੀ ਸਮਝਾਈ। ਨਾਗਰ ਮਲ ਏਸ ਸ਼ੁਭ ਉਪਦੇਸ਼ ਨੂੰ ਧਾਰਨ ਕਰਕੇ ਸੰਸਾਰ ਤੇ ਸਦਾ ਲਈ ਅਮਰ ਹੋ ਗਿਆ ।

## ਬ੍ਰਾਹਮਣਾਂ ਨਾਲ ਜੰਞੂ ਦੇ ਪ੍ਰਥਾਇ ਚਰਚਾ

ਇਕ ਦਿਨ ਕਾਂਸ਼ੀ ਪੁਰ ਵਿਖੇ ਤਮਾਮ ਪੰਡਤਾਂ ਨੇ ਬੜਾ ਭਾਰੀ ਇਕੱਠ ਕੀਤਾ ਤੇ ਰਵਿਦਾਸ ਭਗਤ ਨੂੰ ਬੁਲਾ ਕੇ ਮਾਰ ਦੇਣ ਦੀ ਵਿਉਂਤ ਸੋਚੀ। ਤੇ ਇਕ ਅਕੱਠ ਵਿਚ ਇਕ ਆਵਾਜ਼ ਹੋ ਕੇ ਬ੍ਰਾਹਮਣਾਂ ਨੇ ਮਤਾ ਪਾਸ ਕੀਤਾ ਕਿ ਰਵਿਦਾਸ ਜਾਤੀ ਕਰਕੇ ਚੁਮਾਰ ਹੈ, ਸਾਡੇ ਧਰਮ ਦੀ ਹਾਨੀ ਕਰ ਰਿਹਾ ਹੈ। ਜੰਞੂ ਤਿਲਕ, ਦੋਹਰੀ ਧੋਤੀ ਤੇ ਠਾਕਰ ਪੂਜਾ ਬ੍ਰਾਹਮਣ ਮੱਤ ਦੀ ਰਹਿਤ ਤਿਆਗ ਦੇਵੇ ਤਾਂ ਸਾਨੂੰ ਕੋਈ ਦੁਖ ਨਹੀਂ ਹੈ । ਅਸਾਂ ਆਪਣੇ ਜੀਂਦੇ ਆਪਣੇ ਮਜ਼੍ਹਬ ਦੀ ਹਾਨੀ ਚੁਮਾਰ ਕੋਲੋਂ ਨਹੀਂ ਹੋਣ ਦੇਣੀ ਇਸ ਦੇ ਮੁਲ ਵਿਚ ਭਾਵੇਂ ਸਾਨੂੰ ਜਾਨਾਂ ਵੀ ਦੇਣੀਆਂ ਪੈਣ ਹੱਸ ਹੱਸ ਕੇ ਖੁਸ਼ੀ ਨਾਲ ਧਰਮ ਬਚਾਉਣ ਲਈ ਕੁਰਬਾਨੀ ਕਰਾਂਗੇ । ਉਪਰੰਤ ਏਹ ਵਿਚਾਰ ਕੇ ਰਵਿਦਾਸ ਜੀ ਦੇ ਪਾਸ ਸੱਦਨ ਲਈ ਪੀਰਾਂ ਦਿਤੇ ਮਿਰਾਸੀ ਨੂੰ ਘਲਿਆ ਤੇ ਨਾਲ ਹੀ ਇਹ ਵੀ ਕਿਹਾ ਕਿ ਰਵਿਦਾਸ ਦੀ ਕੁਲ ਦੇ ਸਭ ਵਡੇ ਛੋਟੇ ਸਲਾਹਗੀਰ ਸੱਦ ਲਵੋ ਤਾਂ ਕਿ ਉਹ ਉਸਨੂੰ ਪਹਿਲੇ ਸਮਝਾ ਲੈਣ ।

ਪੀਰਾਂ ਦਿੱਤਾ ਮਿਰਾਸੀ ਅਗੇ ਹੀ ਸ਼ੈਤਾਨ ਦੀ ਟੂਟੀ ਮੰਨਿਆ ਹੋਇਆ ਸੀ। ਉਸਨੇ ਚੁਮਾਰਾਂ ਦੇ ਘਰ ਘਰ ਫਿਰਕੇ ਪੰਡਤਾਂ ਦੇ ਅਕੱਠ ਵਿਚ ਚਲਨ ਲਈ ਕਿਹਾ ਤੇ ਸਚੋ ਸਚ ਵਾਰਤਾ ਬਿਆਨ ਕਰ ਦਿੱਤੀ। ਇਸ ਸਲਾਹ ਨੂੰ ਸੁਣਕੇ ਰਵਿਦਾਸ ਜੀ ਦੇ ਸ਼ਰਧਾਲੂ ਥੋੜੇ ਹੀ ਨਿਕਲੇ। ਬਾਕੀ ਨਸ ਭਜ ਗਏ । ਭਗਤ ਜੀ ਨਿਡਰ ਹੋਕੇ ਪੰਜਾਂ ਸਤਾਂ ਸਿੱਖਾਂ ਸਮੇਤ ਏਸ ਚੰਡਾਲ ਚੌਂਕੜੀ ਮੀਟਿੰਗ ਵਿਚ ਪਹੁੰਚੇ । ਗੁੰਡਿਆਂ ਦੇ ਹੱਥਾਂ ਵਿਚ ਡਾਂਗਾਂ ਸੋਟੇ ਤੇ ਕੁਹਾੜੀਆਂ ਪਕੜੀਆਂ ਹੋਈਆਂ ਸਨ। ਰਵਿਦਾਸ ਦੇ ਸਭਾ ਵਿਚ ਪੁਜਦੇ ਹੀ ਪੰਡਤਾਂ ਨੇ ਸਵਾਲ ਕੀਤਾ ਕਿ ਆਪ ਜੰਞੂ ਉਤਾਰ ਦਿਓ ਤੇ ਤਿਲਕ ਲਗਾਣਾ ਤੇ ਠਾਕਰ ਪੂਜਾ ਕਰਨ

ਦਾ ਤਿਆਗਨ ਕਰੋ ਤੇ ਅਸਾਡੇ ਕੋਲੋਂ ਮਾਫੀ ਮੰਗੋ । ਨਹੀਂ ਤਾਂ ਇਹ ਸਭਾ ਅੱਜ ਤੁਹਾਨੂੰ ਕਰੜੀ ਸਜ਼ਾ ਦੇਵੇਗੀ, ਨੀਚ ਜਾਤ ਦੇ ਪੁਰਸ਼ ਨੂੰ ਬ੍ਰਾਹਮਣਾਂ ਦੇ ਕਰਮ ਕਰਨ ਦਾ ਤੇ ਉਹਨਾਂ ਦੇ ਭੇਖਾਂ ਦੀ ਨਿਰਾਦਰੀ ਕਰਨ ਦਾ ਅਧਿਕਾਰ ਨਹੀਂ ਹੈ ।

ਪੰਡਤਾਂ ਦੀ ਏਹ ਧਮਕੀ ਸੁਣ ਰਵਿਦਾਸ ਜੀ ਨੇ ਕਿਹਾ ਹੇ ਪੰਡਤੋ! ਉਹ ਕੇਹੜਾ ਪੁਰਾਨ ਹੈ ਜੋ ਕਹਿੰਦਾ ਹੈ ਕਿ ਸ਼ੂਦਰ ਈਸ਼ਵਰ ਦੀ ਅੰਸ਼ ਨਹੀਂ ਹਨ, ਜਦ ਕਿ ਤੁਹਾਡਾ ਸਾਡਾ ਸਰੀਰ ਇਕੋ ਜਿਹੇ ਤੱਤਾਂ ਦਾ ਘੜਿਆ ਹੋਯਾ ਹੈ, ਜਦੋਂ ਤੁਹਾਡੇ ਸਾਡੇ ਵਿਚ ਇਕੋ ਜਿਹੇ ਪ੍ਰਾਣ, ਰਕਤ, ਮਿਝ ਤੇ ਚੰਮ ਦੇ ਢਾਂਚੇ ਬਣੇ ਹੋਏ ਹਨ । ਫੇਰ ਤੁਸੀਂ ਊਚ ਤੇ ਅਸੀਂ ਨੀਚ ਕਿਦਾਂ ਹੁੰਦੇ ਹਾਂ । ਮੈਂ ਆਪਣੇ ਭਗਵਾਨ ਦੀ ਭਗਤੀ ਕਰਕੇ ਨੀਚ ਤੋਂ ਊਚ ਹੋਇਆਂ ਹਾਂ । ਜੋ ਜੀਵ ਈਸ਼ਵਰ ਦਾ ਸਿਮਰਨ ਨਹੀਂ ਕਰਦਾ ਉਹ ਉਚ ਜਾਤੀ ਦਾ ਹੋਣ ਤੇ ਵੀ ਮਹਾਂ ਨੀਚ ਹੈ। ਮੈਂ ਗੁਸਾਈਂ ਰਾਮਾ ਨੰਦ ਜੀ ਦੀ ਕ੍ਰਿਪਾ ਨਾਲ ਰਾਮ ਨਾਮ ਦਾ ਉਪਦੇਸ਼ ਲਿਆ ਹੈ। ਆਪਣੇ ਵੇਦਾਂ ਸ਼ਾਸਤ੍ਰਾਂ, ਜੰਞੂਆਂ, ਤਿਲਕਾਂ ਪਾਸੋਂ ਕੁਛ ਨਹੀਂ ਲਿਆ ।

ਜਦ ਪੰਡਤਾਂ ਨੇ ਐਸਾ ਮੂੰਹ ਤੋੜ ਉਤਰ ਸੁਣਿਆ ਤਾਂ ਨਰੁਤਰ ਹੋ ਫਸਾਦ ਤੇ ਉਤਰ ਆਏ । ਇਸ਼ਾਰਾ ਹੋਣ ਤੇ ਇਕ ਦਮ ਭਗਤ ਜੀ ਨੂੰ ਮਾਰ ਦੇਣ ਲਈ ਡਾਂਗਾਂ ਉਛਾਲੀਆਂ । ਆਪ ਪਖੰਡੀਆਂ ਦਾ ਏਹ ਸ਼ੋਰ ਦੇਖਕੇ ਮੁਸਕ੍ਰਾਏ ਤੇ ਈਸ਼ਵਰ ਵਲ ਧਿਆਨ ਜੋੜ ਦਿਤਾ। ਤਦ ਜਿਤਨੇ ਫਸਾਦੀ ਸਨ ਸਾਰੇ ਅੱਖਾਂ ਤੋਂ ਅੰਨੇ ਹੋ ਗਏ । ਮਿਰਗੀ ਦਾ ਦੌਰਾ ਸਭ ਤੇ ਵਰਤ ਗਿਆ ਜ਼ਮੀਨ ਤੇ ਡਿਗ ਡਿਗ ਕੇ ਕਈਆਂ ਦੇ ਦੰਦ ਟੁਟ ਗਏ ਕੁਝ ਮੁਰਦਿਆਂ ਦੀ ਤਰ੍ਹਾਂ ਬੇਸੁਧ ਹੋ ਕੇ ਲੇਟ ਗਏ । ਕਈ ਕਰੋਧ ਵਿਚ ਦੰਦ ਕਰੀਚਦੇ ਹੀ ਰਹਿ ਗਏ ਤੇ ਹਥੋਂ ਡਾਂਗਾਂ ਡਿੱਗ ਪਈਆਂ। ਏਹ ਕੌਤਕ ਦੇਖ ਅਕਾਸ਼ ਬਾਣੀ ਹੋਈ ਤੇ ਭਗਤ ਜੀ ਇਉਂ ਫੁਰਮਾਣ ਲਗੇ—

## ਰਾਗ ਸੋਰਠਿ ਬਾਣੀ ਭਗਤ ਰਵਿਦਾਸ ਜੀ ਕੀ

੧. ਜਉ ਹਮ ਬਾਂਧੇ ਮੋਹ ਫਾਸ ਹਮ ਪ੍ਰੇਮ ਬਧਨਿ ਤੁਮ ਬਾਧੇ ॥ ਅਪਨੇ ਛੂਟਨ ਕੋ ਜਤਨੁ ਕਰਹੁ ਹਮ ਛੂਟੇ ਤੁਮ ਆਰਾਧੇ ॥ ੧ ॥ ੨. ਮਾਧਵੇ ਜਾਨਤ ਹਹੁ ਜੈਸੀ ਤੈਸੀ ॥ ਅਬ ਕਹਾ ਕਰਹੁਗੇ ਐਸੀ ॥ ੧ ॥ ਰਹਾਉ ॥ ੩. ਮੀਨੁ ਪਕਰਿ ਫਾਂਕਿਓ ਅਰੁ ਕਾਟਿਓ ਰਾਂਧਿ ਕੀਓ ਬਹੁ ਬਾਨੀ ॥ ਖੰਡ ਖੰਡ ਕਰਿ ਭੋਜਨੁ ਕੀਨੋ ਤਊ ਨ ਬਿਸਰਿਓ ਪਾਨੀ ॥੨॥ ੪. ਆਪਨ ਬਾਪੈ ਨਾਹੀ ਕਿਸੀ ਕੋ ਭਾਵਨ ਕੋ ਹਰਿ ਰਾਜਾ ॥ ਮੋਹ ਪਟਲ ਸਭੁ ਜਗਤੁ ਬਿਆਪਿਓ ਭਗਤ ਨਹੀ ਸੰਤਾਪਾ ॥੩॥ ੫. ਕਹਿ ਰਵਿਦਾਸ ਭਗਤਿ ਇਕ ਬਾਢੀ ਅਬ ਇਹ ਕਾ ਸਿਉ ਕਹੀਐ ॥ ਜਾ ਕਾਰਨਿ ਹਮ ਤੁਮ ਆਰਾਧੇ ਸੋ ਦੁਖੁ ਅਜਹੂ ਸਹੀਐ ॥੪॥੨॥

ਅਰਥ–੧. ਭਗਵਾਨ ਜੇ ਤੂੰ ਸਾਨੂੰ ਮੋਹ ਦੇ ਸੰਗਲਾਂ (ਫਾਹੀਆਂ) ਵਿਚ ਬੰਨ੍ਹ ਲਿਆ ਹੈ ਤਾਂ ਅਸਾਂ ਭੀ ਤੈਨੂੰ ਪਰੇਮ ਦੇ ਸੰਗਲਾਂ ਵਿਚ ਬੰਨ੍ਹ ਲਿਆ ਹੈ। ਹੁਣ ਆਪਣੇ ਛੁਟਣ ਦਾ ਜਤਨ ਕਰੋ ਸਾਡੇ ਪੰਜੇ ਵਿਚੋਂ, ਅਸੀਂ ਤਾਂ ਆਪ ਨੂੰ ਜਪਕੇ 'ਕਰਮ ਕਾਂਡ' ਦੇ ਸੰਗਲਾਂ ਵਿਚੋਂ ਛੁਟ ਗਏ ਹਾਂ। ੨. ਹੇ ਭਗਵਾਨ ਜੈਸੀ ਸਾਡੀ ਪਰੀਤ ਹੈ ਤੈਸੀ ਤੁਸੀਂ ਜਾਣਦੇ ਹੀ ਹੋ। ਹੁਣ ਦਸੋ ਕੇਹੜਾ ਐਸਾ ਜਤਨ ਹੈ ਜੋ ਕਰਕੇ ਸਾਡੇ ਪ੍ਰੀਤ ਪੰਜੇ ਵਿਚੋਂ ਛੁਟ ਸਕੋਗੇ। ੩. ਝੀਵਰਾਂ ਨ ਮਛੀਆਂ ਨੂੰ ਫੜ ਕੇ ਚੀਰ ਪਾੜ ਕੇ ਫਾੜੀਆਂ ਕੀਤਾ ਤੇ ਅੱਗ ਬਾਲ ਕੇ ਖੂਬ ਰਿੰਨ੍ਹਿਆ ਤੇ ਮਾਸਾ ੨ ਟੁਕੜੇ ਕਰਕੇ ਮਾਸ ਖਾ ਲਿਆ। ਪਰ ਪਾਣੀ ਦੀ ਪਿਆਰੀ ਪੁਤਲੀ ਨੂੰ ਪਾਣੀ ਨਾ ਵਿਸਰਿਆ [illegible]ੀ ਹੋਈ, ਰਿਝੀ ਹੋਈ ਤੇ ਖਾਧੀ ਗਈ ਤੇ ਫਿਰ ਭੀ ਪਾਣੀ ਮੰਗਦੀ ਰਹੀ (ਮਛੀ) ਦਾ ਮਾਸ ਖਾਣ ਵਾਲੇ ਨੂੰ ਪਿਆਸ ਘੜੀ ੨ ਲਗਦੀ ਹੈ)। ੪. ਭਗਵਾਨ ਕਿਸੇ ਦੇ ਪਿਉ ਦਾ ਨੌਕਰ ਨਹੀਂ ਹੈ ਉਹ

ਪਰੇਮ ਕਰਨ ਵਾਲੇ ਦਾ ਪਿਆਰਾ ਹੈ ਭਾਵ ਉਸ ਪਾਤਸ਼ਾਹ ਦਾ ਰਾਜ ਪਰੇਮੀਆਂ ਦੇ ਦਿਲ ਤੇ ਹੈ। ਮੋਹ ਰੂਪੀ ਪੜਦਾ ਸਾਰੇ ਸੰਸਾਰ ਦੀਆਂ ਅਖਾਂ ਵਿਚ ਪਿਆ ਹੋਇਆ ਹੈ, ਕੇਵਲ ਭਗਤ ਹੀ ਹਨ ਜਿਨਾਂ ਨੂੰ ਏਸ ਦਾ ਦੁਖ ਨਹੀਂ ਹੈ। ਪ. ਰਵਿਦਾਸ ਜੀ ਕਹਿੰਦੇ ਹਨ ਹੇ ਮਾਧਉ ਤੇਰੀ ਇਕੋ ਭਗਤੀ ਹੁਣ ਸਾਡੇ ਹਿਰਦੇ ਵਿਚ ਵਧ ਗਈ ਹੈ । ਹੁਣ ਅਸੀਂ ਕਿਸ ਨੂੰ ਕਹੀਏ ਜਿਸ ਵਾਸਤੇ ਅਸੀਂ ਤੇਰਾ ਜਾਪ ਕਰਦੇ ਹਾਂ ਉਹ ਦੁਖ ਅਜ ਹੀ ਅਸੀਂ ਸਹਿਣ ਨੂੰ ਤਿਆਰ ਹਾਂ ਪਰ ਤੇਰਾ ਪਿਆਰ ਛੱਡਣ ਨੂੰ ਤਿਆਰ ਨਹੀਂ ਹਾਂ।

ਰਵਿਦਾਸ ਜੀ ਇਸ ਤਰ੍ਹਾਂ ਦੁਖ ਵਿਚ ਸੁਖ ਮਨਾਉਂਦੇ ਈਸ਼ਵਰ ਦਾ ਸਿਮਰਨ ਕਰਕੇ ਆਪਣੇ ਅਸਥਾਨ ਨੂੰ ਆ ਗਏ। ਇਹ ਮਹਾਨ ਸੁੰਦਰ ਕੌਤਕ ਦੇਖ ਸ਼ਰਧਾਲੂਆਂ ਦੀ ਸ਼ਰਧਾ ਹੋਰ ਭੀ ਵਧ ਗਈ । ਕਈ ਹੰਕਾਰੀ ਚਰਨ ਧੂੜ ਪਰਸਨ ਲਈ ਪਿਛੇ ਪਿਛੇ ਹੀ ਤੁਰ ਪਏ । ਉਧਰੋਂ ਜਦ ਕੁਝ ਸਮੇਂ ਪਿਛੋਂ ਗੁੰਡਿਆਂ ਨੂੰ ਹੋਸ਼ ਆਈ ਤਾਂ ਸ਼ਰਮਿੰਦੇ ਹੋ ਕੇ ਘਰਾਂ ਨੂੰ ਮੁੜ ਗਏ। ਫਿਰ ਦੂਜੇ ਦਿਨ ਰਾਜੇ ਨਾਗਰ ਮਲ ਦੇ ਦਰਬਾਰ ਵਿਚ ਜਾਣ ਦੀ ਸਲਾਹ ਪਕਾਈ । ਇਸ ਗਰਜ਼ ਲਈ ਬਹੁਤ ਸਾਰਾ ਧਨ ਇਕਠਾ ਕੀਤਾ ਕਿ ਮਹਾਰਾਜੇ ਨੂੰ ਡਾਲੀਆਂ ਦੇ ਜਾਲ ਵਿਚ ਲਪੇਟ ਕੇ ਰਵਿਦਾਸ ਚੁਮਾਰ ਨੂੰ 'ਰਾਜ ਦੰਡ' ਦੁਆਇਆ ਜਾਵੇ। ਸੋ ਥਾਉਂ ਥਾਈਂ ਸਾਰੇ ਬਿਪਰਾਂ ਦੀ ਰਾਤ ਗਿਣਤੀਆਂ ਕਰਦੇ ਲੰਘੀ । ਸਵੇਰੇ ਉਠਦੇ ਹੀ ਨੀਯਤ ਥਾਂ ਤੇ ਕਠੇ ਹੋ ਕੇ ਰਾਜਾ ਨਾਗਰ ਮਲ ਦੀ ਕਚਹਿਰੀ ਵਿਚ ਜਾ ਪੁਜੇ। ਅਤੇ ਇਕ ਅਵਾਜ ਹੋ ਕੇ ਸਾਰੇ ਪੰਡਤਾਂ ਨੇ ਰਾਜੇ ਨੂੰ ਕਿਹਾ ਕ ਰਵਿਦਾਸ ਚੁਮਾਰ ਦੇ ਕੋਲੋਂ ਠਾਕਰ ਪੂਜਾ, ਤਿਲਕ ਜੰਞੂ ਦਾ ਪਾਉਣਾ ਛੁਡਾ ਦੇਵੇ, ਕਿਉਂਕਿ ਸਾਡੇ ਬੇਦਾਂ ਦਾ ਹੁਕਮ ਅਦੂਲ ਹੁੰਦਾ ਹੈ । ਇਸ ਦੇ ਬਾਅਦ ਰਵਿਦਾਸ ਨਾਲ ਸਾਡਾ ਕੋਈ ਵਿਗਾੜ ਨਹੀਂ ਰਹੇਗਾ। ਜਿਸ ਥਾਂ ਖੁਸ਼ੀ ਆਵੇ ਸੈਲ ਕਰੇ। ਆਪ ਨਿਆਏਕਾਰ ਹੋ ਸ਼ਾਸਤਰਾਂ ਅਨਕੂਲ

ਸਾਡੇ ਧਰਮ ਦੀ ਰਾਖੀ ਕਰੋ ਇਸੇ ਇਲਾਜ ਦੇ ਵਾਸਤੇ ਆਪ ਦੇ ਦਰਬਾਰ ਵਿਚ ਆਏ ਹਾਂ।

## ਰਾਜੇ ਨੇ ਰਵਿਦਾਸ ਜੀ ਨੂੰ ਮੰਗਵਾਣਾ

ਵਿਪਰਾਂ ਦੀ ਇਉਂ ਹਾਲ ਦੁਹਾਈ ਸੁਣ ਨਾਗਰ ਮਲ ਨੇ ਸਪਾਹੀ ਘਲ ਰਵਿਦਾਸ ਜੀ ਨੂੰ ਦਰਬਾਰ ਵਿਚ ਸਦਿਆ। ਸੇਵਕ ਦਾ ਬਚਨ ਮੰਨ ਭਗਤ ਜੀ ਕੁਝ ਸਿਖਾਂ ਨੂੰ ਨਾਲ ਲੈ ਦੂਹਰੀ ਧੋਤੀ ਮਥੇ ਤੇ ਚੰਦਨ ਦਾ ਤਿਲਕ ਲਗਾ ਕੇ ਸ੍ਰੀ ਰਾਮ ੨ ਸਿਮਰਦੇ ਕਚਹਿਰੀ ਵਿਚ ਆਏ। ਰਾਜੇ ਨੇ ਅਦਬ ਵਿਚ ਉਠ ਕੇ ਨਿਮਸ਼ਕਾਰ ਕੀਤੀ ਤੇ ਸੁੰਦਰ ਆਸਨ ਦੇ ਕੇ ਪਾਸ ਬਿਠਾ ਲਿਆ, ਉਪਰੰਤ ਪੰਡਤਾਂ ਦੀ ਅਰਜੀ ਨਾਗਰ ਮਲ ਨੇ ਪੜ੍ਹਕੇ ਇਉਂ ਸੁਣਾਈ। ਦੇਖੋ ਗੁਰਦੇਵ ਕਾਂਸ਼ੀ ਦੇ ਸਮੂੰਹ ਈਰਖੀ ਪਾਂਡੇ ਦਰਖਾਸਤ ਕਰਦੇ ਹਨ ਕਿ ਰਵਿਦਾਸ ਠਾਕਰ ਪੂਜਾ ਪੰਡਤਾਂ ਦਾ ਸਵਾਂਗ ਧਾਰਨਾ, ਤਿਲਕ ਲਗਾਉਣਾ, ਜੇਂਝੂ ਦਾ ਪਾਉਣਾ ਤਿਆਗ ਦੇਵੇ ਤਾਂ ਸਾਡਾ ਵਾਦ ਵਿਵਾਦ ਕਦੀ ਵੀ ਨਹੀਂ ਹੋਵੇਗਾ । ਆਪ ਨੀਚ ਜਾਤ ਦੇ ਹੋ ਕੇ ਈਸ਼ਵਰੀ ਭਗਤ ਬਣ ਮੰਦਰਾਂ ਵਿਚ ਤੇ ਖੂਹਾਂ ਤੇ ਅਧਿਕਾਰ ਜਮਾਂਦੇ ਹੋ। ਪੰਡਤਾਂ ਦੇ ਬਰਾਬਰ ਖਾਣਾ ਪੀਣਾ ਤੇ ਬੈਠਣਾ ਵੀ ਆਪ ਨੂੰ ਯੋਗ ਨਹੀਂ। ਇਹ ਪੰਡਤ ਲੋਕੀ ਆਪ ਨੂੰ ਸਰਕਾਰ ਤੋਂ ਰਾਜ ਦੰਡ ਭਰਵੋਨ ਹਿਤ ਇਸ ਪ੍ਰਕਾਰ ਅਰਜੀ ਦੇਂਦੇ ਹਨ । ਅਸਲ ਮਤਲਬ ਇਹਨਾਂ ਦਾ ਇਹ ਹੈ ਕਿ ਤੁਸੀਂ ਜੰਝੂ ਉਤਾਰ ਦੇਵੋ, ਫੇਰ ਜਿਥ ਮਰਜੀ ਵਿਚਰੋ ਸਾਨੂੰ ਕੋਈ ਇਤਰਾਜ ਨਹੀਂ ਹੈ।

## ਰਵਿਦਾਸ ਜੀ ਦਾ ਉਤਰ

ਰਵਿਦਾਸ ਜੀ ਨੇ ਕਿਹਾ ਹੇ ਰਾਜਨ! ਅਸੀਂ ਈਸ਼ਵਰ ਦੀ ਉਪਜ ਇਸ ਲਈ ਆਪਣਾ ਧਰਮ ਜਾਣਕੇ ਉਸ ਦੀ ਪੂਜਾ ਕਰਦੇ ਹਾਂ । ਤਾਂ ਤੇ ਪੰਡਤਾਂ ਨੂੰ ਕਿਉਂ ਖੇਦ ਹੋ ਰਿਹਾ ਹੈ । ਦੂਜਾ ਸਾਡੇ ਪਾਸ ਜੋ ਸੰਖ ਹੈ ਉਹ

ਅਸੀਂ ਠਾਕਰ ਪੂਜਾ ਦੇ ਵੇਲੇ ਪੂਰਦੇ ਹਾਂ ਸੋ ਵਿਸ਼ਨੂੰ ਨੇ ਸਾਨੂੰ ਦਿਤਾ ਹੈ, ਤਿਲਕ ਜੋ ਚੰਦਨ ਦਾ ਮਥੇ ਤੇ ਲਾਉਂਦੇ ਹਾਂ, ਇਹ ਭਗਵਾਨ ਦੀ ਧਰਤੀ ਚੋਂ ਪੈਦਾ ਹੋਈ ਬਨਾਸਪਤੀ ਦੀ ਲਕੜ ਹੈ ਅਤੇ ਜੰਝੂ ਜੋ ਗਲੇ ਪਹਿਨਿਆ ਹੈ ਇਹ ਸੂਤ ਦਾ ਨਹੀਂ ਜੋ ਬ੍ਰਾਹਮਣ ਗੰਡਾਂ ਦੇ ੨ ਕੇ ਲੋਕਾਂ ਦੇ ਗਲੇ ਪਾਂਦੇ ਹਨ। ਇਹ ਚਾਰੋਂ ਯੁਗਾਂ ਦਾ ਅਮਰ ਜਨੇਊ ਹੈ, ਹੋਰ ਜਾਤ ਸਾਨੂੰ ਈਸ਼ਵਰ ਨੇ ਆਪਣੀ ਮਾਇਆ ਚੋਂ ਦਿਤੀ ਹੈ।ਸਰੀਰ ਸਾਡਾ ਪੰਜ ਤੱਤ ਦਾ ਬਣਿਆ ਹੋਇਆ ਹੈ, ਜਿਹਨਾਂ ਦੀ ਜਾਤ ਹੀ ਕੋਈ ਨਹੀਂ ਤਾਂ ਤੇ ਹੇ ਰਾਜਨ ! ਅਸੀਂ ਏਹਨਾਂ ਪੰਡਤਾਂ ਦਾ ਕੀ ਵਿਗਾੜ ਸਕਦੇ ਹਾਂ। ਇਹ ਆਪਣੀ ਵਿਦਿਆ ਨੂੰ ਜਿਥੇ ਚਾਹੁਣ ਵਰਤਨ ਸਾਨੂੰ ਕੋਈ ਲੋੜ ਨਹੀਂ ਸਾਨੂੰ ਤਾਂ ਪੰਡਤ ਤੇ ਮੁਲਾਂ ਜੋ ਦਸਦੇ ਹਨ ਪਰਵਾਨ ਹੀ ਨਹੀਂ ਕੇਵਲ ਇਕ ਅਕਾਲ ਦੀ ਭਗਤੀ ਕਰਕੇ ਅਸੀਂ ਪੁਨੀਤ ਹੋ ਰਹੇ ਹਾਂ। ਭਗਤੀ ਤੋਂ ਬਿਨਾਂ ਸਭ ਮਨੁਖ ਨੀਚ ਤੇ ਗੰਦੇ ਹਨ । ਅਸੀਂ ਵੀ ਪੰਜ ਤੱਤ ਬਣੇ ਸਰੀਰ ਹਾਂ ਤੇ ਇਹ ਵੀ ਪੰਚ ਭੂਤਕ ਸਰੀਰਾਂ ਵਾਲੇ ਹਨ। ਫੇਰ ਇਹ ਬ੍ਰਾਹਮਣ (ਉਚੇਰ) ਕੀਕੂੰ ਤੇ ਅਸੀਂ ਛੁਟੇਰੇ ਕੀਕੂੰ ਰਹੇ ਫਿਰ ਇਸ ਦੇ ਪ੍ਰਥਾਇ ਸ਼ਬਦ ਉਚਾਰਨ ਕੀਤਾ।

ਰਾਗ ਕੇਦਾਰਾ ਬਾਣੀ ਰਵਿਦਾਸ ਜੀਉ ਕੀ

ੴ ਸਤਿਗੁਰ ਪ੍ਰਸਾਦਿ ॥

੧. ਖਟੁ ਕਰਮ ਕੁਲ ਸੰਜੁਗਤੁ ਹੈ ਹਰਿ ਭਗਤਿ ਹਿਰਦੈ ਨਾਹਿ ॥
ਚਰਨਾਰਬਿੰਦ ਨ ਕਥਾ ਭਾਵੈ ਸੁਪਚ ਤੁਲਿ ਸਮਾਨਿ ॥ ੧ ॥
੨. ਰੇ ਚਿਤ ਚੇਤਿ ਅਚੇਤ ॥ ਕਾਹੇ ਨ ਬਾਲਮੀਕਹਿ ਦੇਖ ॥
ਕਿਸੁ ਜਾਤਿ ਤੇ ਕਿਹ ਪਦਹਿ ਅਮਰਿਓ ਰਾਮ ਭਗਤਿ ਬਿਸੇਖ ॥
੧ ॥ ਰਹਾਉ ॥ ੩. ਸੁਆਨ ਸਤ੍ਰੁ ਅਜਾਤੁ ਸਭ ਤੇ ਕ੍ਰਿਸ਼ਨ ਲਾਵੈ
ਹੇਤੁ ॥ ਲੋਗ ਬਪੁਰਾ ਕਿਆ ਸਰਾਹੈ ਤੀਨ ਲੋਕ ਪ੍ਰਵੇਸ ॥ ੨ ॥
੪. ਅਜਾਮਲੁ ਪਿੰਗੁਲਾ ਲੁਭਤੁ ਕੁੰਚਰੁ ਗਏ ਹਰਿ ਕੈ ਪਾਸਿ ॥
ਐਸੇ ਦੁਰਮਤਿ ਨਿਸਤਰੇ ਤੂ ਕਿਉ ਨ ਤਰਹਿ ਰਵਿਦਾਸ ॥੩॥੧॥

ਅਰਥ—੧. ਛੇ ਪਰਕਾਰ ਦੇ ਕਰਮ ਕਰਨ ਵਾਲਾ, ਉਚੀ ਕੁਲ ਦਾ ਹੋਵੇ, ਪਰ ਜੇ ਭਗਵਾਨ ਦੀ ਭਗਤੀ ਹਿਰਦੇ ਵਿਚ ਨਹੀਂ ਗੁਰੂ ਦੇ ਚਰਨਾਂ ਦੀ ਪ੍ਰੀਤੀ ਤੇ ਸੰਗਤ ਨਾਲ ਪਿਆਰ ਨਹੀਂ ਤਾਂ ਉਹ ਚੰਡਾਲ ਦੇ ਸਮਾਨ। ੨. ਹੇ ਭਾਈ ਜਨੋ ! ਆਪਣੇ ਚਿਤ ਵਿਚ ਈਸ਼ਵਰ ਨੂੰ ਚੇਤੇ ਰਖੋ। ਮੈਂ ਤੁਹਾਨੂੰ ਚੇਤਾ ਕਰਾਉਂਦਾ ਹਾਂ । ਤੁਸੀਂ ਬਾਲਮੀਕ ਰਿਸ਼ੀ ਵਲ ਕਿਉਂ ਨਹੀਂ ਦੇਖਦੇ, ਉਹ ਕਿਹੜੀ ਜਾਤ ਤੋਂ, ਕਿਡੀ ਉਚੀ ਪਦਵੀ ਨੂੰ ਪਹੁੰਚ ਗਿਆ ਹੈ, ਇਸ ਲਈ ਰਾਮ ਨਾਮ ਦਾ ਜਾਪ ਸਭ ਤੋਂ ਵਡਾ ਹੈ। ੩. ਜਿੰਨ੍ਹਾਂ ਜਿੰਨ੍ਹਾਂ ਨੇ ਭਗਵਾਨ ਦਾ ਸਿਮਰਨ ਕੀਤਾ ਹੈ, ਉਹਨਾਂ ਦਾ ਜੱਸ ਸਾਰੇ ਸੰਸਾਰ ਵਿਚ ਫੈਲਿਆ ਹੈ । ਇਸ ਲਈ ਭਗਵਾਨ ਦਾ ਜੱਸ ਕਰਨਾ ਚਾਹੀਦਾ ਹੈ । ਰਵਿਦਾਸ ਦਾ ਜੱਸ ਤਿੰਨਾਂ ਲੋਕਾਂ (ਅਕਾਸ਼ ਲੋਕ, ਮ੍ਰਿਤ ਲੋਕ, ਪਤਾਲ ਲੋਕ) ਵਿਚ ਫੈਲ ਗਿਆ । ੪. ਅਜਾਮਲ ਪਾਪੀ, ਪਿੰਗਲਾ ਵੇਸਵਾ, ਲੋਦੀਆ ਨਾਮ ਦਾ ਹਾਥੀ (ਗਜ) ਇਹ ਸਾਰੇ ਭਗਵਾਨ ਦੀ ਪੁਰੀ ਵਿਚ ਪਹੁੰਚੇ ਹਨ। ਰਵਿਦਾਸ ਜੀ ਕਹਿੰਦੇ ਹਨ, ਹੇ ਭਾਈ ਜਨੋ ! ਜਦ ਐਸੇ ਐਸੇ ਪਾਪੀ ਸਿਮਰਨ ਕਰਕੇ ਤਰ ਗਏ ਹਨ ਤਾਂ ਰਵਿਦਾਸ ਚੁਮਾਰ ਦਾ ਤਰ ਜਾਣਾ ਕੋਈ ਵਡੀ ਗੱਲ ਨਹੀਂ। ਭਾਵ ਰਵਿਦਾਸ ਜੀ ਆਪਣੇ ਮਨ ਨੂੰ ਉਪਦੇਸ਼ ਦਿੰਦੇ ਹਨ, ਹੇ ਰਵਿਦਾਸ ਜਦ ਐਡੇ ੨ ਦੁਰਮਤ (ਭੈੜੇ ਕਰਮਾਂ ਵਾਲੇ) ਤਰ ਗਏ ਹਨ, ਤਾਂ ਤੂੰ ਕਿਉਂ ਨ ਤਰੇਂਗਾ।

ਇਹ ਗਿਆਨ ਭਰਿਆ ਸ਼ਬਦ ਸੁਣ ਕੇ ਰਾਜਾ ਨਾਗਰ ਮਲ ਬੜਾ ਪ੍ਰਸੰਨ ਹੋਇਆ ਤੇ ਰਵਿਦਾਸ ਜੀ ਦੀ ਉਸਤਤੀ ਕਰਨ ਲਗਾ, ਤਦ ਪੰਡਤਾਂ ਨੇ ਕਿਹਾ ਹੇ ਰਾਜਨ ! ਸਾਨੂੰ ਇਸਦੀ ਭਗਤੀ ਨਾਲ ਮਤਭੇਦ

---

ਰਿਸ਼ੀ ਬਾਲਮੀਕ ਦੀ ਜੀਵਨ ਕਥਾ ਪੜ੍ਹ ਕੇ ਦੇਖੋ 'ਅਨੰਦ' ਲਿਖਤ ਜੋ ਛੇਤੀ ਹੀ ਛਪ ਰਹੀ ਹੈ ।

ਨਹੀਂ ਹੈ। ਅਸੀਂ ਤਾਂ ਕੇਵਲ ਆਪਣੇ ਧਰਮ ਚਿੰਨ ਜੰਞੂ ਨੂੰ ਇਸ ਦੇ ਗਲੋਂ ਲੁਹਾਣਾ ਚਾਹੁੰਦੇ ਹਾਂ। ਤਦ ਰਵਿਦਾਸ ਜੀ ਨੇ ਕਿਹਾ, ਹੇ ਰਾਜਨ ! ਸਾਡੇ ਗਲੇ ਚੌਹਾਂ ਜੁਗਾਂ ਦੇ ਜੰਞੂ ਹਨ। ਮੈਂ ਏਹਨਾਂ ਦਾ ਕਲਯੁਗੀ ਜੰਞੂ ਹੀ ਨਹੀਂ ਪਾਇਆ। ਆਪਣੇ ਗਲੋਂ ਚੌਹਾਂ ਜੁਗਾਂ ਦੇ ਜੰਞੂ ਆਪ ਨੂੰ ਦਖਾਵਨ ਤਦ ਰਾਜਾ ਨਾਗਰ ਮਲ ਨੇ ਚੌਂਹ ਜੁਗਾਂ ਦੇ ਜੰਞੂ ਦਖੌਣ ਲਈ ਪੰਡਤਾਂ ਨੂੰ ਕਿਹਾ ਤਾਂ ਉਹ ਸੜ ਬਲਕੇ ਬੋਲ। ਹੇ ਭੂਪਤ ! ਜੰਞੂ ਤਾਂ ਮਸੀਂ ਸਾਲ ਛੇ ਮਹੀਨੇ ਹੀ ਕਢਦਾ ਹੈ, ਚੌਹਾਂ ਜੁਗਾਂ ਦੇ ਜੰਞੂ ਗਲ ਸੰਭਾਲ ਰਖਣ ਦੀ ਕਿਡੀ ਤਾਕਤ ਹੈ, ਸਾਡੇ ਵਿਚ ਐਡੀ ਸ਼ਕਤੀ ਨਹੀਂ, ਹਾਂ ਜੇ ਰਵਿਦਾਸ ਦੇ ਪਾਸ ਹਨ ਤਾਂ ਦੇਖ ਲਵੋ।

ਪੰਡਤਾਂ ਤੋਂ ਇਉਂ ਸੁਣ ਰਾਜੇ ਨਾਗਰ ਮਲ ਨੇ ਰਵਿਦਾਸ ਜੀ ਨੂੰ ਚੌਹਾਂ ਜੁਗਾਂ ਦੇ ਜੰਞੂ ਦਖਾਨ ਲਈ ਬੇਨਤੀ ਕੀਤੀ। ਤਾਂ ਰਵਿਦਾਸ ਜੀ ਨੇ ਸੋਨੇ ਰੰਬੀ (ਜੋ ਭਗਵਾਨ ਨੇ ਪਾਰਸ ਨਾਲ ਲਾ ਕੇ ਬਨਾ ਦਿਤੀ ਸੀ) ਨਾਲ ਆਪਣੇ ਮੋਢੇ ਤੋਂ ਕੁਝ ਚਮੜੀ ਉਤਾਰ ਕੇ ਸੁਟੀ ਤਾਂ ਹੇਠੋਂ ਚੌਹਾਂ ਜੁਗਾਂ ਦੇ ਚਾਰੇ ਜੰਞੂ ਨਿਕਲ ਆਏ। ਆਪਣੇ ਚਾਰੇ ਜੰਞੂ ਹਥ ਵਿਚ ਫੜ ਕੇ ਕਿਹਾ ਹੇ ਰਾਜਨ ! ਸੁਣੋ, ਇਹ ਪਹਿਲਾਂ ਸਵਰਨ ਦਾ ਜਨੇਉ ਸਤਜੁਗ ਦਾ ਹੈ, ਦੂਜਾ ਚਾਂਦੀ ਜੰਞੂ ਤਰੇਤੇ ਦਾ ਹੈ ਤੇ ਤੀਜਾ ਤਾਂਬੇ ਦਾ ਜਨੇਊ ਦੁਵਾਪੁਰ ਦਾ ਹੈ, ਚੌਥਾ ਐਹ ਸੂਤ ਦਾ ਜੰਞੂ ਕਲਯੁਗ ਦਾ ਹੈ ਏਹ ਜੀਵ ਦੇ ਕਿਸੇ ਕੰਮ ਦਾ ਨਹੀਂ ਮੈਲਾ ਕੁਚੈਲਾ ਹੋਕੇ ਟੁਟ ਜਾਂਦਾ ਹੈ ਤੇ ਫੇਰ ਪਾਣਾ ਪੈਂਦਾ ਹੈ। ਇਹ ਕਹਿ ਭਗਤ ਜੀ ਨੇ ਸੂਤ ਦਾ ਜਨੇਊ ਤੋੜਕੇ ਸੁਟ ਦਿਤਾ ਤੇ ਫੁਰਮਾਇਆ ਰਾਜਨ ਸਾਨੂੰ ਤਾਂ ਕੇਵਲ ਸਤਨਾਮ ਦੇ ਜਨੇਊ ਦੀ ਲੋੜ ਹੈ ਝੂਠੇ ਜਨੇਊ ਗੰਢਾਂ ਵਾਲੇ ਜੋ ਬ੍ਰਾਹਮਣ ਹਥੀਂ ਵਟ ਕੇ ਜੀਵ ਦੇ ਗਲੇ ਪਹਿਨਾਉਂਦੇ ਹਨ ਸੋ ਪਾਉਣ ਦੇ ਹਕ ਵਿਚ ਮੈਂ ਨਹੀਂ ਹਾਂ। ਉਪਰੰਤ ਰਵਿਦਾਸ ਜੀ ਨੇ ਫੇਰ ਸ਼ਬਦ ਉਚਾਰਨ ਕੀਤਾ।

## ਗਉੜੀ ਬੈਰਾਗਣਿ

ੴ ਸਤਿਗੁਰ ਪ੍ਰਸਾਦਿ ॥

੧. ਸਤਜੁਗਿ ਸਤੁ ਤੇਤਾ ਜਗੀ ਦੁਆਪਰ ਪੂਜਾ ਚਾਰ ॥ ਤੀਨੌ ਜੁਗ ਤੀਨੌ ਦਿੜੇ ਕਲਿ ਕੇਵਲ ਨਾਮ ਅਧਾਰ ॥ ੧ ॥ ੨. ਪਾਰੁ ਕੈਸੇ ਪਾਇਬੋ ਰੇ ॥ ਮੋਸਉ ਕੋਊ ਨ ਕਹੈ ਸਮਝਾਇ ॥ ਜਾ ਤੇ ਆਵਾਗਵਨੁ ਬਿਲਾਇ ॥ ੧ ॥ ਰਹਾਉ ॥ ੩. ਬਹੁ ਬਿਧਿ ਧਰਮ ਨਿਰੂਪੀਐ ਕਰਤਾ ਦੀਸੈ ਸਭ ਲੋਇ । ਕਵਨ ਕਰਮ ਤੇ ਛੂਟੀਐ ਜਿਹ ਸਾਧੇ ਸਭ ਸਿਧਿ ਹੋਇ ॥੨॥ ੪. ਕਰਮ ਅਕਰਮ ਬੀਚਾਰੀਐ ਸੰਕਾ ਸੁਨਿ ਬੇਦ ਪੁਰਾਨ ॥ ਸੰਸਾ ਸਦ ਹਿਰਦੈ ਬਸੈ ਕਉਨੁ ਹਿਰੈ ਅਭਿਮਾਨੁ ॥ ੩ ॥ ੫. ਬਾਹਰੁ ਉਦਿਕ ਪਖਾਰੀਐ ਘਟ ਭੀਤਰਿ ਬਿਬਿਧਿ ਬਿਕਾਰ ॥ ਸੁਧ ਕਵਨ ਪਰ ਹੋਇਬੋ ਸੁਚ ਕੁੰਚਰ ਬਿਧਿ ਬਿਉਹਾਰ ॥ ੪ ॥ ੬. ਰਵਿ ਪ੍ਰਗਾਸ ਰਜਨੀ ਜਥਾ ਗਤਿ ਜਾਨਤ ਸਭ ਸੰਸਾਰ ॥ ਪਾਰਸ ਮਾਨੋ ਤਾਬੋ ਛੁਏ ਕਨਕ ਹੋਤ ਨਹੀ ਬਾਰ ॥ ੫ ॥ ੭. ਪਰਮ ਪਰਸ ਗੁਰੁ ਭੇਟੀਐ ਪੂਰਬ ਲਿਖਤ ਲਿਲਾਟ ॥ ਉਨਮਨ ਮਨ ਮਨ ਹੀ ਮਿਲੇ ਛੁਟਕਤ ਬਜਰ ਕਪਾਟ ॥ ੬ ॥ ੮. ਭਗਤਿ ਜੁਗਤਿ ਮਤਿ ਸਤਿ ਕਰੀ ਭ੍ਰਮ ਬੰਧਨ ਕਾਟਿ ਬਿਕਾਰ ॥ ਸੋਈ ਬਸਿ ਰਸਿ ਮਨ ਮਿਲੇ ਗੁਨ ਨਿਰਗੁਨ ਏਕ ਬਿਚਾਰ ॥ ੭ ॥ ੯. ਅਨਿਕ ਜਤਨ ਨਿਗ੍ਰਹ ਕੀਏ ਟਾਰੀ ਨ ਟਰੈ ਭ੍ਰਮ ਫਾਸ ॥ ਪ੍ਰੇਮ ਭਗਤਿ ਨਹੀ ਊਪਜੈ ਤਾ ਤੇ ਰਵਿਦਾਸ ਉਦਾਸ ॥ ੮ ॥ ੧ ॥

ਅਰਥ-(੧) ਸਤਜੁਗ ਵਿਚ ਸਾਰੇ ਲੋਕ ਸਤੀ ਸਚ ਬੋਲਨ ਵਾਲੇ ਸਨ, ਤਰੇਤੇ ਜੁਗ ਵਿਚ ਯਗ ਕਰਦੇ ਤੇ ਦੁਆਪਰ ਵਿਖੇ ਪੂਜਾ ਦੇ ਕਰਮਾਂ ਨੂੰ ਕਰਦੇ ਸਨ । ਸੋ ਤਿੰਨੇ ਯੁਗ ਉਪ੍ਰੋਕਤ ਤਿੰਨਾਂ ਕਰਮਾਂ ਵਿਚ ਪਏ ਸਨ । ਪਰ ਕਲਜੁਗ ਵਿਚ ਸਿਰਫ ਇਕ ਭਗਵਾਨ ਦੇ ਨਾਮ ਦਾ ਹੀ ਆਸਰਾ

ਹੈ। ੨. ਭਵਜਲ (ਬੇਤਰੀਨ ਨਦੀ) ਚੋਂ ਪਾਰ ਕਿਵੇਂ ਹੋਈਏ, ਏਹ ਗਲ ਮੈਨੂੰ ਕੋਈ ਨਹੀਂ ਸਮਝਾਉਂਦਾ, ਜਿਸ ਕਰਕੇ ਆਵਾਗੌਨ (ਜਨਮ ਮਰਨ) ਦਾ ਗੇੜ ਦੂਰ ਹੋ ਜਾਵੇ। ੩. ਵੇਦਾਂ, ਸ਼ਾਸਤ੍ਰਾਂ, ਪੁਰਾਨਾਂ ਨੇ ਬਹੁਤ ਤਰ੍ਹਾਂ ਦੇ ਧਰਮ ਕਾਇਮ (ਕਥਨ) ਕੀਤੇ ਹਨ ਤੇ ਉਹਨਾਂ ਨੂੰ ਲੋਕੀਂ ਕਰਦੇ ਭੀ ਦਿਸਦੇ ਹਨ । ਪਰ ਕੇਹੜੇ ਕਰਮ ਕਰਕੇ ਇਸ ਸੰਸਾਰ ਦੇ ਪੰਜੇ ਚੋਂ ਛੁਟੀਏ ਅਤੇ ਜਿਸ ਸਾਧਨ ਨੂੰ ਸਾਧਨ ਕਰਕੇ ਸਭ ਸਿਧੀਆਂ ਮਿਲ ਜਾਣ। ੪. ਜੇਕਰ ਚੰਗੇ ਮੰਦੇ ਕਰਮਾਂ ਨੂੰ ਵਿਚਾਰੀਏ ਤਾਂ ਵੇਦ ਪੁਰਾਨ ਸੁਣ ਕੇ ਸ਼ੰਕਾ (ਭਰਮ) ਪੈਦਾ ਹੁੰਦੇ ਹਨ। ਅਰਥਾਤ ਇਕ ਪੁਰਾਨ ਜਿਸ ਕਰਮ ਨੂੰ ਕਰਨਾ ਦਸਦਾ ਹੈ । ਦੂਜਾ ਉਸ ਨੂੰ ਤਿਆਗਨਾ ਦਸਦਾ ਹੈ। ਏਹ ਦਿਲ ਵਿਚ ਸੁਣ ਕੇ (ਭਰਮ) ਪੈ ਗਿਆ ਹੈ। ਹੇ ਰਾਜਨ ! ਇਹ ਸੰਸਾ (ਭਰਮ) ਸਦਾ ਹੀ ਦਿਲ ਵਿਚ ਵਸਦਾ ਹੈ। ਮਨ ਦੇ ਹੰਕਾਰ ਨੂੰ ਕੌਣ ਦੂਰ ਕਰੇ। ੫. ਸਰੀਰ ਨੂੰ ਬਾਹਰੋਂ ਜਲ ਵਿਚ ਧੋ ਲਿਆ । ਪਰ ਮਨ ਨੂੰ ਅੰਦਰ ਅਨੇਕ ਤਰਾਂ ਦੇ ਵਿਕਾਰ ਭਰੇ ਪਏ ਹਨ (ਬਾਹਰੋਂ ਧੋਤੀ ਤੂੰਮੜੀ ਅੰਦਰ ਵਿਸ ਨਿਕੋਰ, ਸਾਧ ਭਲੇ ਅਨ ਨਾਤਿਆਂ ਚੋਰਿਸ ਚੋਰਾ ਚੋਰ ॥) ਪਵਿਤਰ (ਸੁਚਾ) ਕਿਸ ਬਿਧੀ ਨਾਲ ਹੋਵੇ ਇਸ ਮਨ ਦਾ ਵਿਵਹਾਰ ਤਾਂ ਹਾਥੀ ਦੀ ਤਰ੍ਹਾਂ ਹੈ । ਹਾਥੀ ਇਸ਼ਨਾਨ ਕਰਕੇ ਖੇਹ ਉਡਾਕੇ ਫਿਰ ਸਰੀਰ ਤੇ ਪਾ ਲੈਂਦਾ ਹੈ । ਇਵੇਂ ਹੀ ਮਨ ਤੀਰਥਾਂ ਦੀ ਯਾਤਰਾ ਕਰ ਹਉਮੈਂ ਤੇ ਬੁਰਾਈਆਂ ਦੀ ਮੈਲ ਲਾ ਲੈਂਦਾ ਹੈ । ੬. ਜਿਸ ਤਰ੍ਹਾਂ ਸੂਰਜ ਦੇ ਪ੍ਰਕਾਸ਼ ਕਰਨ ਤੇ ਅੰਧੇਰੀ ਰਾਤ ਨਾਸ਼ ਹੋ ਜਾਂਦੀ ਹੈ । ਇਸ ਗਲ ਨੂੰ ਸਾਰੀ ਦੁਨੀਆਂ ਜਾਣਦੀ ਹੈ, ਇਵੇਂ ਹੀ ਗੁਰੂ ਦੇ ਗਿਆਨ ਕਰਕੇ ਮਨ ਦੀ ਹਉਮੈ ਦੂਰ ਹੋ ਜਾਂਦੀ ਹੈ। ਮਾਨੋਂ ਜਿਵੇਂ ਤਾਂਬਾ ਪਾਰਸ ਨੂੰ ਪਾਰਸ (ਛੋਹ) ਲਵੇ ਤਾਂ ਸੋਨਾ ਹੁੰਦਿਆਂ ਹੀ ਦੇਰ ਨਹੀਂ ਲਗਦੀ, 'ਜਿਨ ਮਾਨਸ ਤੇ ਦੇਵਤਿ ਕੀਏ ਕਰਤ ਨ ਲਾਗੀ ਬਾਰ' । ੭. ਸਤਿਗੁਰੂ ਪਾਰਸ ਨਾਲੋਂ ਵੀ ਵਡਾ ਕਲਾਵਾਨ ਹੈ, ਪਰ ਇਸ ਗੁਰੂ ਪਾਰਸ ਨੂੰ ਛੂੰਹਦਾ ਉਹ ਜਿਸ ਦੇ

ਪਿਛਲੇ ਕਰਮ ਮਥੇ ਤੇ ਲਿਖੇ ਹੁੰਦੇ ਹਨ, ਉਹਨਾਂ ਦਾ ਮਨ ਇਸ ਚਰਨ ਧੂੜ ਪਰਸ ਲਵੇ ਤਾਂ ਮਨ ਵਿਚੋਂ ਹੀ ਭਗਵਾਨ ਨੂੰ ਮਿਲ ਪੈਂਦੇ ਹਨ ਤੇ ਜੋ ਬੁਧੀ ਰੂਪੀ ਪੱਥਰਾਂ ਦੇ ਬੂਹੇ ਵਜੇ ਹੋਏ ਖੁਲ ਜਾਂਦੇ ਹਨ।(੮) ਜਿਨਾਂ ਨੇ ਈਸ਼ਵਰ ਦੀ ਭਗਤੀ ਦੀ ਯੁਗਤੀ ਮਤ 'ਚ ਸਚੀ ਕਰਕੇ ਪਕੜ ਲਈ ਹੈ ਉਹਨਾਂ ਦੇ ਸਾਰੇ ਸੰਸੇ ਭਰਮ ਤੇ ਬੰਧਨ ਕਟੇ ਗਏ ਹਨ, ਭਾਵ ਉਹਨਾਂ ਦੇ ਸਾਰੇ ਵਿਕਾਰ ਸਿਮਰਨ ਨੇ ਦੂਰ ਕਰ ਦਿਤੇ ਹਨ, ਉਹ ਮਨ ਨੂੰ ਵਸ ਕਰਕੇ ਈਸ਼ਵਰ ਨੂੰ ਮਿਲ ਪਏ ਹਨ। ਉਹਨਾਂ ਨੇ ਗੁਰੂ ਤੇ ਭਗਵਾਨ ਨੂੰ ਇਕੋ ਵਿਚਾਰ ਲਿਆ ਹੈ। (੯) ਵੇਦਾਂ ਪੁਰਾਨਾਂ ਵਾਲਿਆਂ ਤੇ ਅਨੇਕ ਤਰ੍ਹਾਂ ਦੇ ਜਤਨ ਕੀਤੇ ਹਨ, ਪਰ ਭਰਮਾਂ ਦੀ ਫਾਹੀ ਹਟਾਈ ਨਹੀਂ ਹਟਦੀ, ਰਵਿਦਾਸ ਜੀ ਸੰਸਾਰ ਵਲੋਂ ਉਦਾਸ ਹੋਕੇ ਕੈਂਹਦੇ ਹਨ, ਹੇ ਭਾਈ ਜਿਨ੍ਹਾਂ ਹਿਰਦਿਆਂ ਵਿਚ ਭਰਮ ਪੈ ਗਏ ਹਨ ਉਥੇ ਪ੍ਰੇਮ ਭਗਤੀ ਨਹੀਂ ਉਪਜਦੀ ਭਾਵ ਵੇਦਾਂ ਸ਼ਾਸਤਰਾਂ ਦੇ ਭਰਮ ਭਗਤੀ ਵਾਲੇ ਪਾਸੇ ਨਹੀਂ ਲਗਣ ਦੇਂਦੇ । ਵੇਦ ਸੰਸਾਰ ਲਈ ਇਕ ਤਰ੍ਹਾਂ ਦੀ ਵਿਦਿਆ ਹਨ ਤੇ ਵਿਦਿਆ ਜਗਤ ਦੇ ਵਿਹਾਰਾਂ ਨੂੰ ਚਲਾਉਣ ਵਾਸਤੇ ਹੈ । ਇਸ ਲਈ ਵਿਹਾਰਾਂ ਵਲੋਂ ਉਦਾਸ ਹੋ ਕੇ ਹੀ ਵਾਹਿਗੁਰੂ ਦੀ ਪ੍ਰਾਪਤੀ ਹੁੰਦੀ ਹੈ ।

## ਭਗਤ ਜੀ ਨੇ ਠਾਕਰ ਨਦੀ ਵਿਚ ਸੁਟ ਦੇਣੇ

ਇਹ ਉਪਦੇਸ਼ ਸੁਣ ਨਾਗਰ ਮਲ ਤੇ ਹੋਰ ਸੇਵਕਾਂ ਨੇ ਬੇਨਤੀ ਕੀਤੀ ਕਿ ਦੀਨਾਨਾਥ ਜੀ ਜੇ ਇਹ ਵੇਦ ਕਰਮ ਠੀਕ ਹੀ ਪਖੰਡ ਹਨ ਤਾਂ ਆਪ ਨੇ ਇਹ ਸਵਾਂਗ ਧਾਰਨ ਕਰ ਬ੍ਰਾਹਮਣਾਂ ਦਾ ਦਿਲ ਕਿਉਂ ਦੁਖੀ ਕੀਤਾ ਹੈ, ਇਸ ਲਈ ਇਹਨਾਂ ਫੋਕਟ ਕਰਮਾਂ ਦਾ ਤਿਆਗਨ ਕਰ ਦੇਣਾ ਯੋਗ ਹੈ। ਸੇਵਕਾਂ ਦੀ ਬਿਨੇ ਸੁਣ ਰਵਿਦਾਸ ਜੀ ਨੇ ਠਾਕਰ ਸੰਖ, ਘੜਿਆਲ ਤੇ ਹੋਰ ਪੂਜਾ ਦਾ ਸਮਾਨ ਗੰਗਾ ਦੀ ਭੇਟਾ ਕਰ ਦਿਤਾ

(ਪਾਣੀ ਵਿਚ ਸੁਟ ਦਿਤਾ) ਅਤੇ ਜੇਞੂ ਪਹਿਲੇ ਹੀ ਤੋੜ ਦਿਤਾ ਸ ਉਪਰੰਤ ਤਿਲਕ ਵੀ ਤੋੜ ਦਿਤਾ ਤੇ ਵੈਰਾਗ ਵਿਚ ਫੇਰ ਸ਼ਬਦ ਉਚਾਰਨ ਕੀਤਾ–

ਭੈਰਉ ਬਾਣੀ ਰਵਿਦਾਸ ਜੀਉ ਕੀ ਘਰੁ ੨

(੧) ਫਲ ਕਾਰਨ ਫੂਲੀ ਬਨਰਾਇ ॥ ਫਲੁ ਲਾਗਾ ਤਬ ਫੂਲੁ ਬਿਲਾਇ ॥ ੨. ਗਿਆਨੈ ਕਾਰਨ ਕਰਮ ਅਭਿਆਸੁ ॥ ਗਿਆਨੁ ਭਇਆ ਤਹ ਕਰਮਹ ਨਾਸੁ ॥ ੩ ॥ ੩. ਘ੍ਰਿਤ ਕਾਰਨ ਦਧਿ ਮਥੈ ਸਇਆਨ ॥ ਜੀਵਤ ਮੁਕਤ ਸਦਾ ਨਿਰਬਾਨ ॥ ੪. ਕਹਿ ਰਵਿਦਾਸ ਪਰਮ ਬੈਰਾਗ॥ ਰਿਦੈ ਰਾਮੁ ਕੀ ਨ ਜਪਸਿ ਅਭਾਗ ॥੪॥੧॥

ਅਰਥ–ਭਗਤ ਜੀ ਸਾਰੀ ਸਭਾ ਨੂੰ ਕਹਿੰਦੇ ਹਨ ਕਿ ਮੈਂ ਠਾਕਰਾਂ ਦੀ ਪੂਜਾ ਕਿਉਂ ਕਰਦਾ ਸਾਂ ਤੇ ਇਸਦਾ ਮਤਲਬ ਕੀਹ ਸੀ, ਸੋ ਦ੍ਰਿਸ਼ਟਾਂਤਾਂ ਨਾਲ ਸੰਬੋਧਨ ਕਰਦੇ ਹਨ–

੧. ਬਨਾਸ ਫਲ ਲਿਆਉਣ ਦੇ ਵਾਸਤੇ ਫੁਲਦੀ ਹੈ ਤੇ ਜੀ ਫਲ ਲਗ ਪੈਂਦੇ ਹਨ ਤਾਂ ਫੁਲ ਆਪੇ ਦੂਰ ਹੋ ਜਾਂਦੇ ਹਨ। ੨. ਇਸੀ ਤਰ੍ਹਾਂ ਗਿਆਨ (ਧਿਆਨ) ਦੇ ਵਾਸਤੇ ਅਭਿਆਸ (ਠਾਕਰ ਪੂਜਾ) ਕਰਮ ਕਰਦਾ ਰਿਹਾ ਹਾਂ। ਹੁਣ ਜਦ ਗੁਰੂ ਦੀ ਕਿਰਪਾ ਨਾਲ ਗਿਆਨ ਹੋ ਗਿਆ ਹੈ ਤਾਂ ਫੋਕਟ ਕਰਮਾਂ ਦਾ ਤਿਆਗ ਕਰ ਦਿਤਾ ਹੈ, ਭਾਵ ਧਿਆਨ ਦੇ ਟਕਾਉਣ ਖਾਤਰ 'ਗੁਰੂ ਦੀ ਮੂਰਤ' ਦਾ ਧਿਆਨ ਵਿਚ ਰਖਣਾ ਜਰੂਰੀ ਹੁੰਦਾ ਹੈ। ਪਰੰਤੂ ਮਨ ਆਸਾ ਗੁਰੂ ਦੇ ਉਪਦੇਸ ਮੰਤਰ ਦੁਆਰਾ ਹੀ ਸਿਧਾ ਹੁੰਦਾ ਹੈ। ੩. ਸਿਆਣੀ ਇਸਤਰੀ ਮਖਨ (ਘਰਿਤ) ਦੀ ਖਾਤਰ ਦੁਧ ਨੂੰ ਮਥਦੀ (ਰਿੜਕਦੀ) ਹੈ। ਇਵੇਂ ਭਗਤ ਜਨ ਜੀਵਨ ਮੁਕਤ ਹੋਣ ਲਈ ਈਸ਼ਵਰ ਦੀ ਭਗਤੀ ਕਰਦੇ ਹਨ। ੪. ਸ੍ਰੀ ਰਵਿਦਾਸ ਵੈਰਾਗ

ਦੀ ਵਡੀ ਸੁੰਦਰ ਜੁਗਤੀ ਦਸਦੇ ਹਨ, ਹੇ ਅਭਾਗਿਓ ਤੁਹਾਡੇ ਹਿਰਦੇ ਵਿਚ ਹਰੀ ਦਾ ਨਿਵਾਸ ਹੈ ਉਸਨੂੰ ਕਿਉਂ ਨਹੀਂ ਸਿਮਰਦੇ। ਹੁਣ ਮੈਨੂੰ ਭਗਵਾਨ ਦੀ ਭਗਤੀ ਕਰਕੇ ਭਗਵਾਨ ਦੇ ਦਰਸ਼ਨ ਹੋ ਗਏ ਹਨ ਜਿਸ ਕਰਕੇ ਠਾਕਰ ਪੂਜਾ ਆਦਿ ਦੀ ਕੋਈ ਲੋੜ ਨਹੀਂ ਰਹੀ।

ਬ੍ਰਹਮ ਗਿਆਨੀ ਮਹਾਨ ਪਰਉਪਕਾਰੀ ਆਤਮਾਂ ਦਾ ਇਹ ਆਲੇਦਾਰੀ ਉਪਦੇਸ਼ ਲੈ ਕੇ ਸਾਰੇ ਬ੍ਰਾਹਮਣ, ਮਰਾਸੀ ਤੇ ਹੋਰ ਨਿੰਦਕ ਸਿਖ ਬਣ ਗਏ। ਰਾਜਾ ਨਾਗਰ ਮਲ ਪਹਿਲੇ ਹੀ ਸੇਵਕ ਸਜਿਆ ਹੋਯਾ ਸੀ। ਭਗਤ ਜੀ ਤੋਂ ਰਾਮ ਨਾਮ ਦਾ ਗੁਰ-ਮੰਤ੍ਰ ਲੈ ਕੇ ਆ, ਆਪਣੇ ਘਰਾਂ ਨੂੰ ਚਲੇ ਗਏ। ਪਰੇਮੀਆਂ ਨੇ ਬੇਅੰਤ ਮਾਇਆ ਭੇਟ ਕੀਤੀ ਸੋ ਸੇਵਕਾਂ ਨੇ ਸੰਭਾਲਕੇ ਲੰਗਰ ਵਿਚ ਭੇਜ ਦਿਤੀ । ਇਹ ਕੌਤਕ ਬਿਕ੍ਰਮੀ ੧੫੩੫ ਵਿਚ ਹੋਇਆ ਉਦੋਂ ਆਪ ਦੀ ਉਮਰ ੬੪ ਸਾਲ ਤਕ ਪਹੁੰਚ ਚੁਕੀ ਸੀ। ਉਪਰੰਤ ਰਵਿਦਾਸ ਜੀ ਸੇਵਕਾਂ ਸਮੇਤ ਸ਼ਨੈਃ ਆਪਣੇ ਨਿਵਾਸ ਅਸਥਾਨ ਤੇ ਆ ਗਏ।

## ਕਥਾ ਰਾਣੀ ਮੀਰਾਂ ਬਾਈ ਤੇ ਕਰਮਾਂ ਬਾਈ ਦੀ

ਰਿਆਸਤ ਉਦੇ ਪੁਰ ਵਿਖੇ ਮਹਾਰਾਣਾ ਸਾਂਗਾ ਜੀ ਦੀ ਨੂੰਹ ਰਾਣੀ 'ਮੀਰਾਂ ਬਾਈ' ਸ੍ਰੀ ਕ੍ਰਿਸ਼ਨ ਜੀ ਦੇ ਨਾਮ ਨਾਲ ਬੜਾ ਪਿਆਰ ਕਰਦੀ ਸੀ । ਹਰ ਵਕਤ ਗੀਤਾ ਦਾ ਪਾਠ ਵਿਚਰਦੀ ਤੇ ਉਹਨਾਂ ਦੀਆਂ ਮੂਰਤੀਆਂ ਦਾ ਧਿਆਨ ਮਨ ਵਿਚ ਧਾਰਨ ਕਰਦੀ ਸੀ। ਕੁਦਰਤ ਨਾਲ ਇਸਦੀ ਸ਼ਾਦੀ ਤੋਂ ਕੁਝ ਸਾਲ ਬਾਦ ਹੀ ਇਹਦਾ ਪਤੀ 'ਗਿਰਧਰ' ਚਲਾਣਾ ਕਰ ਗਿਆ ਅਤੇ ਮੀਰਾਂ ਬਾਲ ਵਿਧਵਾ ਹੋ ਗਈ, ਇਸ ਦੇ ਘਰ ਹਾਲੇ ਕੋਈ ਬੱਚਾ ਬੱਚੀ ਨਹੀਂ ਸੀ ਹੋਇਆ। ਹੁਣ ਇਸ ਦਾ ਮਨ ਮਹਾਤਮਾਂ ਬੁਧ ਵਾਂਗ ਹੋਰ ਵੀ ਉਚਾਟ ਹੋ ਕੇ ਦਰਸ਼ਨ ਦੇ ਪਿਆਰ ਵਿਚ ਭਿਜ ਗਿਆ। ਇਸ ਨੂੰ ਦੁਨੀਆਂ ਦੁਖਾਂ ਦੀ ਕਾਨ ਦਿਸਨ

ਲਗੀ। ਰਾਤ ਦਿਨ ਇਸ ਗਿਆਨ (ਭਾਲ) ਵਿਚ ਮਗਨ ਹੋ ਗਈ ਤੇ ਕਿਤੇ ਕੋਈ ਐਸਾ ਸਾਧੂ ਮਿਲ ਜਾਵੇ ਜੋ ਸਾਖਿਯਾਤ ਕ੍ਰਿਸ਼ਨ ਭਗਵਾਨ ਦੇ ਦਰਸ਼ਨ ਕਰਾ ਦੇਵੇ। ਮੀਰਾਂ ਪੜ੍ਹੀ ਲਿਖੀ ਤੇ ਸਿਆਣੀ ਦੇਵੀ ਸੀ, ਇਸ ਨੂੰ ਫੋਕਟ ਕਰਮ ਭੁਲਾ ਕਿੰਜ ਸਕਦੇ ਸਨ । ਪੰਡਤਾਂ ਠਾਕਰ ਪੂਜਾ ਤੇ ਹੋਰ ਕਈ ਕਰਮ ਕਰਨੇ ਦਸੇ ਪਰ ਇਸ ਸੁਭਾਗ ਭਗਤਨੀ ਦਾ ਮਨ ਨਾ ਟਿਕਿਆ।

ਅੰਤ ਇਸੇ ਤਰ੍ਹਾਂ ਉਦਾਸ ਹੋ ਕੇ ਆਪਣੀ ਟਹਿਲਨ ਕਰਮਾਂ ਬਾਈ ਨੂੰ ਨਾਲ ਲੈ ਕੇ ਭਗਵਾ ਭੇਖ ਧਾਰਨ ਕਰ ਤੀਰਥ ਯਾਤਰਾ ਦਾ ਪਰੋਗਰਾਮ ਬਣਾਇਆ । ਮੀਰਾਂ ਦੇ ਪਿਤਾ ਸਰਦਾਰ ਰਤਨ ਸਿੰਘ ਨੇ ਆਪਣੀ ਪੁਤਰੀ ਦਾ ਦਿਲ ਲਗਾਉਣ ਵਾਸਤੇ ਚੰਗੇ ਚੰਗੇ ਧਾਰਮਿਕ ਗ੍ਰੰਥ ਲੈ ਕੇ ਦਿਤੇ ਹੋਰ ਰਸਤੇ ਦਾ ਸਫਰ ਖਰਚ ਤੇ ਸੇਵਕ ਭੀ ਨਾਲ ਤੋਰੇ। ਮੀਰਾਂ ਪਿਤਾ ਤੋਂ ਖੁਸ਼ੀ ੨ ਵਿਦਿਆ ਹੋਈ ਤੇ ਗੰਗਾ, ਗਇਆ, ਪਹੋਏ, ਫਲਗੂ, ਕੇਦਾਰਨਾਥ, ਗੋਤਮੀ ਆਦਿਕ ਤੀਰਥਾਂ ਦਾ ਇਸ਼ਨਾਨ ਕੀਤਾ। ਅਨੇਕ ਵਡੇ ਵਡੇ ਅਖਾੜਿਆਂ ਦੇ ਸਾਧਾਂ ਨੂੰ ਮਿਲ ਕੇ ਉਤਰ ਪ੍ਰਸ਼ਨ ਕੀਤੇ। ਪਰ ਮੀਰਾਂ ਦੀ ਵੇਦਕ ਕਿਤੇ ਨਾ ਬੁਝੀ । 'ਲਾਗੀ ਹੋਇ ਸੋ ਜਾਨੈ ਪੀਰ, ਰਾਮ ਭਗਤ ਅਨੀਆਲੇ ਤੀਰ, ਹਿੰਦੁਸਤਾਨ ਦੇ ਅਠਾਹਠ ਤੀਰਥਾਂ ਤੇ ਜਾ ਜਾ ਕੇ ਸੰਤਾਂ ਸਾਧਾਂ ਦੇ ਦਰਸ਼ਨ ਕੀਤੇ ਪਰ ਮਨ ਨੂੰ ਸ਼ਾਂਤੀ ਨਾ ਆਈ।

ਜੋ ਭੀ ਸਾਧੂ ਮਿਲਦਾ ਉਹ ਆਪਣੇ ਮਤ ਦੀ ਸ਼ੋਭਾ, ਤੇ ਦੂਜੇ ਦੀ ਨਿੰਦਾ ਕਰਦਾ । ਪਰ ਮੀਰਾਂ ਨੂੰ ਇਹ ਵਿਚਾਰ ਉਸੇ ਵੇਲੇ ਸੁਚੇਤ ਕਰ ਦਿੰਦੀ ਕਿ 'ਕਹ ਕਬੀਰ ਛੂਛਾ ਘਟ ਬੋਲੈ, ਭਰਿਆ ਹੋਇਸੁ ਕਬਹੂੰ ਨਾ ਡੋਲੈ' ਭਾਵ 'ਐਸੇ ਸਾਧਨ ਮੋਕਉ ਭਾਵਹਿ, ਡਾਲਾ ਸਿਉ ਪੇਡਾ ਗਟ ਕਾਵਹਿ' 'ਬਸੁਧਾ ਖੋਦਿ ਕਰਹਿ ਦੁਇ ਚੂਲੇ ਸਾਰੇ ਮਾਨਸ ਖਾਵਹਿੰ ਈਸ਼ਵਰ ਦਾ ਭਗਤ ਆਪ ਨੂੰ ਸਭ ਤੋਂ ਮੰਦਾ ਜਾਣਦਾ ਹੈ ਤੇ ਕਿਸੇ ਦੀ

ਨਿੰਦਾ ਨਹੀਂ ਕਰਦਾ। ਗਿਆਨਵਾਨ ਪੁਰਸ਼ ਸਾਰਿਆਂ ਨੂੰ ਗਿਆਨਵਾਨ ਸਮਝਦਾ ਹੈ ਤੇ ਨਿੰਦਕ ਝੂਠ ਸਾਰਿਆਂ ਨੂੰ ਨਿੰਦਕ ਤੇ ਝੂਠੇ ਜਾਣਦਾ ਹੈ ਇਸੀ ਤਰ੍ਹਾਂ ਮੀਰਾਂ ਤੀਰਥ ਯਾਤਰਾ ਸੰਪੂਰਨ ਕਰ ਘਰ ਆ ਗਈ, ਪਰ ਕਾਮਿਲ ਗੁਰੂ ਦੁਖੀ ਦਿਲ ਨੂੰ ਧੀਰਜ ਦੇਣ ਵਾਲਾ ਕਿਤੇ ਨਾ ਲਭਾ। ਤਿਆਗੀ, ਬੈਰਾਗੀ, ਸੰਨਿਆਸੀ, ਜੋਗੀ, ਜੰਗਮ, ਸਿਧ, ਪੀਰ ਪਰਖ ਕੇ ਦੇਖ ਲਏ ਜੋ ਵਿਚਾਰ ਦੀ ਘੱਸਵਟੀ ਤੇ ਲਾਇਆ ਖੋਟੇ ਢਬੂਏ ਨਿਕਲੇ ਤੇ ਘਰ ਵਾਪਸ ਆ ਗਈ।

ਇਕ ਦਿਨ ਮੀਰਾਂ ਨੂੰ ਇਕ ਮਹਾਤਮਾਂ ਪੇਕੇ ਘਰ ਮਿਲਿਆ ਮੀਰਾਂ ਨੇ ਆਪਣੇ ਮਨ ਦੀ ਹਾਲਤ ਮਹਾਤਮਾਂ ਅਗੇ ਬਿਆਨ ਕੀਤੀ। ਉਸ ਮਹਾਤਮਾਂ ਨੇ ਮੀਰਾਂ ਨੂੰ ਸੁਆਮੀ 'ਰਾਮਾ ਨੰਦ' ਜੀ ਦੇ ਦਰਸ਼ਨ ਕਰਨ ਦੀ ਸਲਾਹ ਦਿਤੀ ਤੇ ਨਾਲ ਹੀ ਉਹਨਾਂ ਦੀ ਸਿਫਤ ਸਲਾਹ ਤੋਂ ਗਿਆਨ ਕੀਤਾ। ਮੀਰਾਂ ਬਾਈ ਦੂਜੇ ਦਿਨ ਹੀ 'ਕਰਮਾਂ' ਨੂੰ ਨਾਲ ਲੈ ਕਮੇੜ ਤੋਂ ਕਾਂਸ਼ੀ ਪੁਜੀ ਤੇ ਸੁਆਮੀ ਜੀ ਦੇ ਡੇਰੇ ਬਾਬਤ ਪੜਤ ਪਾਲਨਾ ਸ਼ੁਰੂ ਕੀਤਾ। ਕਾਂਸ਼ੀ ਦੇ ਲੋਕਾਂ ਨੇ ਮੀਰਾਂ ਨੂੰ 'ਰਾਮਾ ਨੰਦ' ਜੀ ਦੀ ਸਾਰੀ ਵਾਕਫ਼ੀਅਤ ਬਾਰੇ ਦਸਿਆ ਕਿ ਉਹ ਠਾਕਰਾਂ ਦੀ ਪੂਜਾ ਕਰਦੇ ਸਨ, ਸਾਰਾ ਦਿਨ ਅੰਦਰ ਬੈਠਕੇ ਠਾਕਰਾਂ ਦੇ ਮੰਦਰ ਦੀ ਸਜਾਵਟ ਵਿਚ ਮਸਤ ਰਹਿੰਦੇ ਹਨ। ਉਹਨਾਂ ਦਾ ਮਤ ਬੈਰਾਗੀ ਅਤੇ ਵੈਸ਼ਨੋ ਖਿਆਲਾਂ ਦੇ ਸਾਧੂ ਹਨ। ਕਿਸੇ ਐਸੇ ਵੈਸੇ ਦਾ ਭੋਜਨ ਨਹੀਂ ਛਕਦੇ ਤੇ ਨਾ ਹੀ ਕਿਸੇ ਛੋਟੀ ਜਾਤ ਵਾਲੇ ਨੂੰ ਮਿਲ ਕੇ ਖੁਸ਼ ਹੁੰਦੇ ਹਨ। ਹਾਂ ਉਦਾਂ ਪੂਰੇ ਭਾਂਡੇ ਹਨ, ਜੋ ਕਹਿੰਦੇ ਹਨ ਸੋ ਹੋ ਜਾਂਦਾ ਹੈ

ਰਾਮਾ ਨੰਦ ਜੀ ਦੀ ਇਸ ਤਰ੍ਹਾਂ ਦੀ ਸਿਫਤ ਸੁਣ ਮੀਰਾਂ ਨੇ ਕਿਹਾ ਕਿ ਜੋ ਆਪ ਪੱਥਰਾਂ ਨੂੰ ਪੂਜਦਾ ਹੈ ਉਹ ਮੈਨੂੰ ਕਿਵੇਂ ਤਾਰੇਗਾ। ਗਿਆਨਵਾਨ ਪੁਰਸ਼ ਮੂਰਤੀ ਪੂਜਨ ਨੂੰ ਨਹੀਂ ਚਾਹੁੰਦਾ ਤੇ ਨਾ ਮੈਂ ਐਸੇ ਸਾਧਾਂ ਦੇ ਦਰਸ਼ਨ ਕਰਨੇ ਹਨ ਜੋ ਜਗਤ ਨੂੰ ਬੁਤ ਪਰਸਤੀ ਦੇ ਪਾਸੇ

ਲਾਂਦੇ ਹੋਣ। ਮੈਨੂੰ ਕੇਵਲ ਐਸੇ ਮਹਾਤਮਾਂ ਦਾ ਪਤਾ ਨਿਸ਼ਾਨੀ ਤੇ ਟਿਕਾਣਾ ਦਸੋ ਜੋ ਸਿਰਫ ਇਕ ਈਸ਼ਵਰ ਦਾ ਸਿਮਰਨ ਕਰਨ ਵਾਲਾ ਹੋਵੇ। ਮੈਂ ਤਮਾਮ ਤੀਰਥਾਂ ਦੀ ਯਾਤਰਾ ਕੀਤੀ ਹੈ, ਐਸੇ ਜੜ ਪੂਜਕ ਮਹਾਤਮਾਂ ਕਰੋੜਾਂ ਹੀ ਮਿਲੇ ਹਨ। ਪਰ ਦੁਖ ਕਿਸੇ ਤੋਂ ਵੀ ਦੂਰ ਨਹੀਂ ਹੋਇਆ ਮੈਂ ਚਾਹੁੰਦੀ ਹਾਂ ਕਿ ਮੈਨੂੰ ਐਸਾ ਸਤਿਗੁਰੂ ਮਿਲੇ ਜੋ ਤਤਕਾਲ ਹੀ ਭਗਵਾਨ ਦੇ ਚਰਨਾਂ ਨਾਲ ਜੋੜ ਦੇਵੇ। ਸੋ ਇਉਂ ਮੀਰਾਂ ਕਮਲੀ ਹੋਈ ਸੰਤਾਂ, ਸਾਧਾਂ ਤੇ ਅਭਿਆਗਤਾਂ, ਉਡਦੇ ਪੰਛੀਆਂ ਬੁਕਦੇ ਸ਼ੇਰਾਂ, ਬਘੇਲਿਆਂ ਨੂੰ ਪੁਛਦੀ ਫਿਰਦੀ ਹਾਂ।

## ਭਗਤ ਰਵਿਦਾਸ ਜੀ ਦੀ ਸ਼ਰਨ

ਦੇਵਨੇਤ ਨਾਲ ਇਕ ਮੀਰਾਂ ਨੂੰ ਕੁਝ ਦਰਸ਼ਕ ਐਸੇ ਮਿਲੇ ਜੋ ਮਹਾਂਪੁਰਖ ਰਵਿਦਾਸ ਜੀ ਦੀ ਚਰਨ ਛੋਹ ਨਾਲ ਤਰਿਪਤ ਹੋਏ ੨ ਸਨ। ਉਹਨਾਂ ਨੇ ਮੀਰਾਂ ਬਾਈ ਨੂੰ ਕਿਹਾ ਕਿ ਇਕ ਮਹਾਤਮਾਂ ਕਾਂਸ਼ੀ ਵਿਖੇ ਰਹਿੰਦਾ ਹੈ ਜੋ ਠੀਕ ਈਸ਼ਵਰ ਦਾ ਰੂਪ ਹੈ ਤੇ ਪੂਰਨ ਬ੍ਰਹਮ ਗਿਆਨ ਤਤਵੇਤਾ ਅਤੇ ਸ਼ਾਂਤੀ ਦਾ ਭੰਡਾਰ ਹੈ ਪਰੰਤੂ ਜਾਤੀ ਕਰਕੇ ਚੁਮਾਰ ਹੈ। ਉਸ ਦੇ ਦਰਸਨ ਡਿਠਿਆਂ ਮਨ ਦੀ ਕਲਪਨਾ ਇਉਂ ਉਡ ਜਾਂਦੀ ਹੈ ਜਿਵੇਂ ਪੌਣ ਦੇ ਵੇਗ ਅਗੇ ਸੁਕੇ ਪਤਰ। ਉਹ ਪਰਵਾਰ ਵਿਚ ਰਹਿੰਦੇ ਹੋਏ ਭੀ ਕੇਵਲ ਵਾਂਗ ਨਿਰਲੇਪ ਤੇ ਨਿਰਮੋਹ ਹਨ। ਹਾਂ ਜੇ ਉਹਨਾਂ ਨੂੰ ਖਾਸ ਭਗਵਾਨ ਕਹਿ ਦੇਈਏ ਤਾਂ ਕੋਈ ਅੰਤਰ (ਭੇਦ) ਵਾਲੀ ਗਲ ਨਹੀਂ ਹੈ ਤਮਾਮ ਦੁਨੀਆਂ ਦੇ ਸਿਧ ਸਾਧਿਕ ਉਹਨਾਂ ਨਾਲ ਖਰਚਾ ਕਰ ਨਰੁਤਰ ਹੋਏ ਹਨ। ਤਾਂ ਤੇ ਹੇ ਦੇਵੀ ਸ੍ਰੀ ਰਵਿਦਾਸ ਜੀ ਦੀ ਚਰਨ ਧੂੜ ਅੰਮ੍ਰਿਤ ਦੀ ਬੂੰਦ ਵਤ ਕੋੜਿਆਂ ਖਾਰਿਆਂ ਤੇ ਫਿਕਿਆਂ ਨੂੰ ਮਿਠਤ ਦੇਣ ਵਾਲੀ ਹੈ। ਸੋ ਨਿਸ਼ੰਗ ਉਹਨਾਂ ਦੀ ਸ਼ਰਨ ਲਵੋ ਆਪ ਦਾ ਜਨਮ ਮਰਨ ਦਾ ਦੁਖ ਕਟਿਆ ਜਾਵੇਗਾ ਤੇ ਸਰਬ

ਮਨੋਰਥ ਪੂਰਨ ਹੋਣਗੇ।

'ਮੀਰਾਂ' ਇਹ ਗਲ ਸੁਣ ਉਸੇ ਜਥੇ ਦੇ ਨਾਲ ਸਣੇ 'ਕਰਮਾਂ' ਦੇ ਤੁਰ ਪਈ ਤੇ ਕਥਾ ਵਾਰਤਾ ਸੁਣਦੀ ਕਰਦੀ ਮਹਾਂ ਪੁਰਖ ਦੇ ਡੇਰੇ ਪੁਜ ਗਈ। ਦਰਸ਼ਨ ਦੇਖ ਕੇ ਹੀ ਵਿਜੋਗ ਲਹਿ ਗਏ ਮਨ ਇਉਂ ਸ਼ਾਂਤ ਹੋ ਗਿਆ ਜਿਵੇਂ ਬਰਫ ਦੇ ਪਰਸਨ ਤੇ ਸਰੀਰ ਦੇ ਰੋਮ ਰੋਮ ਵਿਚ ਠੰਡਕ ਆ ਜਾਂਦੀ ਹੈ। ਮਨ ਦੇ ਹੰਦੇਰੇ ਮੰਦਰ ਵਿਚ ਨੂਰੀ ਕਿਰਨਾਂ ਨੇ ਜਗਮਗੀ ਜੋਤ ਜਗਾ ਦਿਤੀ। ਜਿਸ ਤਤਵ ਵਸਤੂ ਨੂੰ ਸਾਰੇ ਹਿੰਦੁਸਤਾਨ ਤੇ ਤੀਰਥਾਂ, ਪਹਾੜਾਂ ਦੀਆਂ ਚੋਟੀਆਂ ਤੇ ਜੰਗਲਾਂ ਵਿਚ ਭਾਲ ਕਰਕੇ ਨਿਰਾਸ ਮੁੜੀ ਉਹ ਇਕ ਛਿਨ ਵਿਚ ਪਰਾਪਤ ਹੋ ਗਈ। ਜੋ ਮਨ ਵਿਚ ਚਿਤਵਿਆ ਸੋ ਪੂਰਾ ਹੋਇਆ।

ਉਪਰੰਤ ਮੀਰਾਂ ਨੇ ਗਲੇ ਪਲੂ ਪਾ ਕੇ ਬੇਨਤੀ ਕੀਤੀ ਹੇ ਪਰਾਨ ਨਾਥ ਗੁਰਦੇਵ ਮੈਂ ਤਮਾਮ ਸੰਤ ਸਾਧ ਟੋਲ ਡਿਠੇ ਹਨ, ਪਰ ਮੇਰਾ ਦੁਖ ਕਿਸੇ ਨਹੀਂ ਕਟਿਆ, ਆਪ ਦੇ ਦਰਸ਼ਨਾਂ ਨੇ ਮਨ ਨੂੰ ਧੀਰਜ ਦਿਤੀ ਹੈ। ਮੈਨੂੰ ਜਨਮ ਮਰਨ ਦੇ ਗੇੜ ਤੋਂ ਡਰ ਲਗਦਾ ਹੈ। ਇਸ ਲਈ ਮੈਨੂੰ ਸ਼ਰਨੀ ਲਾਓ ਤੇ ਨਾਮ ਦੀ ਪਵਿਤਰ ਦਾਤ ਦੇ ਕੇ ਦੁਖਿਆਰਨ ਦੇ ਦੁਖ ਦਲਿਦਰ ਦੂਰ ਕਰੋ। ਮੈਂ ਭਗਵਾਨ ਜੀ ਦੇ ਦਰਸ਼ਨਾਂ ਦੀ ਚਾਹ ਵਿਚ ਕਮਲੀ ਹੋਈ ਫਿਰਦੀ ਹਾਂ ਪਰੰਤੂ ਦੁਨੀਆਂ ਦੇ ਕਮਲੇ ਲੋਕ ਮੈਨੂੰ ਕਮਲੀ ਜਾਨ ਕੇ ਮਜਾਖਾਂ ਕਰਦੇ ਤੇ ਤਾਹਨੇ ਮੇਹਣੇ ਦੇਂਦੇ ਹਨ। ਇਸੇ ਵਾਸਤੇ ਮੈਂ ਸੰਸਾਰ ਤੋਂ ਉਦਾਸ ਹੋ ਕੇ ਤੁਹਾਡੇ ਦਰ ਤੇ ਆਈ ਹਾਂ। ਮਾਤਾ ਪਿਤਾ, ਸੌਹਰੇ ਤੇ ਹਰ ਰਿਸ਼ਤੇਦਾਰ ਅਭਾਗਨ ਜਾਣਕੇ ਮਥੇ ਵਟ ਪਾਉਂਦੇ ਹਨ। ਹੇ ਗੁਰਦੇਵ ਆਪ ਮੇਰੇ ਹਨੇਰੇ ਮਨ ਵਿਚ ਪ੍ਰਕਾਸ਼ ਕਰੋ ਤਾਂ ਕਿ ਆਪੇ ਹੀ ਸੋਝੀ ਹੋ ਜਾਵੇ।

ਮੀਰਾਂ ਦੀ ਏਦਾਂ ਬੇਨਤੀ ਸੁਣ ਰਵਿਦਾਸ ਜੀ ਦੇ ਮਨ ਵਿਚ ਬੜੀ ਦਯਾ ਆਈ ਕਿ ਐਸੀ ਵੀ ਦੇਵੀ ਇਸ ਸੰਸਾਰ ਵਿਚ ਹੈ ਜੋ

ਕੇਵਲ ਇਕ ਭਗਵਾਨ ਦੇ ਦਰਸ਼ਨਾਂ ਨਾਲ ਪਿਆਰ ਰਖਦੀ ਹੈ। ਇਸ ਦਾ ਮਨ ਸ਼ੀਸ਼ੇ ਦੀ ਤਰ੍ਹਾਂ ਅੰਦਰੋਂ ਤਾਂ ਨਿਰਮਲ ਹੈ ਪਰੰਤੂ ਉਤੋਂ ਉਤ ਹਉਮੈ ਦਾ ਪਰਦਾ ਹੋਣ ਕਰਕੇ ਹਨੇਰੇ ਵਿਚ ਫਿਰ ਰਹੀ ਹੈ। ਤਦ ਉਹਦੇ ਕਪਾਟ ਖੋਹਲਣ ਲਈ ਭਗਤ ਜੀ ਨੇ ਬ੍ਰਹਮ ਗਿਆਨ ਦਾ ਉਪਦੇਸ਼ ਦਿਤਾ ਤੇ ਇਕ ਸ਼ਬਦ ਉਚਾਰਨ ਕਰ ਨਿਰੰਕਾਰ ਦੀ ਰਚਨਾ ਨਾਲ ਬਿਰਤੀ ਜੋੜਨ ਦਾ ਢੰਗ ਦਰਸਾਇਆ।

## ਆਸਾ ਬਾਣੀ ਸ੍ਰੀ ਰਵਿਦਾਸ ਜੀਉ ਕੀ

੧. ਕਹਾ ਭਇਓ ਜਉ ਤਨੁ ਭਇਓ ਛਿਨੁ ਛਿਨੁ ॥ ਪ੍ਰੇਮੁ ਜਾਇ ਤਉ ਡਰਪੈ ਤੇਰੋ ਜਨੁ ॥ ੧ ॥ ੨. ਤੁਝਹਿ ਚਰਨ ਅਰਬਿੰਦ ਭਵਨ ਮਨੁ ॥ ਪਾਨ ਕਰਤ ਪਾਇਓ ਪਾਇਓ ਰਮਈਆ ਧਨੁ ॥ ੧ ॥ ਰਹਾਉ ॥ ੩. ਸੰਪਤਿ ਬਿਪਤਿ ਪਟਲ ਮਾਇਆ ਧਨੁ ॥ ਤਾ ਮਹਿ ਮਗਨ ਹੋਤ ਨ ਤੇਰੋ ਜਨੁ ॥ ੨ ॥ ੪. ਪ੍ਰੇਮ ਕੀ ਜੇਵਰੀ ਬਾਧਿਓ ਤੇਰੋ ਜਨ ॥ ਕਹਿ ਰਵਿਦਾਸ ਛੂਟਿਬੋ ਕਵਨ ਗੁਨ ॥ ੩ ॥ ੪ ॥

ਅਰਥ–੧. ਕੀ ਹੋਇਆ ਜੇ ਸਰੀਰ ਟੁਕੜੇ ਟੁਕੜੇ ਹੋ ਗਿਆ ਹੈ ਤਾਂ ਕੋਈ ਦੁਖ ਨਹੀਂ ਹੈ, ਭਗਵਾਨ ਦੇ ਪਿਆਰਿਆਂ ਨੂੰ ਡਰ ਉਦੋਂ ਭਾਸਦਾ ਹੈ ਜਦੋਂ ਵਿਛੋੜਾ ਪੈ ਜਾਵੇ ਭਾਵ ਪਿਆਰ ਅੰਦਰੋਂ ਚਲਾ ਜਾਵੇ ਤਾਂ ਤੇਰੇ ਦਾਸਾਂ ਨੂੰ ਡਰ ਲਗਦਾ ਹੈ। ੨. ਹੇ ਭਗਵਾਨ ਤੇਰੇ ਚਰਨਾਂ ਤੇ ਕੰਵਲ ਫੁਲ ਵਿਚ ਮੇਰੇ ਮਨ ਦੇ ਭੌਰੇ ਵਾਂਗੂ ਘਰ ਬਨਾਇਆ ਹੈ ਤੇ ਨਾਮ ਰੂਪੀ ਰਸ ਪੀਂਦੇ ਸਿਮਰਨ ਦੀ ਅਕਾਰ ਦੌਲਤ ਪਾ ਲਈ ਹੈ। ੩. ਧਨ ਪਦਾਰਥ ਤੇ ਬਿਪਤਾ ਦੋਵੇਂ ਮਾਇਆ ਦਾ ਪੜਦਾ ਹਨ। ਸੋ ਇਸ ਧਨ ਵਿਚ ਹਰੀ ਦੇ ਦਾਸ ਨਹੀਂ ਉਰਝਦੇ (ਪਚਦੇ)। ੪. ਹੇ ਮਾਧਉ ਤੇਰੇ ਦਾਸ ਨੇ ਤੈਨੂੰ (ਪਿਆਰ) ਦੇ ਰਸੇ ਨਾਲ ਬੰਨ ਲਿਆ

ਹੈ। ਰਵਿਦਾਸ ਜੀ ਕਹਿੰਦੇ ਹਨ ਹੇ ਈਸ਼ਵਰ ਤੂੰ ਹੁਣ ਵਿਚਾਰ ਕਰ ਲੈ ਕਿਹੜੇ ਢੰਗ ਨਾਲ ਛੁਟੇਂਗਾ ਸਾਥੋਂ।

## ਮੀਰਾ ਦੀ ਸ਼ਕਤੀ

ਰਵਿਦਾਸ ਭਗਤ ਜੀ ਤੋਂ ਉਪਦੇਸ਼ ਲੈ ਕੇ ਮੀਰਾ ਬਾਈ ਪਰੇਮ ਨਾਲ ਸਿਮਰਨ ਕਰਨ ਲਗੀ। ਲੰਗਰ ਵਿਚ ਆਟਾ ਗੁਨ੍ਹਣਾਂ, ਭਾਂਡੇ ਮਾਂਜਣੇ ਜਲ ਭਰਨਾ ਤੇ ਇਕ ਮਨ ਹੋ ਸੰਗਤ ਦੀ ਸੇਵਾ ਕਰਨੀ ਆਦ ਗੁਣਾਂ ਨੇ ਦਿਨਾਂ ਵਿਚ ਹੀ ਮੀਰਾਂ ਦੇ ਮਨ ਮੰਦਰ ਵਿਚ ਖੇੜਾ ਲੈ ਆਂਦਾ। ਜਦੋਂ ਸਮਾਧੀ ਇਸਥਿਤ ਹੋ ਕੇ ਬੈਠਦੀ ਦਿਨ ਰਾਤ ਭਜਨ ਕਰਦਿਆਂ ਹੀ ਲੰਘ ਜਾਂਦਾ। ਮੀਰਾਂ ਦੇ ਸਿਮਰਨ ਦੀ ਸੋਭਾ ਘਰ ਘਰ ਹੋਣ ਲਗੀ। ਗੁਰੂ ਦੀ ਕ੍ਰਿਪਾ ਨਾਲ ਮਨ ਦਾ ਸ਼ੀਸ਼ਾ ਸਾਫ ਹੋ ਗਿਆ ਤੇ ਭਗਵਾਨ ਦੇ ਸਾਖਿਆਤ ਦਰਸ਼ਨ ਹੋ ਗਏ।

ਇਸ ਪਰਕਾਰ ਫੇਰ ਸਮਾਂ ਕਾਂਸ਼ੀ ਵਿਚ ਗੁਜ਼ਾਰ ਕੇ ਮੀਰਾਂ ਆਪਣੇ ਮਾਪਿਆਂ ਦੇ ਨਗਰ (ਮੇੜ) ਵਲ ਤੁਰ ਪਈ। ਮੀਰਾਂ ਦੇ ਕਪੜੇ ਸਫਰ ਵਿਚ ਬੜੇ ਗਲੀਜ ਹੋ ਗਏ ਸਨ, ਰਸਤੇ ਵਿਚ ਇਕ ਖੂਹ ਤੇ 'ਕਰਮਾ' ਨੇ ਰਾਣੀ ਦੇ ਬਸਤ ਰਧੋ ਕੇ ਸਾਫ ਕੀਤੇ। ਦੁਪਟੇ ਨੂੰ ਇਕ ਜਗ੍ਹਾ ਇਕ ਦਾਗ ਰਹਿ ਗਿਆ। ਕਰਮਾ ਨੇ ਕਾਫੀ ਜਤਨ ਕੀਤਾ ਪਰ ਦਾਗ ਦੂਰ ਨਾ ਹੋਇਆ। ਅੰਤ ਕਰਮਾ ਨੇ ਮੂੰਹ ਵਿਚ ਲੈ ਕੇ ਦਾਗ ਵਾਲੀ ਥਾਂ ਨੂੰ ਚੰਗੀ ਤਰ੍ਹਾਂ ਚੂਸਿਆ ਤੇ ਉਹ ਲਬ ਅੰਦਰ ਗੁਟਕ ਲਿਆ। ਜਿਵੇਂ ਜਲ ਤੋਂ ਬਾਹਰ ਨਿਕਲ ਕੇ ਲੁਛ ਰਹੀ ਮੱਛੀ ਦੇ ਮੂੰਹ ਵਿਚ ਜਲ ਪਾਉਣ ਨਾਲ ਉਸ ਵਿਚ ਫੇਰ ਜਾਨ ਪੈ ਜਾਂਦੀ ਹੈ, ਇਵੇਂ ਹੀ ਉਸ ਦਾਗ ਦਾ ਲਬ ਅੰਦਰ ਜਾਂਦੇ ਕਰਮਾਂ ਦੇ ਕਪਾਟ ਖੁਲ੍ਹ ਗਏ ਤੇ ਤੀਨ ਲੋਕ ਦੀ ਸੋਝੀ ਹੋ ਗਈ।

ਕਹਿੰਦੇ ਹਨ ਕਿ ਸ਼ੇਰਨੀ ਦਾ ਦੁਧ ਸੁਵਰਨ ਦੇ ਬਰਤਨ ਵਿਚ

ਸਮਾਉਂਦਾ ਹੈ ਹੋਰ ਧਾਤਾਂ ਦੇ ਬਰਤਨਾਂ ਨੂੰ ਖਾਰ ਕੇ ਛੇਕ ਕਰ ਦੇਂਦਾ ਹੈ। ਇਵੇਂ ਹੀ ਨਾਮ ਦੀ ਸ਼ਕਤੀ ਨੂੰ ਕੋਈ ਮਹਾ ਪੁਰਖ ਹੀ ਜਰਦਾ ਹੈ। ਕਚਿਆਂ ਤੇ ਥੋਥਿਆਂ ਕੋਲੋਂ ਇਹ ਅਰਜ ਵਸਤੂ ਨਹੀਂ ਜਰੀ ਜਾਂਦੀ। ਮੀਰਾਂ ਦੇ ਪਾਸ ਜਾ ਕੇ ਕਰਮਾਂ ਨੇ ਕਿਹਾ ਰਾਣੀ ਜੀ ਮੈਂ ਤੁਹਾਨੂੰ ਇਕ ਅਜੀਬ ਕੌਤਕ ਦਰਸਾਂਦੀ ਹਾਂ। ਤਦ ਮੀਰਾਂ ਮੁਸਕਰਾ ਕੇ ਕਿਹਾ ਕਹੋ ਕਰਮਾਂ ਕੀ ਕੌਤਕ ਦੇਖਿਆ ਹੈ। ਫਿਰ ਕਰਮਾਂ ਨੇ ਬੇਨਤੀ ਕੀਤੀ ਮੀਰਾਂ ਦੇਖ ਏਥੋਂ ਦਿਲੀ ਤਿੰਨ ਸੌ ਕੋਸ ਹੈ, ਪਰ ਮੈਨੂੰ ਆਪਣੇ ਘਰ ਦੀ ਨੁਕਰ ਵਾਂਗ ਉਥੇ ਹੋ ਰਿਹਾ ਚੋਜ ਨਜ਼ਰ ਪਿਆ ਹੈ। ਦਿਲ ਵਿਚ ਨਟ ਨੇ ਬਾਜੀ ਪਾਈ ਹੈ ਤੇ ਇਕ ਨਟਨੀ ਜੋ ਕਿ ਬਾਂਸ ਤੇ ਚੜ੍ਹ ਕੇ ਖੇਡ ਰਿਹਾ ਸੀ। ਉਸਦੀ ਬਾਂਸ ਤੋਂ ਡਿਗ ਕੇ ਲਤ ਟੁਟ ਗਈ ਹੈ ਅਤੇ ਇਸ ਦੁਖ ਨਾਲ ਉਸ ਦੇ ਪਰਾਨ ਛੁਟ ਗਏ ਹਨ। ਨਟ ਹਾਹਾਕਾਰ ਕਰਦੇ ਤੇ ਦੋਹਥੜਾਂ ਮਾਰ ਮਾਰ ਪਿਟਦੇ ਹਨ।

ਮੀਰਾਂ ਨੇ ਹਸਕੇ ਕਿਹਾ ਕਰਮਾਂ ਧਨ ਹੈ ਮੇਰੇ ਮੁਖ ਵਿਚੋਂ ਅੰਮ੍ਰਿਤ ਦੇ ਡਿਗੇ ਹੋਏ ਤੋਪੇ ਦਾ ਦਾਗ ਚੂਸ ਕੇ ਤੂੰ ਆਪੇ ਤੋਂ ਬਾਹਰ ਹੋ ਗਈ ਹੈ ਪਰ ਜਿਨਾਂ ਨੇ ਸਾਲਮ ਪਿਆਲੇ ਪੀ ਛਡੇ ਹਨ ਕੀਹ ਉਹ ਕੁਛ ਨਹੀਂ ਜਾਣਦੇ। ਕਰਮਾਂ ਇਸ ਦੁਰਲਭ ਵਸਤੂ ਨੂੰ ਗੁੰਗੇ ਦੇ ਗੁੜ ਖਾਨ ਵਾਗੂੰ ਦਿਲ ਵਿਚ ਛੁਪਾ ਕੇ ਹੀ ਰਖਣਾ ਚਾਹੀਦਾ ਹੈ। ਦੇਖ ਫਰੀਦ ਭਗਤ ਨੇ ਕਿਹਾ ਹੈ 'ਫਰੀਦਾ ਸ਼ਕਰ ਖੰਡ ਨੁਵਾਤ ਗੁੜ ਮਾਖਿਓ ਮਾਝਾ ਦੁਧ। ਸਭੈ ਵਸਤੂ ਮਿਠੀਆਂ ਰਬ ਨ ਪੁਜਨਿ ਤੁਧਿ। ਪੰਚ ਅੰਮ੍ਰਿਤ (ਸ਼ੱਕਰ, ਖੰਡ, ਮਿਸ਼ਰੀ, ਸ਼ੈਹਦ ਤੇ ਦੁਧ) ਹਨ। ਫਰੀਦ ਭਗਤ ਕਹਿੰਦਾ ਕਹਿੰਦਾ ਹੈ ਕਿ ਰਬ ਦੇ ਨਾਮ ਜਹੀ ਮਿਠੀ ਏਹਨਾਂ ਪੰਜਾਂ ਵਿਚ ਹੋਰ ਚੀਜ਼ ਨਹੀਂ ਭਾਵ ਏਹਨਾਂ ਪੰਜਾਂ ਦੇ ਸਵਾਦ ਰਬ ਦੇ ਨਾਮ ਦੇ ਤੁਲ ਨਹੀਂ ਹਨ ਇਸ ਰਸ ਨੂੰ ਪੀਣ ਵਾਲੇ ਹੀ ਜਾਣ ਸਕਦੇ ਹਨ ਪਰ ਡੋਲਦਾ ਊਨਾ ਭਾਂਡਾ ਹੈ ਭਰਿਆ ਕ ਨਹੀਂ ਡੋਲਦਾ ਹੈ ਤੇ ਨਾ ਹੀ ਛਲਕਦਾ ਹੈ। ਮੀਰਾਂ ਦਾ

ਏਹ ਉਪਦੇਸ਼ ਸੁਣ ਕਰਮਾਂ ਗਲ ਵਿਚ ਪਲ੍ਹ ਪਾ ਚਰਨਾਂ ਤੇ ਡਿਗ ਪਈ ਅਤੇ ਅਗੋਂ ਲਈ ਇਸ ਭੁਲ ਦੀ ਮੁਆਫੀ ਮੰਗੀ।

### ਮੀਰਾਂ ਨੇ ਆਪਣੇ ਪੇਕੇ ਘਰ (ਮੇੜ ਸ਼ਹਿਰ) ਆਉਣਾ

ਮੀਰਾਂ ਆਪਣੀਆਂ ਸਾਥਨਾਂ ਸਮੇਤ ਸਫਲ ਯਾਤਰਾ ਸੰਪੂਰਨ ਕਰਕੇ ਘਰ ਮੇੜ ਪਹੁੰਚੀ ਸਰਦਾਰ. ਰਤਨ ਸਿੰਘ ਨੇ ਆਪਣੀ ਪੁਤਰੀ ਮੀਰਾਂ ਨੂੰ ਗਲੇ ਲਾ ਕੇ ਪੈਰੀ ਪੈਣਾ ਆਖ ਸਿਰ ਤੇ ਪਿਆਰ ਦਿਤਾ। ਫੇਰ ਸੁਖ ਸਾਂਦ ਪੁਛ ਸਾਰੀ ਯਾਤਰਾ ਦਾ ਹਾਲ ਪੁਛਿਆ। ਮੀਰਾਂ ਨੇ ਆਪਣੇ ਗੁਰੂ ਰਵਿਦਾਸ ਜੀ ਦੇ ਮੁਤਅਲਕ ਸਿਲਸਿਲੇ ਵਾਰ ਮਸ਼ਹੂਰ ੨ ਘਟਨਾਵਾਂ ਸੁਣਾ ਕੇ ਮਹਿਮਾਂ ਬਿਆਨ ਕੀਤੀ। ਸਰਦਾਰ ਰਤਨ ਸਿੰਘ ਮਨ ਵਿਚ ਬੜਾ ਪਰਸੰਨ ਹੋਇਆ।

ਮੀਰਾਂ ਨੇ ਮੇੜ ਸ਼ਹਿਰ ਵਿਚ ਸਤਿਸੰਗ ਦੀ ਲਹਿਰ ਜਾਰੀ ਕਰ ਦਿਤੀ। ਸੁਬਾ ਸ਼ਾਮ ਲੋਕ ਇਕਠੇ ਹੁੰਦੇ। ਮਹਾਤਮਾਂ, ਸੰਤ, ਸਾਧੂ ਨੇਾਨਾ ਪ੍ਰਕਾਰ ਦੀਆਂ ਕਥਾਵਾਂ ਸੁਣਾ ਕੇ ਲੋਕਾਂ ਨੂੰ ਨਾਮ ਜਪਣ ਵਾਲੇ ਪਾਸੇ ਵਲ ਪਰੇਰਦੇ। ਪਰ ਇਸ ਲਹਿਰ ਨੂੰ ਦੇਖਕੇ ਮੀਰਾਂ ਦਾ ਭਰਾ 'ਚੰਦਰ ਭਾਗ' ਤੇ ਮੀਰਾਂ ਦਾ ਸੋਹਰਾ 'ਰਾਣਾ ਸਾਂਗ' ਬੜੇ ਕ੍ਰੋਧਵਾਨ ਹੋਏ ਭਗਤਾਂ ਤੇ ਸੰਸਾਰੀਆਂ ਜੇੜ ਕਦੇ ਨਾ ਆਇਆ ਇਹਨਾਂ ਨੂੰ ਇਸ ਗਲ ਦਾ ਦੁਖ ਜ਼ਿਆਦਾ ਹੋਇਆ ਕਿ ਅਸੀਂ ਹਿੰਦੂ ਰਾਜਪੂਤ ਉਚੀ ਕੁਲ ਦੇ ਲੋਗ ਹਾਂ ਅਤੇ ਸਾਡੀ ਪੁਤਰੀ ਨੇ ਚੁਮਾਰ ਨੂੰ ਗੁਰੂ ਧਾਰਨ ਕਰ ਸਾਡੀ ਨਕ ਵਡੀ ਹੈ। ਇਸ ਲਈ ਇਸ ਕੁਲ ਘਾਤਣੀ ਨੂੰ ਮਾਰ ਦੇਣਾ ਉਚਿਤ ਹੈ।

ਏਧਰ ਮੀਰਾਂ ਦੇ ਮਾਰਨ ਦੀਆਂ ਵਿਉਂਤਾਂ ਸੋਚਣ ਲਗੇ ਤੇ ਦੂਜੇ ਪਾਸੇ ਮੀਰਾਂ ਨੇ ਸਾਰੇ ਸੇਵਕਾਂ ਨਾਲ ਸਲਾਹ ਕਰਕੇ ਰਵਿਦਾਸ ਜੀ ਨੂੰ ਮੇੜ ਵਿਚ ਸਦਣ ਲਈ ਚਿਠੀ ਲਿਖੀ। ਅਤੇ ਸਾਰੇ ਸੇਵਕਾਂ ਵਲੋਂ ਪ੍ਰਾਰਥਨਾਂ ਕੀਤੀ ਕਿ ਗਰੀਬ ਨਿਵਾਜ ਸਤਿਗੁਰ ਜੀਉ ਸਮੇਤ ਸੰਗ ਦੇ ਮੇੜ ਵਿਚ ਚਰਨ ਪਾਕੇ ਨਿਮਾਣਿਆਂ ਨੂੰ ਮਾਣ ਬਖਸ਼ੋ। ਆਪਦੇ ਦਰਸ਼ਨਾਂ ਨੂੰ ਹਜ਼ਾਰਾਂ

ਸ਼ਰਧਾਲੂ ਤਰਸ ਰਹੇ ਹਨ। ਸਾਰਿਆਂ ਦਾ ਕਾਂਸ਼ੀ ਪੁਜਣਾ ਮੁਸ਼ਕਲ ਹੈ। ਤੇ ਨਾਲੇ ਸੇਵਕ ਚਾਹੁੰਦੇ ਹਨ ਕਿ ਸਾਡੇ ਘਰਾਂ ਨੂੰ ਚਰਨ ਪਾ ਕੇ ਪਵਿਤ੍ਰ ਕੀਤਾ ਜਾਵੇ, ਆਪ ਬਖਸ਼ਿੰਦ ਹੋ ਤੇ ਦਿਆਲੂ ਹੋ ਸਾਡੀਆਂ ਭੂਲਾਂ ਨੂੰ ਵੇਤੇ ਨਾ ਰਖਣਾ, ਆਪਣੀ ਇਲਾਹੀ ਕਿਰਪਾ ਨਾਲ ਸਾਡੇ ਹਉਮੈ ਦੇ ਪੜਦੇ ਤੋੜਕੇ ਲੁਛਦੀ ਸੂਰਤ ਨੂੰ ਸ਼ਬਦ ਨਾਲ ਜੋੜ ਦੇਵੇ ਤਾਂ ਜਨਮ ਮਰਨ ਦਾ ਸੰਸਾ ਮੁਕ ਜਾਵੇ। ਇਸ ਤਰ੍ਹਾਂ ਨਾਲ ਪਰੇਮ ਭਰੀ ਪਤਰਿਕਾ ਇਕ ਸੇਵਕ ਲੈਕੇ ਮੇੜ ਤੇ ਕਾਂਸ਼ੀ ਪੁਜਾ ਤੇ ਭਗਤ ਜੀ ਦੇ ਚਰਨਾਂ ਤੇ ਨਿਮਸ਼ਕਾਰ ਕਰ ਸੰਗਤ ਵਲੋਂ ਪਰੇਮ ਪਤਰਿਕਾ ਪੇਸ਼ ਕੀਤੀ।

## ਮੀਰਾਂ ਦੇ ਮਾਰਨ ਦੀਆਂ ਤਿਆਰੀਆਂ

ਜਦ ਇਹ ਖਬਰ ਮੀਰਾਂ ਦੇ ਸਹੁਰੇ ਪੁਜੀ ਤੇ ਉਧਰੋਂ ਕਰੋਧ ਭਰੇ ਸੁਨੇਹੇ ਪੁਜੇ ਤਾਂ ਪਰਵਾਰ ਵਿਚ ਬੜੀ ਘਿਰਨਾ ਭਰੀ ਚਰਚਾ ਹੋਣ ਲਗੀ ਸਾਰੇ ਸਨਬੰਧੀ ਮੀਰਾਂ ਨੂੰ ਸਮਝਾਉਣ ਲਗੇ। ਮੀਰਾਂ ਦੀ ਮਾਤਾ ਨੇ ਧੀ ਨੂੰ ਪਿਆਰ ਵਿਚ ਕਿਹਾ ਦੇਖ ਬੱਚੀ ਅਸੀਂ ਉਚ ਖਾਨਦਾਨ ਦੇ ਬੰਦੇ ਹਾਂ ਤੇ ਉਚੇਰੇ ਘਰਾਂ ਨਾਲ ਸਾਕ ਨਾਤੇ ਹਨ। ਚੁਮਾਰਾਂ ਦੀ ਸੰਗਤ ਕਰਨੀ ਸਾਨੂੰ ਨਹੀਂ ਸੋਭਦੀ ਰਵਿਦਾਸ ਦੇ ਵਡੇਰੇ ਪਰਵਾਰ ਦੇ ਲੋਕ ਸਾਰ ਮੋਏ ਪਸ਼ੂ ਖਿਚਕੇ ਤੇ ਚਮੜੇ ਦਾ ਕਟਣ ਵਢਣ ਦਾ ਕੰਮ ਕਰਦੇ ਹਨ। ਹਿੰਦੂਆਂ ਨੂੰ ਤਾਂ ਉਹਨਾਂ ਨੀਚਾਂ ਦੀ ਛਾਂ ਤੋਂ ਬਚਨਾ ਲਿਖਿਆ ਹੈ। ਹੇ ਪੁਤਰੀ ਆਪਣੇ ਖਾਨਦਾਨ ਦੀ ਇਜ਼ਤ ਵਲ ਵੇਖ ਤੇ ਚੁਮਾਰ ਦੀ ਸੰਗਤ ਛਡ ਕੇ ਅਰ ਗੰਗਾ ਮਾਈ ਤੇ ਜਾ ਕੇ ਇਸ਼ਨਾਨ ਕਰ ਤੇ ਬ੍ਰਾਹਮਣਾਂ ਨੂੰ ਪੁੰਨ ਦਾਨ ਕਰ ਤਾਂਕਿ ਤੇਰਾ ਪਾਤਕ (ਭਿਟ) ਦੂਰ ਹੋ ਜਾਵੇ। ਤੇਰਾ ਸਹੁਰਾ ਤੇ ਤੇਰਾ ਵੀਰ ਤੈਨੂੰ ਮਾਰਨ ਲਈ ਸੋਚ ਰਹੇ ਹਨ ਕਿਉਂਕਿ ਤੂੰ ਚੁਮਾਰ ਦੀ ਚੇਲੀ ਬਣਕੇ ਆਪਣੇ ਪਰਵਾਰ ਤੇ ਕੁਲਾਂ ਦੇ ਨਾਮ ਨੂੰ ਕਲੰਕਤ ਕੀਤਾ ਹੈ।

ਮੀਰਾਂ ਨੇ ਮਾਂ ਦੀ ਇਹ ਗਲ ਸੁਣਕੇ ਬੇਨਤੀ ਕੀਤੀ ਕਿ ਮਾਤਾ

ਜੀ ਦੇਖੋ ਰਾਮ ਨਾਮ ਦਾ ਸਿਮਰਨ ਕਰਨ ਸਾਰੇ ਪਾਤਕ ਦੂਰ ਹੋ ਜਾਂਦੇ ਹਨ। ਜੋ ਰਾਮ ਨਹੀਂ ਜਪਦਾ ਉਹ ਮਨੁਖ ਨੀਚ ਹੈ। ਤੇ ਆਵਾਗੌਨ ਦੇ ਗੇੜ ਵਿਚ ਫਸਿਆ ਰਹਿੰਦਾ ਹੈ। ਭੀਲਨੀ, ਗਨਕਾ, ਕੁਬਜਾਂ ਪੂਤਨਾ ਆਦਿ ਦਾ ਭਗਵਾਨ ਨੇ ਉਧਾਰ ਕੀਤਾ ਹੈ। ਬਾਕੀ ਜੋ ਮੇਰੇ ਮਾਰ ਦੇਣ ਦੇ ਬਾਰੇ ਵਿਚ ਤੁਸੀਂ ਸੋਚ ਰਹੇ ਹੋ। ਮੈਨੂੰ ਮੌਤ ਦੀ ਕੋਈ ਚਿੰਤਾ ਨਹੀਂ ਸਗੋਂ ਮੌਤ ਨਵੇਂ ਜੀਵਨ ਦੀ ਤਬਦੀਲੀ ਦਾ ਨਾਮ ਹੈ। ਹਾਂ ਦੁਖ ਪਾਪੀ ਪੁਰਸ਼ਾਂ ਨੂੰ ਹੋਣਾ ਚਾਹੀਦਾ ਹੈ ਜੋ ਮਰਕੇ ਚੁਰਾਸੀ ਲਖ ਜੂਨ ਵਿਚ ਕੁਤੇ ਬਿਲੇ, ਪਸ਼ੂ ਦੀ ਦੇਹ ਧਾਰਕੇ ਦੁਖ ਭੋਗਦੇ ਹਨ। ਭਗਵਾਨ ਦੀ ਭਗਤੀ ਕਰਨ ਵਾਲੇ ਸਰੀਰ ਨੂੰ ਤਿਆਗ ਕੇ ਭਗਵਾਨ ਦੀ ਪੁਰੀ ਵਿਚ ਜਾਂਦੇ ਹਨ ਜਿਥੇ ਦੁਖ ਕਲੇਸ਼ਾਂ ਦਾ ਨਾਮ ਨਹੀਂ ਸਗੋਂ ਸੁਖ ਹੀ ਸੁਖ ਹਨ।

ਮਾਂ ਨੇ ਫਿਰ ਮੀਰਾਂ ਨੂੰ ਸਮਝਾਣ ਦਾ ਯਤਨ ਕੀਤਾ ਤੇ ਪੈਰਾਂ ਤੇ ਸਿਰ ਧਰ ਕੇ ਕਿਹਾ ਬੱਚੀ ਦੇਖ ਤੂੰ ਰਵਿਦਾਸ ਨੂੰ ਮੇੜ ਵਿਚ ਮੰਗਵਾਇਆ ਹੈ। ਇਸ ਤੇ ਸਾਡੀ ਹੋਰ ਵੀ ਹਾਨੀ ਹੋਵੇਗੀ। ਵਡਿਆਂ ਲੋਕਾਂ ਨੂੰ ਵਡਿਆਈ ਵਾਲ ਹੀ ਕੰਮ ਕਰਨੇ ਚਾਹੀਦੇ ਹਨ। ਰਵਿਦਾਸ ਦੇ ਏਥੇ ਔਣ ਤੇ ਸਾਡੀ ਹੋਰ ਵੀ ਹਾਨੀ ਹੋਵੇਗੀ। ਤੂੰ ਤੀਰਥ ਯਾਤਰਾ ਕਰ ਆ ਤੇ ਕਿਸੇ ਉਚੀ ਕੁਲ ਦੇ ਸੰਨਿਆਸੀ ਜਾਂ ਪੰਡਤ ਨੂੰ ਗੁਰੂ ਧਾਰਨ ਕਰ ਅਸੀਂ ਰਾਜ ਪੂਤ ਹਾਂ ਇਉਂ ਸਾਡੀ ਘਰ ਘਰ ਹਾਂਸੀ ਹੋਵੇਗੀ। ਜੇਕਰ ਤੂੰ ਅਜ ਚੁਮਾਰ ਦੀ ਸੰਗਤ ਤੋਂ ਮਨ ਨੂੰ ਮੋੜ ਲਵੇਂ ਤਾਂ ਮੈਂ ਤੇਰੇ ਵੀਰ ਤੇ ਤਰੇ ਸਹੁਰੇ ਘਰ ਗੁਸੇ ਨੂੰ ਟਾਲ ਲਵਾਂਗੀ। ਦੁਨੀਆਂ ਤੇਰਾ ਨਾਮ ਲੈ ਲੈ ਕੇ ਊਜਾ ਲਾਉਂਦੀ ਹੈ ਤੇ ਨਿੰਦਾ ਕਰਦੀ ਹੈ। ਤੇਰੀ ਨਿੰਦਾ ਸੁਣ ਕੇ ਸਾਡਾ ਸਿਰ ਸ਼ਰਮ ਦੇ ਨਾਲ ਉਤਾਂਹ ਨਹੀਂ ਉਠਦਾ। ਹੇ ਦੁਲਾਰੀ ਤੇਰੇ ਸਰਦਾਰ ਪਿਤਾ ਦੀ ਪਗ ਨੂੰ ਲੋਕੀ ਨਿਊਂਦੇ ਹਨ ਪਰੰਤੂ ਤੂੰ ਉਸ ਨੂੰ ਦਾਗਲ ਕਰ ਦਿਤਾ ਹੈ। ਮੀਰਾਂ ਨੇ ਮਾਂ ਨੂੰ ਫਿਰ ਪਹਿਲਾ ਹੀ ਮੂੰਹ ਤੋੜਵਾਂ ਉਤਰ ਦਿਤਾ ਤੇ ਕਿਹਾ

ਮਾਤਾ ਜੀ ਬੇਸ਼ਕ ਮੇਰੇ ਤਨ ਦੇ ਟੋਟੇ ਕਰ ਦੇਵੇ ਮੈਨੂੰ ਖੁਸ਼ੀ ਹੈ. ਮੈਂ ਰਾਮ ਦੇ ਨਾਮ ਨੂੰ ਚੇਤੇ ਕਰਕੇ ਜੀਉਂਦੀ ਹਾਂ ਜੇ ਵਿਸਰੇ ਤਾਂ ਮੇਰੇ ਪਰਾਨ ਛੁਟਕ ਜਾਂਦੇ ਹਨ, ਤੇ ਇਸ ਰਾਮ ਨਾਮ ਦੀ ਪੂੰਜੀ ਦਾ ਮਾਲਕ ਮੇਰਾ ਪਿਆਰਾ ਗੁਰੂ ਸ੍ਰੀ ਰਵਿਦਾਸ ਭਗਤ ਹੀ ਹੈ, ਉਸ ਤੋਂ ਬਗੈਰ ਹੋਰ ਸਾਰੇ ਦੰਭੀ ਤੇ ਭੇਖੀ ਹਨ।

ਇਸ ਤਰ੍ਹਾਂ ਸਮਝੌਣ ਤੇ ਜਦ ਮੀਰਾਂ ਨੇ ਕਿਸੇ ਸਨਬੰਧੀ ਦੀ ਪਰਵਾਹ ਨ ਕੀਤੀ ਤਾਂ ਨਿਰਾਸ ਹੋ ਕੇ ਮੀਰਾਂ ਨੂੰ ਮਾਰ ਦੇਣ ਦਾ ਫੈਸਲਾ ਠੀਕ ਸਮਝਿਆ। ਅਚਾਨਕ ਮੀਰਾਂ ਨੂੰ ਇਕ ਦਿਨ ਕੁਝ ਬੁਖਾਰ ਦੀ ਸ਼ਕਾਇਤ ਹੋ ਗਈ, ਮਾਂ ਨੇ ਹਕੀਮ ਕੋਲੋਂ ਜ਼ਹਿਰ ਲੈ ਕੇ ਦਵਾਈ ਦੇ ਬਹਾਨ ਪਿਆਲਾ ਭਰਕੇ ਪੀਣ ਲਈ ਦਿਤਾ। ਮੀਰਾਂ ਨੇ ਪਿਆਰੀ ਮਾਤਾ ਦੇ ਪਿਆਰ ਨੂੰ ਮੁਖ ਰਖ ਕੇ ਪਿਆਲਾ ਫੜ ਕੇ ਭਗਵਾਨ ਦਾ ਨਾਮ ਲੈ ਗਟਾ ਗਟ ਇਕੋ ਡੀਕ ਪੀ ਲਿਆ ਤੇ ਉਵੇਂ ਫੇਰ ਮੰਜੇ ਤੇ ਲੇਟ ਗਈ। ਮਾਤਾ ਪਿਤਾ ਤੇ ਭਰਾ ਦੇ ਦਿਲ ਵਿਚ ਖੁਸ਼ੀ ਹੋਈ ਕਿ ਮੀਰਾਂ ਦੇ ਮਰ ਜਾਨ ਨਾਲ ਸੰਸਾਰ ਦੀ ਹਾਸੀ ਖਤਮ ਹੋ ਜਾਵੇਗੀ। ਪਰ ਉਹਨਾਂ ਨੂੰ ਕੀਹ ਪਤਾ ਸੀ ਕਿ ਨਾਮ ਜਪਣ ਵਾਲਿਆਂ ਨੂੰ ਜ਼ਹਿਰ ਵੀ ਅੰਮ੍ਰਿਤ ਵਾਂਗ ਹੀ ਹੁੰਦਾ ਹੈ। ਸਿਮਰਨ ਕਰਨ ਵਾਲੇ ਮਹਾਤਮਾਂ ਸਦਾ ਸੁਖੀ ਤੇ ਅਰੋਗ ਰੈਂਹਦੇ ਹਨ। ਤੁਸੀਂ ਜਾਣਦੇ ਹੋ ਕਿ ਰਾਮ ਚੰਦਰ ਜੀ ਕ੍ਰਿਸ਼ਨ ਭਗਵਾਨ ਜੀ ਗੁਰੂ ਨਾਨਕ ਦੇਵ ਜੀ ਜੰਗਲਾਂ ਪਹਾੜਾਂ ਤੇ ਪਰਦੇਸਾਂ ਵਿਚ ਸੁਧਾਰ ਦੀ ਖਾਤਰ ਸਫਰ ਕਰਦੇ ਰਹੇ। ਪਰੰਤੂ ਕਿਤੇ ਖਾਂਸ਼ੀ ਤਕ ਦੀ ਸ਼ਕਾਇਤ ਵੀ ਨਹੀਂ ਲਿਖਨ ਵਿਚ ਦੇਖੀ ਮਰ ਮਰ ਜਨਮਹਿ ਜਿਨ ਬਿਸਰਤ ਨਾਮ ਸਦਾ ਸੁਖੀ ਕਿਤ ਵਸਹਿ ਰਾਮ' ਅਜ ਦੇ ਅਚਾਰ ਹੀਨ ਪਰਚਾਰਕਾਂ ਤੇ ਨੌਜਵਾਨਾਂ ਅਰ ਮਹਾਤਮਾਂ ਵਲ ਦੇਖੋ ਜੇਬਾਂ ਵਿਚ ਕੋਈ ਜ਼ੁਕਾਮ ਦੀ ਦੁਵਾਈ ਕਿਤੇ ਸਿਰ ਦਰਦ ਦੀਆਂ ਪੁੜੀਆਂ ਕਿਤੇ ਦੰਦਾਂ ਦਾ ਮੰਜਨ ਅੱਖਾਂ ਦਾ ਦਾਰੂ ਹੋਵੇਗਾ, ਪਰ 'ਦੁਖ ਤਦਹਿ ਜਦ ਵਿਸਰਹਿ ਰਾਮ'

ਨਾਮ ਜਪਨ ਵਾਲੇ ਫਾਂਸੀ ਦੇ ਰਸਿਆਂ ਨੂੰ ਸਵਰਗੀ ਪੀਂਘ ਜਾਣ ਕੇ ਖੁਸ਼ੀ ੨ ਗਲ ਪਾਉਂਦੇ ਹਨ। ਹਾਂ ਮੀਰਾਂ ਨੂੰ ਜ਼ਹਿਰ ਦਾ ਪਿਆਲਾ ਰਾਤ ਦੇ ਵੇਲੇ ਪਿਆਰੀ ਮਾਤਾ ਨੇ ਪਿਲਾਇਆ ਤੇ ਮੀਰਾਂ ਸਹਜਿ ਸੁਭਾ ਪੀ ਕੇ ਆਪਣੇ ਬਿਸਤਰੇ ਸਦਾ ਵਾਂਗ ਬਿਰਾਜ ਗਈ ਸਵੇਰੇ ਅੰਮ੍ਰਿਤ ਵੇਲੇ ਮਾਂ ਦੇ ਉਠਣ ਤੋਂ ਪਹਿਲਾਂ ਮੀਰਾਂ ਨੇ ਉਠਕੇ ਕਰਮਾਂ ਨੂੰ ਉਠਾਯਾ ਤੇ ਜੰਗਲ ਪਾਣੀ ਤੇ ਇਸ਼ਨਾਨ ਕਰ ਆਪਣੇ ਆਸਨ ਤੇ ਸ਼ਬਦ ਨਾਲ ਸੁਰਤ ਨੂੰ ਜੋੜ ਬੈਠ ਗਈ। ਇਹ ਪਰਗਟ ਸ਼ਕਤੀ ਦੇਖ ਸਾਰਾ ਪਰਵਾਰ ਦੰਗ ਹੋ ਗਿਆ"।

## ਮੀਰਾਂ ਤੇ ਸਰਪ ਸਟਾਉਣਾ

ਜਦ ਮੀਰਾਂ ਤੇ ਜ਼ਹਿਰ ਦਾ ਭੀ ਅਸਰ ਨਾ ਹੋਇਆ ਤਾਂ ਚੰਦਰ ਭਾਗ ਨੇ ਇਕ ਬੰਗਾਲੀ ਸਪਾਟੇ (ਸਪ ਰਖਣ ਵਾਲੇ) ਨੂੰ ਮੰਗਵਾਇਆ ਤੇ ਇਕ ਫਨੀਅਰ ਨਾਗ ਸਮਾਧੀ ਵਿਚ ਜੁੜੀ ਹੋਈ ਮੀਰਾਂ ਤੇ ਸੁਟਾਇਆ ਜਦੋਂ ਮੀਰਾਂ ਆਪਣੇ ਧਿਆਨ ਤੋਂ ਸੁਚੇਤ ਹੋਈ ਤਾਂ ਸਾਹਮਣੇ ਕਾਲਾ ਫਨੀਅਰ ਨਾਗ ਕਲੋਲਾਂ ਕਰਦਾ ਦੇਖਿਆ ਤੇ ਕਹਿਣ ਲਗੀ ਸ੍ਰੀ ਸ਼ਾਮ ਜੀ ਸ਼ਾਮ ਸਵਰੂਪ ਧਾਰ ਕੇ ਦਰਸ਼ਨ ਦੇਣ ਆਏ ਹਨ। ਹੇ ਭਗਵਾਨ! ਆਪ ਨੇ ਬੜੀ ਕ੍ਰਿਪਾਲਤਾ ਕੀਤੀ ਹੈ। ਜੋ ਗਰੀਬਨੀ ਮੀਰਾਂ ਨੂੰ ਘਰ ਵਿਚ ਆਕੇ ਤਾਰਿਆ ਹੈ। ਇਉਂ ਬੇਨਤੀ ਕਰ ਮੀਰਾਂ ਨੇ ਸਰਪ ਨੂੰ ਗਲ ਵਿਚ ਪਾ ਲਿਆ ਤੇ ਫਿਰ ਭਗਵਾਨ ਦੇ ਧਿਆਨ ਵਿਚ ਮਸਤ ਹੋ ਗਈ। ਇਉਂ ਆਸਨ ਤੇ ਸਿਮਰਨ ਕਰਦਿਆਂ ਸੂਰਜ ਉਦੇ ਹੋ ਗਿਆ। ਮਾਤਾ ਪਿਤਾ ਤੇ ਹੋਰ ਪ੍ਰਵਾਰ ਦੇ ਸਬੰਧੀ ਉਠੇ ਕਿ ਵੇਖੋ ਮੀਰਾਂ ਦੇ ਸਾਸ ਸਰਪ ਪੀ ਗਿਆ ਹੋਸੀ ਇਸ ਲਈ ਛੇਤੀ ਛੇਤੀ ਟਿਕਾਣੇ ਲਾਉਣ ਦਾ ਜਤਨ ਕਰੀਏ। ਸੋ ਉਠ ਕੇ ਜਦ ਭਜਨ ਵਾਲੇ ਕਮਰੇ ਵਲ ਵਧੇ ਤਾਂ ਅਗੇ ਮੀਰਾਂ ਨੇ ਗਲ ਇਸ ਸਰਪ ਨੂੰ ਮਾਲਾ ਦੀ ਤਰ੍ਹਾਂ ਪੈਹਨਿਆ ਹੋਇਆ ਸੀ ਤੇ ਹੌਲੀ ਹੌਲੀ ਹਿਲਦੇ ਹੋਠਾਂ ਚੋਂ ਅਜਪਾ ਜਾਪ ਚਲ ਰਿਹਾ ਸੀ, ਸੋ

ਦੂਜਾ ਵਾਰ ਵੀ ਖਾਲੀ ਜਾਂਦਾ ਵੇਖ ਸਾਰੇ ਪਸ਼ੇਮਾਨ (ਸ਼ਰਮਸਾਰ) ਹੋਏ ਤੇ ਹੋਰ ਢੰਗ ਸੋਚਨ ਲਗੇ।

### ਮੀਰਾਂ ਦੇ ਭਰਾ ਦੀ ਆਪ ਸਿਰ ਕਟਨ ਦੀ ਵਿਉਂਤ

ਮੀਰਾਂ ਦਾ ਭਰਾ ਚੰਦਰ ਭਾਗ ਮੇੜ ਤੋਂ ਉਦੇ ਪੁਰ ਪਹੁੰਚਾ ਤੇ ਰਾਣਾ ਸਾਂਗਾ ਨੂੰ ਸਲਾਹ ਦਿਤੀ ਕਿ ਰਵਿਦਾਸ ਸਾਡੇ ਸ਼ਹਿਰ ਆ ਰਿਹਾ ਹੈ ਅਤੇ ਰਾਜੇ ਮਹਾਰਾਜੇ ਉਸਦੇ ਚੇਲੇ ਬਣ ਰਹੇ ਹਨ। ਆਪ ਮੇਰੇ ਨਾਲ ਮੇੜ ਚਲੋ ਤੇ ਸੰਗਤ ਵਿਚ ਬੈਠੇ ਰਵਿਦਾਸ ਤੇ ਮੀਰਾਂ ਦੇ ਸਿਰ ਕਲਮ ਕੀਤੇ ਜਾਣ। ਜੇਕਰ ਮਾਰੇ ਗਏ ਤਾਂ ਲੋਕਾਂ ਦੀ ਨਿੰਦਿਆ ਤੋਂ ਬਚ ਜਾਵਾਂਗੇ, ਤੇ ਜੇ ਏਹ ਵੀ ਵਾਰ ਐਵੇਂ ਹੀ ਭੰਗ ਦੇ ਭਾੜੇ ਚਲਾ ਗਿਆ ਤਾਂ ਚਰਨਾਂ ਉਪਰ ਢਹਿਕੇ ਸਿਖ ਸਜ ਜਾਵਾਂਗੇ। ਰਾਣਾ ਸਾਂਗਾ ਨੂੰ ਇਹ ਗਲ ਚੰਗੀ ਪਸੰਦ ਆਈ। ਆਪਣੇ ਨਿਕਟ ਵਰਤੀਏ ਨਾਲ ਲੈ ਚੰਦਰ ਭਾਗ ਦੇ ਸਮੇਤ ਉਦੇਪੁਰ ਤੋਂ ਮੇੜ ਪੁਜੇ।

### ਭਗਤ ਰਵਿਦਾਸ ਜੀ ਨੇ ਮੇੜ ਪੁਜਣਾ

ਕਾਂਸ਼ੀ ਪੁਰੀ ਵਿਚ ਜਦ ਭਗਤ ਜੀ ਨੂੰ ਮੀਰਾਂ ਤੇ ਹੋਰ ਸੇਵਕਾਂ ਦੀ ਚਿਠੀ ਪੁਜੀ ਤਾਂ ਪਰੇਮ ਵਸ ਕੁਝ ਨਿਕਟ ਵਰਤੀ ਸਿਖ ਸਿਖਾਂ ਨੂੰ ਨਾਲ ਲੈ ਕੇ ਤਿਆਰ ਹੋ ਪਏ। ਰਸਤੇ ਵਿਚ ਪਰਚਾਰ ਤੇ ਸੁਧਾਰ ਦਾ ਕੰਮ ਕਰਦੇ ੨ ਤੇ ਹਜ਼ਾਰਾਂ ਪਾਪੀਆਂ ਨੂੰ ਨਾਮ ਦਾਨ ਦੇ ਪਾਸੇ ਲਾਉਂਦੇ ਹੋਏ ਮੇੜ ਪਹੁੰਚ ਗਏ। ਸੇਵਕਾਂ ਨੇ ਭਗਤ ਜੀ ਦੇ ਉਤਾਰੇ ਵਾਸਤੇ ਬੜਾ ਸੁੰਦਰ ਸਿੰਘਾਸਨ ਤੇ ਅਸਥਾਨ ਸਜਾਇਆ ਹੋਇਆ ਸੀ। ਗੁਰਦੇਵ ਦੇ ਆਉਣ ਦੀ ਖੁਸ਼ੀ ਵਿਚ ਸਿਖਾਂ ਮਨ ਇਉਂ ਖਿੜ ਗਏ ਜਿਵੇਂ ਬਸੰਤ ਦੀ ਰੁਤ ਚੰਬੇਲੀ ਤੋਂ ਗੁਲਾਬ ਤੇ ਖੇੜਾ ਆਉਂਦਾ ਹੈ। ਬੜੇ ਉਤਸ਼ਾਹ ਨਾਲ ਤਮਾਮ ਸੇਵਕ ਅਕੱਠੇ ਹੋ ਕੇ ਦਰਸ਼ਨ ਨੂੰ ਆਏ। ਉਪਰੰਤ ਨਾਨਾ ਪ੍ਰਕਾਰ ਦੇ ਫਲ ਮੇਵੇ ਤੇ ਪਦਾਰਥ ਸੰਗਤ ਦੀ ਭੇਟਾ ਕੀਤੇ। ਬੇਅੰਤ ਪੂਜਾ ਰਵਿਦਾਸ ਜੀ ਦੇ ਚਰਨਾਂ ਵਿਖੇ ਲੰਗਰ ਚੜ੍ਹਾਈ ਤੇ ਮੇੜ ਵਿਚ

ਭੀ ਲੰਗਰ ਚਾਲੂ ਕਰ ਦਿਤਾ। ਜੋ ਸੰਤ ਅਭਿਆਗਤ ਦਰਸ਼ਨਾਂ ਨੂੰ ਆਵੇ ਸੋ ਭੋਜਨ ਛਕੇ। ਇਸ ਤਰ੍ਹਾਂ ਸੇਵਾ ਕਰਦਿਆਂ ਰਾਤ ਪੈ ਗਈ ਉਪਰੰਤ ਭਗਤ ਜੀ ਨੇ ਸਭ ਨੂੰ ਵਿਦਿਆ ਕਰ ਸਿੰਘਾਸਨ (ਆਸਨ ਬਿਸਤਰੇ) ਤੇ ਅਰਾਮ ਕੀਤਾ।

ਦੂਜੇ ਦਿਨ ਸਤਿਸੰਗ ਦੀ ਤਿਆਰੀ ਹੋਈ ਭਗਤ ਜੀ ਦੇ ਦਰਸ਼ਨ ਕਰਨ ਲਈ ਤੇ ਕਥਾ ਸੁਨਣ ਲਈ ਦੂਰ ਨੇੜੇ ਤੋਂ ਦਰਸ਼ਕ ਹੁਮਾ ਹੁਮਾ ਕੇ ਪੁਜੇ ਇਹਨਾਂ ਦਰਸ਼ਕਾਂ ਵਿਚ ਰਾਣਾਂ ਸਾਂਗਾ ਤੇ ਚੰਦਰ ਭਾਗ ਦੋਵੇਂ ਆਪਣੇ ਨਾਲ ਕੁਝ ਖੁਫ਼ੀਆਂ ਸਿਪਾਹੀ ਤੇ ਹਥਿਆਰ ਚੋਗਿਆਂ ਦੇ ਅੰਦਰ ਛੁਪਾ ਕੇ ਬੈਠ ਗਏ। ਜਦ ਪੰਡਾਲ ਖਚਾ ਖਚ ਭਰ ਗਿਆ ਤਾਂ ਭਗਤ ਜੀ ਵੀ ਸਿੰਘਾਸਨ ਤੇ ਆਨ ਬੈਠੇ। ਸੇਵਕਾਂ ਦੇ ਮਨ ਵਿਚ ਅਥਾਹ ਖੁਸ਼ੀ ਹੋਈ ਪਰੰਤੂ ਕੁਝ ਅਭਿਮਾਨੀ ਬ੍ਰਾਹਮਣ ਸੜ ਬਲਕੇ ਕੋਲੇ ਹੋ ਗਏ। ਸਿੰਘਾਸਨ ਤੇ ਵਿਰਾਜ-ਮਾਨ ਭਗਤ ਜੀ ਨੇ ਇਕ ਸ਼ਬਦ ਉਚਾਰਨ ਕੀਤਾ।

ਮਲਾਰ

ੴ ਸਤਿਗੁਰ ਪ੍ਰਸਾਦਿ ॥

(੧) ਮਿਲਤ ਪਿਆਰੋ ਪ੍ਰਾਨ ਨਾਥੁ ਕਵਨ ਭਗਤਿ ਤੇ॥ ਸਾਧ
ਸੰਗਤਿ ਪਾਈ ਪਰਮਗਤੇ ॥ ਰਹਾਉ ॥ (੨) ਮੈਲੇ ਕਪਰੇ
ਕਹਾ ਲਉ ਧੋਵਉ ॥ ਆਵੈਗੀ ਨੀਦ ਕਹਾ ਲਗੁ ਸੋਵਉ ॥ ੧ ॥
(੩) ਜੋਈ ਜੋਈ ਜੋਰਿਓ ਸੋਈ ਸੋਈ ਫਾਟਿਓ॥ ਝੂਠੈ ਬਨਜਿ
ਉਠਿ ਹੀ ਗਈ ਹਾਟਿਓ ॥ ੨ ॥ ਕਹੁ ਰਵਿਦਾਸ ਭਇਓ ਜਬ
ਲੇਖੋ ॥ ਜੋਈ ਜੋਈ ਕੀਨੋ ਸੋਈ ਸੋਈ ਦੇਖਿਓ ॥੩॥੧॥੩॥

ਅਰਥ–ਇਸ ਸ਼ਬਦ ਦਾ ਪ੍ਰਾਰੰਭ ਸੁਵਾਲੀਆ ਫਿਕਰੇ ਤੋਂ ਹੁੰਦਾ ਹੈ ਇਸਦਾ ਭਾਵ ਹੈ ਹੇ ਜੀਵ ਸਤਿਸੰਗ ਕਰ ਸਤਿਸੰਗਤ ਤੋਂ ਬਿਨਾਂ ਤੇਰੇ ਫੋਕਟ ਕਰਮ ਵਿਅਰਥ ਹਨ।

(੧) ਅਨਨ ਭਾਵ ਸਿਖ ਗੁਰੂ ਦੇ ਪਾਸ ਬੇਨਤੀ ਕਰਦਾ ਹੈ ਕਿ ਪਰਾਨਾ ਦਾ ਪਿਆਰਾ ਮਾਲਕ ਕਿਸ ਭਗਤੀ ਕਰਕੇ ਮਿਲਦਾ ਹੈ ?

ਗੁਰਦੇਵ ਉਤਰ ਦੇਂਦੇ ਹਨ, ਕਿ ਸਾਧ ਸੰਗਤ ਕਰਨ ਕਰਕੇ ਮਨੁਖ ਨੂੰ ਪ੍ਰਮ ਗਤੀ ਪ੍ਰਾਪਤੀ ਹੁੰਦੀ ਹੈ 'ਕਬੀਰ ਏਕ ਘੜੀ ਆਧੀ ਘਰੀ ਆਧੀ ਹੂੰ ਤੇ ਆਧ॥ਭਗਤਨ ਸੇਤੀ ਗੋਸਟੇ ਜੋ ਕੀਨੇ ਸੋ ਲਾਭ॥' ਪੁਨਾ 'ਕਹੁ ਕਬੀਰ ਅਬ ਕਹੀਐ ਕਾਹਿ ॥ ਸਾਧ ਸੰਗਤਿ ਬੈਕੁੰਠੈ ਆਹਿ ॥' ਅਥਵਾ ਕਿਸੇ ਮਹਾਤਮਾਂ ਨੇ ਬਚਨ ਕੀਤਾ ਹੈ–'ਸਤ ਸੰਗਤ ਦੀ ਇਕ ਘੜੀ, ਜੋਗ ਨਾ ਬਰਸ ਪਚਾਸ,ਜਿਉਂ ਬਾਦਲ ਕੀ ਘੜੀ ਅਹਾਟ ਨਾ ਬਾਰਾਂ ਮਾਸ ॥' ਜਿਸ ਤਤਵ ਵਸਤੂ ਨੂੰ ਜੋਗੀ ਜਨ ਉਮਰਾਂ ਗਾਲ ਕੇ ਵੀ ਨਹੀਂ ਲੈ ਸਕਦੇ ਸਤ ਸੰਗਤ ਵਿਚ ਇਕ ਘੜੀ ਦੇ ਬੈਠਣ ਨਾਲ ਉਸ ਅਵਸਥਾ ਨੂੰ ਪੁਜ ਜਾਂਦੇ ਹਨ। ਜਿਵੇਂ ਖੂਹ ਬਾਰਾਂ ਮਹੀਨੇ ਵਗਦੇ ਰਹਿਣ ਤਾਂ ਬਦਲ (ਬਾਰਸ਼) ਦੀ ਇਕ ਘੜੀ ਦਾ ਮੁਕਾਬਲਾ ਨਹੀਂ ਕਰ ਸਕਦੇ। ੨. ਹੇ ਗੁਰਦੇਵ ਮੇਰਾ ਮਨ ਰੂਪੀ ਕਪੜਾ ਪਾਪਾਂ ਦੀ ਮੈਲ ਨਾਲ ਕਾਲਾ ਹੋ ਗਿਆ ਇਸ ਨੂੰ ਕਿਥੋਂ ਤਕ ਧੋਵਾਂ ਅਤੇ ਅਵਿਦਿਆ ਦੀ ਨੀਂਦਰ ਨੇ ਜੋਰ ਪਾਲਿਆ ਹੈ ਮੈਂ ਕਦੋਂ ਤਕ ਸੁਤਾ ਰਹਾਂਗਾ। ੩. ਇਸ ਬੋਡੇ ਕਪੜੇ ਨੂੰ ਜਿਥੋਂ ੨ ਸੀਤਾ ਹੈ ਉਥੋਂ ੨ ਫਟ ਗਿਆ ਹੈ, ਤੇ ਝੂਠ ਦੇ ਬਿਪਾਰ ਦੀ ਹਟੀ ਸਮੇਤ ਹਟਾ ਵਣੀਏ ਦੇ ਉਜੜ ਗਈ ਹੈ। ਸ੍ਰੀ ਰਵਿਦਾਸ ਜੀ ਕਹਿੰਦੇ ਹਨ ਹੇ ਭਾਈ ਜਨੋਂ ਏਥੋਂ ਤਾਂ ਮਨੁਖ ਲੁਕ ਲੁਕ ਪਰਦੇ ਵਿਚ ਪਾਪ ਕਮਾਂਦਾ ਫਿਰਦਾ ਹੈ। ਪਰੰਤੂ ਚਿਤਰ ਗੁਪਤ (ਖੁਫੀਆ ਲਿਖਾਰੀ) ਧਰਮਰਾਜ ਨੇ ਜਦੋਂ ਅਦਾਲਤ ਵਿਚ ਕਰਮਾਂ ਦਾ ਲੇਖਾ ਕੀਤਾ ਤਾਂ ਜੋ ਜੋ ਮਨੁਖ ਨੇ ਨੇਕੀ ਬਦ ਕੀਤੀ ਹੋਵੇਗੀ ਉਸਨੂੰ ਸਾਹਮਣੇ ਦੇਖੇਂਗਾ ਤੇ ਲਜਿਆਵਾਨ ਹੋਵੇਂਗਾ। ਉਸ ਅਦਾਲਤ ਵਿਚ ਖੜੇ ਲੋਕ ਇਸ ਨੂੰ ਲਾਨਤਾਂ ਪੌਣਗੇ। 'ਥਾਉ ਨ ੦ਪਾਇਨ ਕੂੜਿਆਰ ਮੂਹ ਕਾਲੈ ਦੋਜਕਿ ਚਾਲਿਆ। ਓਥੈ ਸਚੇ ਹੀ ਸਚਿ ਨਿਬੜੇ ਚੁਣਿ ਵਖਿ ਕਢਿ ਜਜਮਾਲਿਆ ॥'

---

੦ਇਸ ਬਾਣੀ ਦੇ ਦੋਵੇਂ ਸਲੋਕ ਗੁਰੂ ਸਾਹਿਬਾਂ ਨੇ ਕਥਨ ਕੀਤੇ ਹਨ ਜੋ ਸਮੇਂ ਅਨਕੂਲ ਆਪ ਦਰਜ ਕੀਤੇ ਹਨ। (ਅਨੰਦ)

## ਚੰਦਰ ਭਾਗ ਨੇ ਚਰਨੀ ਡਿਗ ਪੈਣਾ

ਇਸ ਤਰ੍ਹਾਂ ਬ੍ਰਹਮ ਗਿਆਨੀ ਭਰਿਆ ਮਹਾਂ ਪੁਰਖ ਰਵਿਦਾਸ ਜੀ ਦਾ ਉਪਦੇਸ਼ ਸੁਣ ਚੰਦਰ ਭਾਗ ਦਾ ਚੰਦਰਾ ਸੁਭਾਵ ਪਲਟ ਕੇ ਦੇਵ ਬੁਧ ਹੋ ਗਈ ਤੇ ਗਲ ਵਿਚ ਪਲਾ ਪਾ ਕੇ ਖੜੇ ਹੋ ਬੇਨਤੀ ਕਰਨ ਲਗਾ। ਹੇ ਗੁਰਦੇਵ ਆਪਦੇ ਪਵਿਤ੍ਰ ਅੰਮ੍ਰਿਤ ਬਚਨ ਸੁਣਕੇ ਮੇਰੇ ਹਉਮੈ ਵਿਚ ਸੜਦੇ ਮਨ ਨੂੰ ਸ਼ਾਂਤੀ ਆ ਗਈ ਹੈ, ਮੈਂ ਬੁਕਲ ਵਿਚ ਕਟਾਰ ਛੁਪਾ ਕੇ ਆਪਣੀ ਭੈਣ ਮੀਰਾਂ ਤੇ ਆਪ ਦਾ ਸ਼ੀਸ਼ ਕਟਣ ਲਈ ਆਇਆ ਸਾਂ। ਪਰ ਅਪਨੇ ਐਸੇ ੨ ਗਿਆਨ ਦੇ ਅਨੀਆਲੇ ਤੀਰ ਮਾਰੇ ਹਨ ਕਿ ਮੈਨੂੰ ਘਾਇਲ ਕਰ ਦਿਤਾ ਹੈ। ਮੂਰਖ ਲੋਕਾਂ ਨੇ ਆਪ ਦੀ ਨਿੰਦਾ ਕਰ ੨ ਮੈਨੂੰ ਅਗ ਬਗੋਲਾ ਕੀਤਾ ਹੋਇਆ ਸੀ। ਪਰੰਤੂ ਆਪ ਦੇ ਦਰਸ਼ਨਾਂ ਨੇ ਮੇਰੀ ਕਲਪਨਾ ਦੂਰ ਕਰ ਦਿਤੀ ਹੈ। ਹੇ ਪ੍ਰਾਨ ਨਾਥ ਹੁਣ ਕਿਰਪਾ ਕਰਕੇ ਇਕ ਸ਼ਬਦ ਹੋਰ ਸੁਣਾਓ ਤਾਂ ਕਿ ਮੈਲ ਮਨ ਦੀ ਸਾਰੀ ਮੈਲ ਕਟੀ ਜਾਵੇ। ਸਾਡੀ ਕੁਲ ਦੇ ਬੜੇ ਉਚੇ ਭਾਗ ਹਨ। ਜੋ ਮੀਰਾਂ ਦੇ ਚਰਨਾਂ ਦਾ ਸਦਕਾ ਅਸੀਂ ਦੀਨ ਦੁਨੀ ਵਿਚ ਬਖਸ਼ੇ ਜਾਈਏ। ਚੰਦਰ ਭਾਗ ਦੀ ਇੰਜ ਅਰਦਾਸ ਸੁਣ ਰਵਿਦਾਸ ਜੀ ਨੇ ਫੇਰ ਇਕ ਸ਼ਬਦ ਕਥਨ ਕੀਤਾ–

### ਰਾਗੁ ਸੋਰਠਿ ਬਾਣੀ ਭਗਤ ਰਵਿਦਾਸ ਜੀ ਕੀ

੧. ਦੁਲਭ ਜਨਮੁ ਪੁੰਨ ਫਲ ਪਾਇਓ ਬਿਰਥਾ ਜਾਤ ਅਬਿਬੇਕੈ ॥ ਰਾਜੇ ਇੰਦ੍ਰ ਸਮਸਰਿ ਗ੍ਰਿਹ ਆਸਨ ਬਿਨੁ ਹਰਿ ਭਗਤਿ ਕਹਹੁ ਕਿਹ ਲੇਖੈ ॥੧॥ ੨. ਨ ਬੀਚਾਰਿਓ ਰਜਾ ਰਾਮ ਕੋ ਰਸੁ ॥ ਜਿਹ ਰਸ ਅਨ ਰਸ ਬੀਸਰਿ ਜਾਹੀ ॥੧॥ ਰਹਾਉ ॥ ੩. ਜਾਨਿ ਅਜਾਨ ਭਏ ਹਮ ਬਾਵਰ ਸੋਚ ਅਸੋਚ ਦਿਵਸ ਜਾਹੀ ॥ ਇੰਦ੍ਰੀ ਸਬਲ ਨਿਬਲ ਬਿਬੇਕ ਬੁਧਿ ਪਰਮਾਰਥ ਪਰਵੇਸ ਨਹੀ ॥ ੨ ॥ ੪. ਕਹੀਅਤ ਆਨ ਅਚਰੀਅਤ ਅਨ ਕਛੁ ਸਮਝ ਨ ਪਰੈ ਅਪਰ ਮਾਇਆ ॥ ਕਹਿ ਰਵਿਦਾਸ ਉਦਾਸ ਦਾਸ ਮਤਿ ਪਰਹਰਿ ਕੋਪੁ

ਕਰਹੁ ਜੀਅ ਦਇਆ ॥੩॥੩॥

ਅਰਥ–੧. ਹੇ ਰਾਜਨ ਅਮੋਲਕ ਜਨਮ ਮਨੁਖ ਦਾ ਪੂਰਬਲੇ ਪੁੰਨਾਂ ਦੇ ਫਲ ਕਰਕੇ ਮਿਲਿਆ ਹੈ। ਪਰੰਤੂ ਵਿਚਾਰ (ਗਿਆਨ) ਤੋਂ ਬਿਨਾ ਬਿਰਥਾ (ਐਵੇਂ) ਹੀ ਜਾ ਰਿਹਾ ਹੈ। ਜੇ ਸੁਵਰਗ ਪਤੀ ਰਾਜੇ ਇੰਦਰ ਦੇ ਸਮਾਨ ਬਾਦਸ਼ਾਹੀ ਮਿਲ ਜਾਵੇ ਸੁੰਦਰ ਕਿਲੇ ਤੇ ਮਹਲ ਵੀ ਬਣ ਜਾਣ ਤਾਂ ਭਗਵਾਨ ਦੀ ਭਗਤੀ ਤੋਂ ਬਿਨਾ ਕਿਸੇ ਲੇਖੇ ਵਿਚ ਨਹੀਂ ਹਨ। ੨. ਦੋ ਜਹਾਨ ਦੇ ਪਾਤਸ਼ਾਹ ਦਾ ਅੰਮ੍ਰਿਤ ਰੂਪੀ ਰਸ ਨਹੀਂ ਪੀਤਾ ਭਾਵ ਉਸ ਰਸ ਦੀ ਵਿਚਾਰ ਹੀ ਨਹੀਂ ਕੀਤੀ, ਜਿਸ ਰਸ ਦੇ ਪੀਣ ਕਰਕੇ ਦੁਨੀਆਂ ਦੇ ਹੋਰ ਸਾਰੇ ਰਸ ਵਿਸਰ ਜਾਂਦੇ ਹਨ (ਭਾਵ ਫਿਕੇ ਲਗਦੇ ਹਨ)। ੩. ਅਸੀਂ ਜਾਨਦੇ ਹੋਏ ਵੀ ਅੰਜਾਣੇ ਤੇ ਮੂਰਖ ਬਣੇ ਹੋਏ ਹਾਂ। ਸਾਰਾ ਦਿਨ ਬਿਨਾਂ ਸੋਚਨ ਦੇ ਹੀ ਲੰਘ ਜਾਂਦਾ ਹੈ। ਕਿਉਂਕਿ ਇੰਦਰੀਆਂ ਤਕੜੀਆਂ (ਬਲਵਾਨ) ਹਨ ਤੇ ਅਸੀਂ ਕਮਜ਼ੋਰ ਹਾਂ। ਇਸ ਲਈ ਵਿਚਾਰ ਵਿਚ ਸਾਡੇ ਮਨ ਦਾ ਪਰਵੇਸ਼ ਨਹੀਂ ਹੁੰਦਾ। ੪. ਜੀਵ ਕਰਦੇ ਕੁਝ ਹੋਰ ਹਨ ਤੇ ਕਹਿੰਦੇ ਕੁਝ ਹੋਰ ਹਨ। ਭਗਵਾਨ ਦੀ ਅਪਾਰ (ਬੇਅੰਤ) ਮਾਇਆ ਸਮਝਣ ਵਿਚ ਨਹੀਂ ਆਉਂਦੀ। ਰਵਿਦਾਸ ਜੀ ਸੰਸਾਰ ਦੇ ਵਿਸ਼ਿਆਂ ਤੋਂ ਉਦਾਸ ਹੋ ਕੇ ਦਾਸਾਂ ਸੇਵਕਾਂ ਵਾਲੀ ਮਤ ਬਣਾਕੇ ਕਹਿੰਦੇ ਹਨ। ਹੇ ਭਗਵਾਨ ਕਰੋਪਵਾਨ ਹੋਣਾ ਛਡ ਦੇਵੋ ਤੇ ਆਪਣੇ ਨਿਮਾਣੇ ਜੀਅ ਤੇ ਦਰਿਸਟੀ ਕਰੋ। ਤਾਂ ਕਿ ਤੇਰੀ ਸੇਵਾ ਸਿਮਰਨ ਵਿਚ ਲਗ ਕੇ ਅਮੋਲਕ ਜਨਮ ਦੀ ਬਾਜੀ ਨੂੰ ਜਿਤ ਸਕਣ। ਭਾਵ ਰਵਿਦਾਸ ਜੀ ਕਹਿੰਦੇ ਹਨ ਕਿ ਹੇ ਭਾਈ ਜਨੋ ਉਦਾਸ ਨਾ ਹੋਵੋ। ਆਪਣੀ ਮਤ ਨੂੰ ਦਾਸਾ ਭਾਵ ਵਿਚ ਢਾਲੋ ਤੇ ਗਰੀਬਾਂ ਉਤੇ ਜ਼ੁਲਮ ਕਰਨੇ ਛਡ ਕੇ ਹਮੇਸ਼ਾਂ ਦਇਆ (ਰਹਿਮ) ਕੀਤਾ ਕਰੋ।

## ਰਾਣੇ ਸਾਂਗੇ ਦਾ ਸਿਖ ਸਜਨਾ

ਇਹ ਉਪਦੇਸ਼ ਸੁਣ ਰਾਜੇ ਰਤਨ ਸਿੰਘ ਦਾ ਸਾਰਾ ਪ੍ਰਵਾਰ ਨਾਮ

ਦਾਨ ਲੈ ਕੇ ਸਿਖ ਸਜ ਗਿਆ ਉਪਰੰਤ ਮਹਾਰਾਣਾ ਸਾਂਗੇ ਨੇ ਹਥ ਜੋੜ ਕੇ ਬੇਨਤੀ ਕੀਤੀ ਹੈ ਦਾਤਾਰ ਅਸੀਂ ਭੁਲੇਖਿਆਂ ਵਿਚ ਪੈ ਕੇ ਅਜ ਤਕ ਆਪਦੇ ਦੁਸ਼ਮਨ ਬਣੇ ਰਹੇ। ਆਪ ਦਾ ਪਵਿਤਰ ਉਪਦੇਸ ਸਰਵਨ ਕਰ ਮਨ ਦੇ ਪਰਦੇ ਦੂਰ ਹੋ ਗਏ। ਅਤੇ ਆਪ ਪਰਗਟ ਭਗਵਾਨ ਦਾ ਰੂਪ ਨਜ਼ਰ ਆ ਰਹੇ ਹੋ। ਸਾਡੀ ਨੂੰਹ ਰਾਣੀ ਮੀਰਾਂ ਧਨ ਹੈ। ਜਿਥੇ ਧਰਮ ਪਿਛੇ ਅਸਾਂ ਮੂਰਖ ਨੂੰ ਵੀ ਆਤਮ ਦਾਨ ਦੀ ਦਾਤ ਮਿਲ ਗਈ ਹੈ। ਸੋ ਗੁਰਦੇਵ ਕ੍ਰਿਪਾ ਕਰਕੇ ਸਾਨੂੰ ਵੀ ਆਪਣੀ ਚਰਨੀ ਲਾਕੇ ਜੀਵਨ ਮੁਕਤ ਕਰ ਦਿਓ। ਸਾਡੇ ਮਨ ਦੇ ਮਨੋਰਥ ਆਪ ਜਾਣ ਹੀ ਰਹੇ ਹੋ। ਹੇ ਗਰੀਬ ਨਿਵਾਜ ਸਾਡੀ ਹਉਮੈ ਦੂਰ ਹੋ ਜਾਵੇ ਤੇ ਕੇਵਲ ਇਕ ਰਾਮ ਦਾ ਨਾਮ ਮਨ ਵਿਚ ਦ੍ਰਿੜ ਕਰ ਦਿਓ।

ਮਹਾਰਾਣਾ ਸਾਂਗਾ ਜੀ ਦੀ ਬਿਨੇ ਸੁਣ ਭਗਤ ਰਵਿਦਾਸ ਜੀ ਨੇ ਫੇਰ ਬੈਰਾਗ ਵਿਚ ਝੂਮ ਕੇ ਇਕ ਸ਼ਬਦ ਗਾਵਿਆ। ਜਿਸ ਵਿਚ ਭਗਵਾਨ ਦੇ ਨਾਮ ਦੀ ਵਿਸ਼ੇਸਤਾ ਪ੍ਰਗਟ ਕੀਤੀ ਹੈ ਤੇ ਜੀਵ ਨੂੰ ਨਾਮ ਜਪਣ ਦੀ ਚਾਟ ਲਾਈ ਹੈ।

### ਰਾਗੁ ਸੋਰਠਿ ਬਾਣੀ ਭਗਤ ਰਵਿਦਾਸ ਜੀ ਕੀ

੧. ਸੁਖਸਾਗਰੁ ਸੁਰਤਰ ਚਿੰਤਾਮਨਿ ਕਾਮਧੇਨੁ ਬਸਿ ਜਾ ਕੇ॥ ੨. ਚਾਰਿ ਪਦਾਰਥ ਅਸਟ ਦਸਾਸਿਧਿ ਨਵਨਿਧਿ ਕਨਰ ਤਲ ਤਾ ਕੇ॥੧॥ ੩. ਹਰਿ ਹਰਿ ਹਰਿ ਨ ਜਪਸਿ ਰਸਨਾ॥ ਅਵਰ ਸਭ ਤਿਆਗਿ ਬਚਨ ਰਚਨਾ॥ ੧ ॥ ਰਹਾਉ ੪. ਨਾਨਾ ਖਿਆਨ ਪੁਰਾਨ ਬੇਦ ਬਿਧਿ ਚਉਤੀਸ ਅਛਰ ਮਾਂਹੀ॥ ੫. ਬਿਆਸ ਬੀਚਾਰਿ ਕਹਿਓ ਪਰਮਾਰਥੁ ਰਾਮ ਨਾਮ ਸਰਿ ਨਾਹੀ ॥੨॥ ੬. ਸਹਜ ਸਮਾਧਿ ਉਪਾਧਿ ਰਹਤ ਫੁਨਿ ਬਡੈ ਭਾਗਿ ਲਿਵਲਾਗੀ॥ ੭. ਕਹਿ ਰਵਿਦਾਸ ਪ੍ਰਗਾਸੁ ਰਿਦੈ ਧਰਿ ਜਨਮ ਮਰਨ ਭੈ ਭਾਗੀ॥੩॥੪॥

ਅਰਥ–੧. ਸੁਖਾਂ ਦਾ ਸਮੁੰਦ੍ਰ ਕਲਪ ਬ੍ਰਿਛ, ਚਿੰਤਾਮਨੀ, ਕਾਮਧੇਨ ਗਊ ਜਿਦੇ ਵਸ ਵਿਚ ਹੈ। ੨. ਚਾਰ ਪਦਾਰਥ, ਅਠਾਰਾਂ ਸਿਧੀਆਂ ਨੌ ਨਿਧਾਂ ਜਿਧੀ ਹਥ ਦੀ ਤਲੀ ਉਤੇ ਹਨ। ੩. ਹੇ ਭਾਈ ਜਨੋ ਉਸ ਹਰਿ ਥਾਂ ਵਸਣ ਵਾਲੇ ਸੁਕਿਆਂ ਨੂੰ ਹਰਿਆਂ ਕਰਨ ਵਾਲੇ ਹਰੀ ਦੇ ਨਾਮ ਨੂੰ ਰਸਨਾ ਨਾਲ ਕਿਉਂ ਨਹੀਂ ਜਪਦੇ। ਸੰਸਾਰ ਦੇ ਹੋਰ ਸਾਰੇ ਮਤ ਛਡ ਕੇਵਲ ਇਕ ਭਗਵਾਨ ਦੇ ਨਾਮ ਨਾਲ ਰਚ ਜਾਉ। ੪. ਸ੍ਰੀ ਬਿਆਸ ਮੁਨੀ ਜੀ ਨੇ ਵੇਦ, ਸਾਸਤ੍ਰ ਪੁਰਾਨ ਆਦਿ ਦੀਆਂ ਵਿਧੀਆਂ ਚੌਂਤੀ ਅਖਰਾਂ ਵਿਚ ਕਥਨ ਕੀਤੀਆਂ ਹਨ। ਪਰ ਸਭ ਨੂੰ ਵਿਚਾਰਨ ਤੋਂ ਪਤਾ ਲਗਦਾ ਹੈ ਕਿ ਰਾਮ ਦੇ ਨਾਮ ਤੁਲ ਸੰਸਾਰ ਦੀ ਕੋਈ ਵਸਤੂ ਨਹੀਂ। ਉਪਾਧੀਆਂ ਤੋਂ ਰਹਿਤ ਹੋ ਵਡੇ ਭਾਗਾਂ ਵਾਲਿਆਂ ਦੀ ਸਹਜਿ ਸਮਾਧੀ ਲਗਦੀ ਹੈ। ਰਵਿਦਾਸ ਜੀ ਕਹਿੰਦੇ ਹਨ ਜਦ ਨਿਰੰਕਾਰ ਦੀ ਨੂਰੀ ਜੋਤ ਦਾ ਪ੍ਰਗਾਸ ਹਿਰਦੇ ਵਿਚ ਹੁੰਦਾ ਹੈ ਤਾਂ ਜੰਮਨ ਮਰਨ ਦੇ ਡਰ ਭੈ ਦੂਰ ਹੋ ਜਾਂਦੇ ਹਨ।

## ਰਵਿਦਾਸ ਜੀ ਨੇ ਉਦੇਪੁਰ ਜਾਣਾ

ਭਗਤ ਜੀ ਤੋਂ ਇਹ ਅੰਮ੍ਰਿਤ ਬਾਣੀ ਸੁਣ ਰਾਣੇ ਸਾਂਗਾ ਦਾ ਮਨ ਸ਼ਾਂਤ ਹੋਇਆ ਤੇ ਮਸਤਕ ਤੇ ਚਰਨ ਧੂੜ ਲਾ ਨਾਮ ਦੀ ਦਾਤ ਪਾਈ। ਫੇਰ ਰਾਜੇ ਨੇ ਬੇਨਤੀ ਕੀਤੀ ਹੇ ਪ੍ਰਾਨ ਨਾਥ ! ਅਸੀਂ ਸਮੇਤ ਪਰਵਾਰ ਦੇ ਤੁਹਾਡੇ ਸਿਖ ਸਜਾਂਗੇ। ਆਪ ਕਿਰਪਾ ਕਰਕੇ ਉਦੇ ਪੁਰ ਵਿਚ ਚਲ ਕੇ ਚਰਨ ਪਾਓ। ਤੇ ਦਾਸ ਦਾ ਗ੍ਰਿਹਿ ਪਵਿਤ੍ਰ ਕਰੋ।

'ਜਿਥੇ ਟਿਕਨ ਮਹਾਤਮਾਂ ਉਤਮ ਸੋ ਅਸਥਾਨ। ਸਤਿ ਸੰਗ ਪੂਜਾ ਨਾ ਜਹਾਂ ਸੋ ਘਰ ਜਾਣ ਮਸਾਨ'। ਉਥੇ ਵਸਨ ਭੂਤਨੇ ਜਿੰਨ ਅਸੁਰ ਅਰ ਦੈਂਤ। ਸੋ ਘਰ ਸੁਵਰਗ ਪੁਰੀ ਹੈ ਰਹਿਣ ਜਹਾਂ ਹਰੀ ਸੰਤ। ਸੰਤ ਹਰੀ ਦੇ ਰੂਪ ਵਿਚ ਭਿੰਨ ਭੇਦ ਨ ਰੰਚਾ। ਸੂਰੇ ਜਾਣ 'ਅਨੰਦ' ਉਹ ਜਿਨ ਵਸ ਕੀਤੇ ਪੰਚ। ਏਹਨਾਂ ਪੰਜਾਂ ਡਾਕੂਆਂ ਲੁਟ ਲਿਆ ਸੰਸਾਰ। ਹੋਣ 'ਅਨੰਦ' ਜੀ

ਅਮਰ ਉਹੋ ਜਪਦੇ ਸਿਰਜਨ ਹਾਰ ॥ ਜਹਾਂ ਨਾਮ ਦਾ
ਜਾਪ ਹੋਇ ਰਹਿਨ ਨਾ ਉਤੇ ਤਾਪ ॥ ਨਾਮ ਵਿਹੁਣੇ ਅਸੁਰ
ਨੂੰ ਵਢ ਵਢ ਖਾਵਨ ਪਾਪ ॥

ਇਸ ਤਰ੍ਹਾਂ ਬੇਨਤੀ ਕਰਨ ਤੇ ਭਗਤ ਜੀ ਰਾਜੇ ਰਤਨ ਸਿੰਘ ਤੇ ਚੰਦਰ ਭਾਗ ਅਤੇ ਮੀਰਾਂ ਦੇ ਸਮੇਤ ਪਰੇਮ ਵਸ ਹੋ ਮੇੜ ਤੋਂ ਉਦੇ ਪੁਰੀ ਨੂੰ ਚਾਲੇ ਪਾਏ । ਰਾਜਾ ਰਤਨ ਸਿੰਘ ਤੇ ਚੰਦਰ ਸ੍ਰੀ ਮੀਰਾਂ ਬਾਈ ਜੀ ਵੀ ਪਰੇਮ ਦੇ ਬਧੇ ਨਾਲ ਚਲੇ। ਮੰਜ਼ਲੋ ਮੰਜ਼ਲ ਰਾਮ ਨਾਮ ਦਾ ਸਿਮਰਨ ਕਰਦੇ ਉਦੇ ਪੁਰ ਵਿਖੇ ਪਹੁੰਚ ਸਾਂਗੇ ਨੇ ਆਪਣੇ ਮੰਦਰਾਂ ਵਿਚ ਸੰਤਾਂ ਦਾ ਨਿਵਾਸ ਕਰਾਇਆ। ਮਹਾਰਾਣੇ ਦਾ ਪਰੇਮ ਵੇਖ ਸਾਰਾ ਸ਼ਹਿਰ ਹੀ ਦਰਸ਼ਨ ਕਰਨ ਲਈ ਹੁਮ ਹੁਮਾ ਕੇ ਆਇਆ। ਮਹਾਰਾਣੇ ਨੇ ਸਮੇਤ ਰਾਣੀਆਂ ਹੀਰੇ, ਮੋਤੀ, ਸੁਵਰਨ ਆਦਿਕ ਬੇਅੰਤ ਧਨ ਪਦਾਰਥ ਲੰਗਰ ਲਈ ਦਾਨ ਕੀਤਾ। ਰਾਜੇ ਦਾ ਸਾਰਾ ਪਰਵਾਰ ਨਾਮ ਦਾਨ ਲੈ ਕੇ ਸੇਵਕ ਬਣ ਗਿਆ । ਮੀਰ ਮੁਸੱਦੀ ਅਹਿਲਕਾਰ ਵੀ ਪਰੇਮ ਨਾਲ ਸੇਵਾ ਕਰਨ ਲਗੇ। ਦਰਬਾਰ ਵਿਚ ਆਏ ਸਵਾਲੀਆਂ ਦੇ ਮਨਾਂ ਦੀਆਂ ਕਾਮਨਾਵਾਂ ਪੂਰਨ ਹੋਈਆਂ।

ਜਿਵੇਂ ਦਰਸ਼ਕ ਭਗਤ ਜੀ ਨੂੰ ਮਾਇਆ ਚੜ੍ਹਾਉਂਦੇ ਤਿਵੇਂ ਰਵਿਦਾਸ ਜੀ ਵੀ ਖੁਲੇ ਹਥ ਆਏ ਅਭਿਆਗਤਾਂ ਨੂੰ ਰੀਝਾਂਉਂਦੇ। ਭਗਤ ਜੀ ਨੇ ਰਾਮ ਨਾਮ ਦੀ ਦਾਤ ਦੇ ਕੇ ਹੋਰ ਫੋਕਟ ਕਰਮਾਂ ਦਾ ਤਿਆਗ ਕਰਾਇਆ। ਦੇਵੀ ਦਿਉਤੇ, ਗੁਗੇ, ਗੋਰ, ਮੜ੍ਹੀਆਂ ਦਾ ਪੂਜਨਾਂ ਮਨ੍ਹਾਂ ਕੀਤਾ। ਜਿਸ ਕਾਦਰ ਨੇ ਆਪਣੀ ਕੁਦਰਤ ਨਾਲ ਤਮਾਮ ਕਾਇਨਾਤ (ਦੁਨੀਆਂ ਦਾ ਸਿਲਸਿਲਾ) ਸਾਜਿਆ, ਉਸ ਕਾਦਰ ਨੂੰ ਜਪਣ ਲਈ ਬ੍ਰਹਮ ਗਿਆਨ ਪਰਦਾਨ ਕੀਤਾ । ਮੂਰਖ ਜੀਵ ਸਾਜਣਹਾਰ ਨੂੰ ਛਡ ਆਪਣੇ ਜਿਹੇ ਸਜੇ ਹੋਏ ਚਿਤਰਾਂ ਬਚਿਤਰਾਂ (ਸੂਰਜ, ਚੰਨਾਂ, ਤਾਰਿਆਂ, ਪਸ਼ੂਆਂ, ਸਰਪਾਂ, ਪਿਪਲਾਂ) ਨੂੰ ਪੂਜਦਾ ਫਿਰਦਾ । ਭਗਵਾਨ ਪਿਆਰ

ਇਸ ਅਲੌਕਿਕ ਮਾਇਆ ਤੋਂ ਉਚੇਰੇ ਹੋ ਕੇ ਵਿਚਰਦੇ ਹਨ । ਜੇ ਉਹਨਾਂ ਦੇ ਸਾਹਮਣੇ ਸਾਰੀ ਧਰਤੀ ਹੀਰਿਆਂ ਦੀ ਬਣਾ ਦਿਤੀ ਜਾਏ ਤਾਂ ਉਹ ਰੋੜ ਠੀਕਰਾਂ ਤੇ ਕੰਕਰ ਜਾਣ ਉਤੋਂ ਦੀ ਇਉਂ ਲੰਘ ਜਾਂਦੇ। ਜਿਵੇਂ ਮੁਰਗਾਈ ਜਾਂ ਹੰਸਰਾਜ ਜਲ ਉਤੇ ਤਰਕੇ ਪਾਰ ਲੰਘਦੇ ਹਨ।

## ਰਵਿਦਾਸ ਜੀ ਨੇ ਗਾਜ਼ੀ ਪੁਰ ਆਉਣਾ

ਇਸ ਤਰ੍ਹਾਂ ਰਬ ਦੇ ਮਿਲਣ ਦਾ ਰਸਤਾ ਦਸ ਕੇ ਉਦੇ ਪੁਰ ਜਾਕੇ ਵਾਪਸ ਕਾਂਸ਼ੀ ਨੂੰ ਤਿਆਰ ਹੋਏ। ਤਦ ਦਰਸ਼ਨਾਂ ਦਾ ਖਿਚਿਆ ਰਾਜਾ ਚੰਦ੍ਰ ਪ੍ਰਤਾਪ ਗਾਜ਼ੀਪੁਰ ਤੋਂ ਆ ਗਿਆ ਤੇ ਚਰਨ ਬੰਦਨਾ ਕਰ ਆਪਣੇ ਮਹਿਲਾਂ ਵਿਚ ਯੱਗ ਰਚਾਉਣ ਲਈ ਬੇਨਤੀ ਕੀਤੀ । ਰਾਜੇ ਦੀ ਪਰੇਮ ਬੇਨਤੀ ਸੁਣ ਭਗਤ ਜੀ ਸਮੇਤ ਸੰਗਤਾਂ ਦੇ ਗਾਜ਼ੀ ਪੁਰ ਨੂੰ ਤੁਰ ਪਏ। ਮਹਾਰਾਣੇ ਸਾਂਗੇ ਨੇ ਹਥ ਜੋੜ ਕੇ ਸੇਵਾ ਕਰਨ ਦੀ ਬੜੀ ਖਾਹਿਸ਼ ਜ਼ਾਹਰ ਕੀਤੀ। ਪਰੰਤੂ ਭਗਤ ਜੀ ਨੇ ਪੈਦਲ ਹੀ ਤੁਰਨਾ ਪਸੰਦ ਕੀਤਾ ਤੇ ਫੁਰਮਾਇਆ—ਰਾਜਨ ! ਏਹ ਰਥ ਬਦਲਾਂ ਦੀ ਛਾਂ ਵਾਂਗੂ ਉਡਣ ਵਾਲੇ ਤੁਹਾਨੂੰ ਹੀ ਸ਼ੋਭਦੇ ਹਨ । ਰਥਾਂ ਤੇ ਅਸਵਾਰ ਹੁੰਦੇ ਮਨ ਹੰਕਾਰ ਨਾਲ ਫੁਲ ਐ ਉਡਣ ਲਗ ਜਾਂਦਾ ਹੈ । ਪਰਮੇਸ਼ਰ ਦੇ ਭਗਤ ਏਹਨਾਂ ਗੋਰਖ-ਧੰਧਿਆਂ ਵਿਚ ਨਹੀਂ ਉਲਝਦੇ । ਉਪਰੰਤ ਸਭ ਨੂੰ ਸਿਖਸ਼ਾ ਦੇ ਕੇ ਫੇਰ ਮਿਲਣ ਦਾ ਇਕਰਾਰ ਕਰ ਰਾਜੇ ਚੰਦਰ ਪਰਤਾਪ ਦੀ ਰਾਜਧਾਨੀ ਨੂੰ ਆ ਭਾਗ ਲਾਏ । ਰਾਣੀ ਮੀਰਾਂ ਬਾਈ ਤੇ ਕਰਮਾਂ ਬਾਈ ਨੇ ਪਿਛੇ ਮੁੜਨਾ ਨਾ ਮੰਨਿਆ । ਰਾਜੇ ਬੜੇ ਚਾਉ ਚਾਉ ਨਾਲ ਸੰਗਤਾਂ ਦਾ ਨਿਵਾਸ ਸ਼ਾਹੀ ਕਿਲੇ ਵਿਚ ਕਰਵਾਇਆ । ਭਾਂਤ ਭਾਂਤ ਦੇ ਮਿਠੇ, ਖਟੇ ਅਲੂਣੇ ਸਲੂਣੇ ਪਦਾਰਥ ਸਾਧਾਂ ਲਈ ਤਿਆਰ ਕਰਵਾਏ । ਰਾਣੀਆਂ ਅਤੇ ਗੋਲੀਆਂ, ਮੀਰਾਂ ਮੁਨਸ਼ੀਆਂ ਨੇ ਅਮੋਲਕ ਭੇਟਾ ਰਖ ਨਿਸ਼ਕਾਰਾਂ ਕੀਤੀਆਂ ।

ਭੋਜਨ ਛਕਣ ਤੋਂ ਬਾਅਦ ਬੇਨਤੀ ਕਰਨ ਤੇ ਭਗਤ ਜੀ ਨੇ

ਕਥਾ ਕਰਨ ਲਈ ਪ੍ਰਵਾਨਗੀ ਦੇ ਦਿਤੀ ਸ਼ਹਿਰ ਵਿਚ ਡੌਂਡੀ ਪਿਟਵਾਈ ਗਈ। ਪ੍ਰਵਾਨਿਆਂ ਦੀ ਤਰ੍ਹਾਂ ਕਰਨਾ ਹੀ ਪਿਆਰ ਦੇ ਖਿਚੇ ਭਜੇ ਆਏ। ਆਲੀਸ਼ਾਨ ਸਿੰਘਾਸਨ ਤੇ ਭਗਤ ਜੀ ਨੂੰ ਬੈਠਾਇਆ ਗਿਆ। ਰਾਜਾ ਚੰਦਰ ਪਰਤਾਪ ਚੌਰ ਕਰਨ ਲਗਾ। ਜਦ ਪੰਡਾਲ ਭਰਪੂਰ ਹੋ ਗਿਆ ਤਾਂ ਭਗਤ ਜੀ ਨੇ ਕਥਾ ਦਾ ਪ੍ਰਾਰੰਭ ਕੀਤਾ।

ਧਨਾਸਰੀ ਭਗਤ ਰਵਿਦਾਸ ਜੀ ਕੀ

੧. ਚਿਤ ਸਿਮਰਨੁ ਕਰਉ ਨੈਨ ਅਵਿਲੋਕਨੋ ਸ੍ਰਵਨ ਬਾਨੀ ਸੁਜਸੁ ਪੂਰਿ ਰਾਖਉ ॥ ਮਨੁ ਸੁਮਧੁਕਰੁ ਕਰਉ ਚਰਨ ਹਿਰਦੇ ਧਰਉ ਰਸਨ ਅੰਮ੍ਰਿਤ ਰਾਮ ਨਾਮ ਭਾਖਉ ॥ ੧ ॥ ਮੇਰੀ ਪ੍ਰੀਤਿ ਗੋਬਿੰਦ ਸਿਉ ਜਿਨਿ ਘਟੈ॥ ਮੈ ਤਉ ਮੋਲਿ ਮਹਗੀ ਲਈ ਜੀਅ ਸਟੈ ॥ ੧ ॥ ਰਹਾਉ ॥ ੨. ਸਾਧ ਸੰਗਤਿ ਬਿਨਾ ਭਾਉ ਨਹੀ ਊਪਜੈ ਭਾਵ ਬਿਨੁ ਭਗਤਿ ਨਹੀ ਹੋਇ ਤੇਰੀ ॥ ਕਹੈ ਰਵਿ-ਦਾਸੁ ਇਕ ਬੇਨਤੀ ਹਰਿ ਸਿਉ ਪੈਜ ਰਾਖਹੁ ਰਾਜਾ ਰਾਮ ਮੇਰੀ॥੨॥੨॥

ਅਰਥ–੧. ਹੇ ਭਗਵਾਨ ਚਿਤ ਨਾਲ ਤੇਰਾ ਸਿਮਰਨ ਕਰਦਾ ਹਾਂ। ਨੇਤਰਾਂ ਕਰਕੇ ਤੈਨੂੰ ਸਾਰੇ ਬ੍ਰਹਮੰਡਾਂ ਵਿਚ ਰਚਿਆ ਵੇਖਦਾ ਹਾਂ। ਤੇ ਤੇਰੇ ਸੰਤਾਂ ਸੇਵਕਾਂ ਦੇ ਦਰਸ਼ਨ ਕਰ ਤ੍ਰਿਪਤ ਹੁੰਦਾ ਹਾਂ। ਤੇ ਕੰਨਾਂ ਵਿਚ ਤੇਰੀ ਅੰਮ੍ਰਿਤ ਬਾਣੀ, ਜੋ ਜਹਾਨਾਂ ਵਿਚ ਜਸ ਫੈਲਾਣ ਵਾਲੀ ਪੂਰਨ ਰਖਦਾ ਹਾਂ। ਭਾਵ ਕੰਨਾਂ ਕਰਕੇ ਤੇਰੇ ਪਿਆਰਿਆਂ ਦੇ ਚੋਜ ਤੇ ਉਪਦੇਸ਼ ਸੁਣਦਾ ਹਾਂ। ਆਪਣੇ ਮਨ ਨੂੰ ਸ਼ਹਿਦ ਵਰਗੇ ਨਾਮ ਨਾਲ ਜੋੜਨਾ ਕਰਦਾ ਹਾਂ ਭਾਵ ਸ੍ਰੇਸ਼ਟ ਭੌਰਾ ਬਣਕੇ ਤੇਰੇ ਨਾਮ ਰੂਪੀ ਫੁਲਾਂ ਤੇ ਗੂੰਜਦਾ ਹਾਂ। ਤੇਰੇ ਚਰਨ ਕਮਲ ਹਿਰਦੇ ਵਿਚ ਧਾਰਨ ਰਖਦਾ ਹਾਂ। ਰਸਨਾ ਨਾਲ ਤੇਰਾ ਅੰਮ੍ਰਿਤ ਨਾਮ ਜਪਦਾ ਹਾਂ। ਮੇਰੀ ਗੋਬਿੰਦ ਜੀ ਦੇ ਨਾਲ ਗੂੜ੍ਹੀ ਪ੍ਰੀਤ ਹੈ ਜੋ ਕਦੇ ਵੀ ਘਟ ਨਹੀਂ ਹੁੰਦੀ ਭਾਵ ਘਟਨ ਨਹੀਂ ਦੇਂਦਾ। ਕਿਉਂਕਿ ਮੈਂ ਜੀਅ (ਦਿਲ) ਦੇ ਵਟੇ ਸਟੇ (ਅਰਚੇ) ਮਹਿਗੇ ਮੁਲ ਲਈ ਹੋਈ ਹੈ।

੨. ਸੰਤਾਂ ਦੀ ਸੰਗਤ ਤੋਂ ਪਰੇਮ–ਪਿਆਰ (ਇਸ਼ਕ) ਨਹੀਂ ਪੈਦਾ ਹੁੰਦਾ ਤੇ ਪਰੇਮ ਤੋਂ ਬਿਨਾ ਭਗਤੀ ਨਹੀਂ ਹੁੰਦੀ। ੩. ਰਵਿਦਾਸ ਜੀ ਭਗਵਾਨ ਦੇ ਪਾਸ ਪ੍ਰਾਰਥਨਾ ਕਰਦੇ ਹਨ ਇਕ ਰੂਪ ਹੋ ਕੇ ਹੇ ਰਾਮ ਪਰਜਾ ਪਤ ਮੇਰੀ ਲਾਜ ਰਖੋ। ਭਾਵ ਏਹ ਜੀਵ ਤੇਰੀ ਪਰਜਾ ਹਨ ਤੇ ਭਗਵਾਨ ਪਾਤਸ਼ਾਹ ਹੈ। ਇਸ ਲਈ ਪਾਤਸ਼ਾਹ ਨੂੰ ਪਰਜਾ ਦੀ ਸੰਭਾਲ ਦਾ ਫਿਕਰ ਹੁੰਦਾ ਹੈ। ਬਸ ਸਾਡੀ ਇਹੋ ਇਛਾ ਤੇ ਇਹੋ ਬੇਨਤੀ ਹੈ। ਹੇ ਭਗਵਾਨ ਲਜਿਆ ਰਖ ਲੌ।

ਇਸ ਤਰ੍ਹਾਂ ਭਗਤ ਜੀ ਨੇ ਉਪਦੇਸ਼ ਦੇਕੇ ਸੰਗਤ ਨੂੰ ਤ੍ਰਿਪਤ ਕੀਤਾ ਪੰਡਤ ਸੇਤ ਸਾਧੂ ਬਾਣੀਏ, ਜੋਗੀ, ਸਿਖਸ਼ਾ ਲੈ ਕੇ ਸਿਖ ਸਜੇ। ਨੀਚ ਜਾਤੀ ਦਾ ਵਿਤਕਰਾ ਦਿਲੋਂ ਦੂਰ ਕਰ ਭਗਵਾਨ ਦਾ ਰੂਪ ਜਾਨ ਸ਼ਟ-ਧਾਲੂਆਂ ਨੇ ਮਨ ਇਛਤ ਫਲ ਪਾਏ। ਮਹਾਰਾਜੇ ਨੂੰ ਇਨਸਾਫ ਕਰਨ ਦੀ ਹਦਾਇਤ ਕੀਤੀ। ਕਈ ਦੁਖੀ ਬੰਦਿਆਂ ਨੇ ਆਪਣੇ ਝਗੜੇ ਨਿਪਟਾਨ ਬਾਰੇ ਰਵਿਦਾਸ ਜੀ ਅਗੇ ਤਰਲੇ ਕਢੇ, ਭਗਤ ਜੀ ਨੇ ਮਹਾਰਾਜੇ ਪਾਸੋਂ ਉਹਨਾਂ ਦੇ ਕਸੂਰ ਮੁਆਫ ਕਰਾਏ। ਤੇ ਅਗੋਂ ਲਈ ਠੀਕ ਰਸਤੇ ਤੇ ਚਲਨ ਲਈ ਪ੍ਰਤਿਗਿਆ ਕੀਤੀ। ਹਰ ਜੀਵ ਨੂੰ ਜੀਵ ਮਾਤਰ ਦੀ ਸੇਵਾ ਤੇ ਇਜ਼ਤ ਕਰਨ ਦਾ ਉਪਦੇਸ਼ ਦਿਤਾ ਤੇ ਕਿਹਾ ਭਰਮੀਓ ਭਗਵਾਨ ਜੰਗਲਾਂ, ਪਹਾੜਾਂ, ਮੜੀਆਂ, ਮਸਾਣਾ ਜਾਂ ਤੀਰਥਾਂ ਉਤੇ ਨਹੀਂ ਰਹਿੰਦਾ ਉਹ ਤਾਂ 'ਸਭਨੀ ਘਟੀਂ ਸ਼ਹੁ ਵਸਹਿ ਸ਼ਹੁ ਬਿਨ ਘਟ ਨਾ ਕੋਇ। ਉਸ ਨੂੰ ਕੰਨ ਪੜਵਾਕੇ ਸਿਰਾਂ ਵਿਚ ਸੁਵਾਹ ਪਾ ਕੇ ਕੰਦਰਾਂ ਵਿਚ ਤੋਲਨ ਦੀ ਲੋੜ ਨਹੀਂ ਹੈ। ਉਹ ਜਿਸਨੂੰ ਵੀ ਮਿਲਿਆ ਹੈ ਮਨ ਰੂਪੀ ਮੰਦਰ ਵਿਚੋਂ ਮਿਲਿਆ ਹੈ। ਉਸ ਬੇਅੰਤ ਲੀਲ੍ਹਾ ਵਾਲੇ ਹਰੀ ਦਾ ਰਹਿਣ ਵਾਲਾ ਹਰਿਮੰਦਰ ਹਿਰਦਾ ਹੀ ਹੈ। ਤਾਂ ਤੇ ਚਿਤ ਕਰਕੇ ਸਿਮਰਨ ਕਰੋ। ਹਥੀ ਕਰਕੇ ਉਸਦੇ ਨਾਮ ਨਾਲ ਰਤੇ ਹੋਏ ਸੰਤਾਂ ਦੀ ਸੇਵਾ ਕਰੋ ਸਰਵਨਾ ਨਾਲ ਸਤ ਸੰਗਤ ਵਿਚ ਆ ਕੇ ਅੰਮ੍ਰਿਤ ਬਚਨ ਸੁਣੋ। ਚੰਦਰਮਾਂ ਵਾਂਗ ਬੇਸ਼ਕ

ਪਰਵਾਰ ਵਿਚ ਰਹੋ। ਪਰ ਆਪਣੇ ਮੂਲ ਦੀ ਮਹਿਕ ਫਿਕੀ ਨਾ ਪੈਣ ਦੇਵੋ। ਕੰਵਲ ਪਾਣੀ ਵਿਚ ਰਹਿਕੇ ਪਾਣੀ ਤੋਂ ਨਿਰਲੇਪ ਰਹਿੰਦਾ ਹੈ ਇਵੇਂ ਸੰਸਾਰ ਦੇ ਸੰਜੋਗੀਆਂ ਵਿਚ ਰਹਿਕੇ ਆਪਣੇ ਮਨ ਨੂੰ ਉੱਚਾ ਰਖੋ। ਮਾਸ, ਸ਼ਰਾਬ, ਜੂਆ, ਚੋਰੀ, ਭੰਗ, ਅਫੀਮ, ਹੁਕਾ, ਪੋਸਤ, ਚਰਸ, ਗਾਂਜਾ ਨਹੀਂ ਵਰਤਣਾ ਏਹ ਸਾਰੇ ਰਸ ਐਬਾਂ (ਪਾਪਾਂ) ਦਾ ਮੂਲ ਹਨ। ਉਠਦੇ ਬੈਂਹਦੇ ਸੌਂਦੇ ਜਾਗਦੇ ਤੁਰਦੇ ਫਿਰਦੇ ਆਪਣੇ ਮਨ ਨੂੰ ਭਗਵਾਨ ਦੇ ਚਰਨਾਂ ਨਾਲ ਜੋੜੀ ਰਖੋ। ਤਾਂ ਤੇ ਜਨਮ ਮਰਨ ਦਾ ਮਹਾਨ ਲੰਬੇ ਪੰਧ ਚੋਂ ਆਪ ਛੁਟੋਗੇ ਤੇ ਸਾਥੀਆਂ ਨੂੰ ਛੁਡਾ ਮੁਕਤ ਕਰ ਲਵੋਗੇ।

ਇਸ ਪਰਕਾਰ ਕਈ ਦਿਨ ਰਾਜ ਮਹਿਲਾਂ ਵਿਚ ਯੱਗ ਹੁੰਦਾ ਰਿਹਾ ਰਾਜੇ ਨੇ ਵਿਤੋਂ ਵਧ ਕੇ ਪੁੰਨ ਦਾਨ ਕੀਤਾ। ਜਿਨ੍ਹਾਂ ਸੰਤਾਂ ਸਾਧਾਂ ਨੂੰ ਸੱਦਾ-ਪਤਰ ਘਲ ਕੇ ਬੁਲਾਇਆ ਹੋਇਆ ਸੀ ਉਹਨਾਂ ਨੂੰ ਸਿਰੋਪਾ ਦਿਤੇ ਅਤੇ ਲੰਗਰ ਲਈ ਭਗਤ ਜੀ ਦੀ ਭੇਟਾ ਬਿਅੰਤ ਮਾਇਆ ਦਿਤੀ। ਕਾਮਨਾ ਭਰੇ ਸੰਸਾਰੀ ਜਿਵੇਂ ੨ ਮਾਇਆ ਚੜ੍ਹਾਈ ਜਾਂਦੇ ਸਨ। ਰਵਿਦਾਸ ਜੀ ਉਵੇਂ ਹੀ ਖੁਲ੍ਹੇ ਲੰਗਰ ਦੀ ਰਾਹੀਂ ਸੰਗਤਾਂ ਨੂੰ ਛਕਾਈ ਜਾਂਦੇ ਸਨ। ਭਗਤ ਜੀ ਦਾ ਸੰਸਾਰ ਨੂੰ ਤਾਰਨ ਹਿਤ ਏਹ ਚੱਕਰ ਸਭ ਤੋਂ ਵਡਾ ਦਸਿਆ ਜਾਂਦਾ ਹੈ। ਕਾਂਸ਼ੀ ਪੁਰੀ ਤੋਂ ਪਿਛੋਂ ਬੇਅੰਤ ਚਿਠੀਆਂ ਪੁਜੀਆਂ ਪਰਵਾਰ ਦੇ ਬੰਦੇ ਲੈਣ ਲਈ ਪੁਜੇ ਹੋਰ ਸੇਵਕ ਦਰਸ਼ਨਾਂ ਲਈ ਉਤਾਵਲੇ ਹੋਏ ਫਿਰਦੇ ਆਏ। ਸਭ ਦੇ ਜੋਰ ਦੇਣ ਤੇ ਅਗੋਂ ਹੋਰ ਕਿਤੇ ਜਾਣ ਦਾ ਖਿਆਲ ਛੱਡ ਵਾਪਸ ਕਾਂਸ਼ੀ ਜੀ ਵਲ ਨੂੰ ਮੁੜੇ, ਇਹ ਕੌਤਕ ੧੫੪੫ ਬਿਕ੍ਰਮੀ ਵਿਚ ਹੋਏ।

## ਗੁਰੂ ਜੀ ਨੇ ਸਿਖ ਦੀ ਪਰਖ ਕਰਨੀ

ਬੇਅੰਤ ਜੀਵਾਂ ਨੂੰ ਨਾਮ ਦਾਨ ਦੇ ਕੇ ਜਦੋਂ ਭਗਤ ਜੀ ਆਪਣੇ ਘਰ ਵਾਪਸ ਆਏ ਤਾਂ ਆਪ ਦੇ ਗੁਰ-ਭਾਈਆਂ ਨੇ ਬੜਾ ਸ਼ੋਰ ਸ਼ਰਾਬਾ ਕੀਤਾ। (੧ ਆਸਾ ਨੰਦ ਜੀ। ੨ ਕਬੀਰ ਭਗਤ ਜੀ। ੩ ਪੀਪਾ ਭਗਤ ਜੀ। ੪. ਸੁਰਸਰਾ ਨੰਦ ਜੀ। ੫. ਸੁਖਾ ਨੰਦ ਜੀ। ੬. ਭਵਾਨੰਦ ਜੀ।

੭. ਧੰਨਾ ਭਗਤ ਜੀ। ੮. ਸੈਨ ਭਗਤ ਜੀ। ੯. ਮਹਾਂ ਨੰਦ ਜੀ। ੧੦. ਪਰਮਾ ਨੰਦ ਜੀ। ੧੧. ਸ੍ਰੀ ਨੰਦ ਜੀ) ਏਨ੍ਹਾਂ ਦੇ ਨਾਲ ਹੋਰ ਵੀ ਬ੍ਰਾਹਮਣ ਰਲ ਗਏ ਤੇ ਗੁਸਾਈਂ ਰਾਮਾਨੰਦ ਜੀ ਦੇ ਪਾਸ ਆਏ ਰਵਿਦਾਸ ਜੀ ਦੇ ਬਾਰੇ ਸਾਰਾ ਸਮਾਚਾਰ ਖੋਹਲਕੇ ਕਿਹਾ । ਰਵਿਦਾਸ ਨੇ ਆਪ ਦੇ ਦਿਤੇ ਕੜੇ ਕੰਠੀਆਂ ਜਨੇਊ ਠਾਕਰ ਆਦਿਕ ਸਭ ਕੁਝ ਨਦੀ ਵਿਚ ਰੋਹੜ ਦਿਤਾ ਹੈ। ਤੇ ਅਗੇ ਨਾ ਆਪ ਠਾਕਰਾਂ ਦੀ ਪੂਜਾ ਕਰਦਾ ਹੈ ਤੇ ਨਾ ਹੀ ਆਪਣੇ ਚੇਲਿਆਂ ਬਾਲਿਆਂ ਨੂੰ ਠਾਕਰ ਪੂਜਾ ਦਾ ਢੰਗ ਸਮਝੋਂਦਾ ਹੈ। ਜੋ ਰਵਿਦਾਸ ਦਾ ਉਪਦੇਸ਼ ਇਕ ਵਾਰ ਸੁਣ ਲਵੇ ਉਹ ਠਾਕਰ ਦੁਵਾਰੇ ਮੰਦਰ, ਮਸਜਦ ਵਲੋਂ ਬੇਮੁਖ ਹੋ ਜਾਂਦਾ ਹੈ । ਕਿਸੇ ਸ਼ਾਸਤ੍ਰ ਪੁਰਾਣ ਦੀ ਰਹੁ ਰੀਤੀ ਨਹੀਂ ਮੰਨਦਾ ਤਾਂ ਤੇ ਆਪ ਭਗਤ ਜੀ ਨੂੰ ਬੁਲਾਕੇ ਆਪ ਵਲੋਂ ਮੁਖ ਮੋੜ ਲੈਣ ਦਾ ਕਾਰਨ ਪੁਛੋ।

## ਰਾਮਾਨੰਦ ਜੀ ਨੇ ਆਪ ਰਵਿਦਾਸ ਜੀ ਦੇ ਘਰ ਔਣਾ

ਸੁਆਮੀ ਜੀ ਨੇ ਸਿਖ ਦੀ ਪਰਖ ਕਰਨ ਲਈ ਠਾਕਰਾਂ ਦੀ ਪੂਜਾ ਦਾ ਸਮਾਨ ਤਿਆਰ ਕਰਵਾਕੇ ਨਾਲ ਲੈ ਲਿਆ । ਤੇ ਚੇਲਿਆਂ ਤੇ ਬ੍ਰਾਹਮਣਾਂ ਸਮੇਤ ਰਵਿਦਾਸ ਜੀ ਦੇ ਘਰ ਆ ਗਏ। ਤੇ ਰਵਿਦਾਸ ਨੂੰ ਠਾਕਰ ਪੂਜਾ ਲਈ ਮੰਦਰ ਵਲ ਜਾਣ ਲਈ ਅਵਾਜ ਦਿਤੀ। ਰਵਿਦਾਸ ਜੀ ਗੁਰਦੇਵ ਦੀ ਅਵਾਜ਼ ਸੁਣ ਕੇ ਆਪ ਦੇ ਚਰਨਾਂ ਤੇ ਢਹਿ ਪਏ। ਜਦ ਰਵਿਦਾਸ ਜੀ ਉਠ ਕੇ ਖੜੇ ਹੋਏ ਤਾਂ ਪੂਜਾ ਸਮਾਨ ਦੇਖ ਇਉਂ ਸ਼ਬਦ ਉਚਾਰਨ ਕੀਤਾ।

## ਗੂਜਰੀ ਸ੍ਰੀ ਰਵਿਦਾਸ ਜੀ ਕੇ ਪਦੇ ਘਰੁ ੩

ੴ ਸਤਿਗੁਰ ਪ੍ਰਸਾਦਿ ॥

੧. ਦੂਧੁ ਤ ਬਛਰੈ ਥਨਹੁ ਬਿਟਾਰਿਓ ॥ ਫੂਲੁ ਭਵਰਿ ਜਲੁ ਮੀਨਿ ਬਿਗਾਰਿਓ ॥ ੧ ॥ ੨. ਮਾਈ ਗੋਬਿੰਦ ਪੂਜਾ ਕਹਾ ਲੈ ਚਰਾਵਉ ॥ ਅਵਰੁ ਨ ਫੂਲੁ ਅਨੂਪੁ ਨ ਪਾਵਉ ॥ ੧ ॥ ਰਹਾਉ ॥

੩. ਮੈਲਾਗਰ ਬੇਰ੍ਹੇ ਹੈ ਭੁਇਅੰਗਾ ॥ ਬਿਖੁ ਅੰਮ੍ਰਿਤੁ ਬਸਹਿ ਇਕ ਸੰਗਾ ॥ ੨॥ ੪. ਧੂਪ ਦੀਪ ਨਈ ਬੇਦਹਿ ਬਾਸਾ ॥ ਕੈਸੇ ਪੂਜ ਕਰਹਿ ਤੇਰੀ ਦਾਸਾ ॥ ੩ ॥ ੫. ਤਨੁ ਮਨੁ ਅਰਪਉ ਪੂਜ ਚਰਾਵਉ ॥ ਗੁਰਪਰਸਾਦਿ ਨਿਰੰਜਨੁ ਪਾਵਉ ॥ ੪॥ ੬. ਪੂਜਾ ਅਰਚਾ ਆਹਿ ਨ ਤੋਰੀ ॥ ਕਹਿ ਰਵਿਦਾਸ ਕਵਨ ਗਤਿ ਮੋਰੀ ॥ ੫ ॥ ੧ ॥

ਅਰਥ–ਹੇ ਗੁਰਦੇਵ ਦਾਸ ਦੀ ਬੇਨਤੀ ਸੁਨਉ, ੧. ਦੁਧ ਵਛੇ ਨੇ ਗਊ ਦੇ ਥਨਾ ਨੂੰ ਮੂੰਹ ਵਿਚ ਲੈ ਕੇ ਖਰਾਬ (ਜੂਠਾ) ਕਰ ਦਿਤਾ ਹੈ ਫੁਲ ਭੌਰਿਆਂ ਨੇ ਸੁੰਘ ਕੇ ਤੇ ਪਾਣੀ ਮਛੀ ਨੇ ਵਿਗਾੜ ਦਿਤਾ ਹੈ। ੨. ਠਾਕਰਾਂ ਦੀ ਪੂਜਾ ਕਿਥੋਂ ਲੈ ਕੇ ਸੁਚੀਆਂ ਚੀਜ਼ਾਂ ਚੜ੍ਹਾਵਾਂ, ਅਛੂਤ (ਅਨੂਪਮ) ਸੁੱਚੇ ਫੁਲ ਕਿਤੋਂ ਨਹੀਂ ਮਿਲਦੇ। ੩. ਚੰਦਨ ਦੇ ਬਿਰਖ ਨੂੰ ਸਪਾਂ ਨੇ ਵਿਹੁ ਲਾ ਕ ਖਰਾਬ ਕਰ ਦਿਤਾ ਹੈ, ਜੇ ਅੰਮ੍ਰਿਤ ਆਖੋ ਤਾਂ ਸਮੁੰਦਰ ਵਿਖੇ ਅੰਮ੍ਰਿਤ ਤੇ ਜ਼ਹਿਰ ਇਕੋ ਜਗਾ ਕਠੇ ਰਹਿ ਕੇ ਵਿਗੜੇ ਹੋਏ ਹਨ। ੪. ਧੂਪ ਧੁਖੌਣੀ ਜੋਤ ਜਗਾਉਣੀ (ਨਈਵੇਦਨ) ਸੁਗੰਧਤਾਂ ਸਭ ਵਿਗੜੀਆਂ ਹੋਈਆਂ ਹਨ। ਇਸ ਲਈ ਜੂਠੀਆਂ ਚੀਜ਼ਾਂ ਨਾਲ ਦਾਸ ਤਰੀ ਪੂਜਾ ਕਿਵੇਂ ਕਰੇ। ੫. ਮੈਂ ਅਪੁਨਾ ਤਨ ਮਨ ਅਰਪ ਕੇ ਪੂਜਾ ਲਈ ਝੜਾ ਦਿਤਾ ਹੈ। ਹੇ ਗੁਰਦੇਵ ਆਪ ਦੀ ਕਿਰਪਾ ਕਰਕੇ ਮਾਇਆ ਤੋਂ ਰਹਿਤ ਭਗਵਾਨ ਨੂੰ ਪਾ ਲਿਆ ਹੈ, ਤੇ ਹੁਣ ਪੂਜਾ ਦੀ ਲੋੜ ਨਹੀਂ ਰਹੀ। ੬. ਤਨ ਮਨ ਅਰਪਨ ਤੋਂ ਪਰੇ ਹੋਰ ਕਿਸੇ ਤਰ੍ਹਾਂ ਦੀ ਤੇਰੀ ਪੂਜਾ ਨਹੀਂ ਹੋ ਸਕਦੀ ਤੇ ਨਾ ਹੈ ਈ। ਰਵਿਦਾਸ ਤੁਹਾਡੀ ਸ਼ਰਨ ਡਿਗਾ ਹੈ ਹੁਣ ਤੁਸੀਂ ਹੀ ਦਸੋ ਕਿ ਮੇਰੀ ਗਤਿ ਹੋਣ ਦਾ ਇਕੋ ਚੰਗਾ ਸਾਧਨ ਹੋਰ ਕਿਹੜਾ ਹੈ। ਇਹਨਾਂ ਫੋਕਟਾਂ ਰਸਮਾਂ ਨਾਲ ਮੈਂ ਆਪ ਨੂੰ ਕਿੰਜ ਖੁਸ਼ ਕਰ ਸਕਦਾ ਹਾਂ।

ਸ੍ਰੀ ਰਵਿਦਾਸ ਜੀ ਦੀ ਇਹ ਦਸ਼ਾਂ ਵੇਖਕੇ ਰਾਮਾਂ ਨੰਦ ਜੀ ਹੈਰਾਨ

ਹੋ ਗਏ। ਤੇ ਪਿਆਰ ਭਰੀ ਗੋਸ਼ਟ ਕਰ ਆਪਣੇ ਡੇਰੇ ਮੁੜ ਆਏ ਅਤੇ ਆਪ ਵੀ ਠਾਕਰਾਂ ਦੀ ਪੂਜਾ ਕਰਨੀ ਛਡ ਦਿਤੀ । ਜਦ ਬ੍ਰਾਹਮਣਾਂ ਨੂੰ ਪਤਾ ਲਗਾ ਤਾਂ ਕਠੇ ਹੋ ਕੇ ਰੌਲਾ ਪਾਉਣ ਲਗੇ ਕਿ ਸੁਆਮੀ ਜੀ ਤੁਸੀਂ ਉਲਟੀ ਗੰਗਾ ਵਗਾ ਦਿਤੀ ਹੈ, ਲਗਣਾ ਤਾਂ ਸਿਖ ਨੇ ਤੁਹਾਡੇ ਪਿਛੇ ਸੀ ਪਰੰਤੂ ਲਗੇ ਆਪ ਸਿਖਾਂ ਦੇ ਪਿਛੇ ਹੋ । ਆਪ ਨੇ ਵੇਦ ਰੀਤੀ ਅਨਕੂਲ ਕਰਮ ਕਾਂਡ ਕਰਨੇ ਤਿਆਗਣ ਕਰ ਦਿਤੇ ਹਨ ਤੇ ਠਾਕਰ ਦਵਾਰੇ ਜਾਣਾ ਵੀ ਵਿਸਾਰ ਦਿਤਾ ਹੈ। ਪੰਡਤਾਂ ਦੀ ਇਹ ਰੌਲੀ ਸੁਣ ਰਾਮਾ ਨੰਦ ਜੀ ਨੇ ਇਕ ਸ਼ਬਦ ਉਚਾਰਨ ਕੀਤਾ।

(ਰਾਗੁ ਬਸੰਤ) ਰਾਮਾ ਨੰਦ ਜੀ ਘਰੁ ੧

ੴ ਸਤਿਗੁਰ ਪ੍ਰਸਾਦਿ ॥

੧. ਕਤ ਜਾਈਐ ਰੇ ਘਰ ਲਾਗੋ ਰੰਗੁ ॥ ਮੇਰਾ ਚਿਤੁ ਨ ਚਲੈ ਮਨੁ ਭਇਓ ਪੰਗੁ ॥ ੧ ॥ ਰਹਾਉ ॥ ੨. ਏਕ ਦਿਵਸ ਮਨ ਭਈ ਉਮੰਗ ॥ ਘਸਿ ਚੰਦਨ ਚੋਆ ਬਹੁ ਸੁਗੰਧ ॥ ਪੂਜਨ ਚਾਲੀ ਬ੍ਰਹਮ ਠਾਇ ॥ ਸੋ ਬ੍ਰਹਮੁ ਬਤਾਇਓ ਗੁਰ ਮਨ ਹੀ ਮਾਹਿ ॥ ੧ ॥ ੩. ਜਹ ਜਾਈਐ ਤਹ ਜਲ ਪਖਾਨ ॥ ਤੂ ਪੂਰਿ ਰਹਿਓ ਹੈ ਸਭ ਸਮਾਨ ॥ ੪. ਬੇਦ ਪੁਰਾਨ ਸਭ ਦੇਖੇ ਜੋਇ ॥ ਊਹਾਂ ਤਉ ਜਾਈਐ ਜਉ ਈਹਾਂ ਨ ਹੋਇ ॥ ੨ ॥ ੫. ਸਤਿਗੁਰ ਮੈ ਬਲਿਹਾਰੀ ਤੋਰ ॥ ਜਿਨਿ ਸਕਲ ਬਿਕਲ ਭ੍ਰਮ ਕਾਟੇ ਮੋਰ ॥ ੬. ਰਾਮਾਨੰਦ ਸੁਆਮੀ ਰਮਤ ਬ੍ਰਹਮ ॥ ਗੁਰ ਕਾ ਸਬਦੁ ਕਾਟੈ ਕੋਟਿ ਕਰਮ ॥ ੩ ॥ ੧ ॥

ਅਰਥ–੧. ਹੇ ਭਾਈ ਜਨੋ ਭਗਵਾਨ ਨੂੰ ਢੂੰਡਣ ਬਾਹਰ ਕਿਥੇ ਜਾਈਏ, ਉਹ ਘਰ (ਹਿਰਦੇ) ਵਿਚ ਹੀ ਅਨੰਦ ਹੋ ਰਿਹਾ ਹੈ । ਭਾਵ ਮਨ ਵਿਚ ਹੀ ਰੰਗ ਲਗਾ ਹੋਇਆ ਹੈ । ਮੇਰਾ ਚਿਤ ਹੁਣ ਚਲ ਨਹੀਂ ਸਕਦਾ ਕਿ ਉਦੇ ਮਨ ਰੂਪੀ ਕਰਮ ਪਿੰਗਲੇ ਹੋ ਗਏ ਹਨ । ੨. ਇਕ ਦਿਨ ਮੇਰੇ ਮਨ ਵਿਚ ਇਛਾ ਪੈਦਾ ਹੋਈ ਤੇ ਮੈਂ ਚੰਦਨ ਰਗੜ ਮਥੇ ਤੇ ਤਿਲਕ ਲਾ

ਸੁਗੰਧਤਾਂ ਲੈ ਕੇ ਠਾਕਰ ਦੁਵਾਰੇ ਠਾਕਰ ਪੂਜਣ ਚਲਿਆ ਪਰ ਸਤਿਗੁਰੂ ਨੇ ਕਿਰਪਾ ਕਰ ਦਿਤੀ ਤੇ ਠਾਕਰ ਮਨ ਵਿਚੋਂ ਹੀ ਮਿਲ ਪਿਆ । ੩. ਜਿਥੇ ਵੀ ਜਾਈਏ ਪਾਣੀ ਪਥਰਾਦਿਕ ਵਿਚ ਤੂੰ ਸਮਾ ਰਿਹਾ ਹੈਂ ਤੇਰੀ ਕੁਦਰਤ ਦੁਹਾਂ ਵਿਚ ਇਕੋ ਜਹੀ ਖੇਡ ਰਹੀ ਹੈ । ੪. ਬੇਦ ਪੁਰਾਨ ਸਾਰੇ ਪੜ੍ਹ ਕੇ ਵਿਚਾਰ ਕੀਤੀ ਹੈ, ਪਰੰਤੂ ਭਗਵਾਨ ਨੂੰ ਲਭਣ ਵਾਸਤੇ ਬਾਹਰ (ਜੰਗਲਾਂ ਵਿਚ) ਤਾਂ ਜਾਈਏ ਜੇਕਰ ਹਿਰਦੇ ਵਿਚ ਨਾ ਹੋਵੇ । ੫. ਮੈਂ ਸਤਿਗੁਰੂ ਦੇ ਕੁਰਬਾਨ ਜਾਂਦਾ ਹਾਂ ਜਿਸ ਮੇਰੇ ਸਾਰੇ ਭਰਮ ਕਟ ਦਿਤੇ ਹਨ। ੬. ਰਾਮਾ ਨੰਦ ਜੀ ਸੁਆਮੀ ਹੁਣ ਕੇਵਲ ਇਕ ਈਸ਼ਵਰ ਨੂੰ ਸਿਮਰਦਾ ਹੈ, ਕਿਉਂਕਿ ਗੁਰੂ ਜੀ ਸ਼ਬਦ ਨੇ ਕਰੋੜਾਂ ਕੁਕਰਮ ਦੂਰ ਕਰ ਦਿਤੇ ਹਨ। ਭਾਵ ਕੋਟ ਜਨਮ ਦੇ ਕਿਲਵਿਖ ਕਟ ਕੇ ਈਸ਼ਵਰ ਦੇ ਨਾਮ ਨਾਲ ਜੋੜ ਦੇਂਦਾ ਹੈ।

## ਸਕੰਦਰ ਲੋਧੀ ਤੇ ਰਵਿਦਾਸ ਜੀ

ਸੋ ਇਸ ਤਰ੍ਹਾਂ ਹਰੀ ਦੇ ਧਿਆਨ ਵਿਚ ਮਨ ਨੂੰ ਜੋੜਕੇ ਜਦ ਰਾਮਾਂ ਨੰਦ ਜੀ ਨੇ ਪਥਰ ਪੂਜਾ ਛਡ ਦਿਤੀ ਤਾਂ ਬਾਕੀ ਦੇ ਚੇਲੇ ਵੀ ਇਕੋ ਕਰਤਾਰ ਦੇ ਸਿਮਰਨ ਵਿਚ ਲਗ ਗਏ । ਉਹਨਾਂ ਰਿਧੀਆਂ ਸਿਧੀਆਂ ਪਰਾਪਤ ਕਰ ਕਰ ਆਪਣੇ ੨ ਮਤ ਤੋਰੇ । ਪੰਡਤਾਂ ਨੂੰ ਏਹ ਦੇਖ ਹੋਰ ਵੀ ਅੱਗ ਲਗੀ। ਹੁਣ ਤਮਾਮ ਭਗਤਾਂ ਦੇ ਡੇਰਿਆਂ ਵਿਚ ਮੂਰਤੀ ਪੂਜਾ ਦੇ ਉਲਟ ਪਰਚਾਰ ਹੋਣਾ ਸ਼ੁਰੂ ਹੋਇਆ ਤੇ ਸੰਖਾਂ ਘੜਿਆਲਾਂ ਦਾ ਕੀਰਤਨ ਸੋਹਿਲਾ ਪੜ੍ਹਿਆ ਗਿਆ । ਇਤਫਾਕ ਨਾਲ ਏਸੇ ਸਾਲ (੧੫੪੫) ਬਿਕ੍ਰਮੀ ਵਿਖ ਦਿਲੀ ਤਕ (ਬਾਦਸ਼ਾਹ) ਸਕੰਦਰ ਲੋਧੀ ਹਿੰਦੁਸਤਾਨ ਦਾ ਦੌਰਾ ਕਰਦਾ ੨ ਕਾਂਸ਼ੀ ਵਿਖੇ ਆਇਆ। ਰਾਜਾ ਨਾਗਰ ਮਲ ਤੇ ਹੋਰ ਨਵਾਬਾਂ ਅਹਿਲਕਾਰਾਂ ਨੇ ਵਿਤੋਂ ਵਧ ਕੇ ਆਉ ਭਗਤ ਕੀਤੀ। ਸਿਕੰਦਰ ਨੇ ਮੁਸਲਮਾਨੀ ਪਖ ਚੰਗਾ ਤਗੜਾ ਪੂਰਿਆ ਤੇ ਹਿੰਦੂਆਂ ਨੂੰ ਕਾਜੀਆਂ ਸਜਿਦਾਂ ਦੀ ਚੁਕ ਤੋਂ ਚਿੜਕੇ ਬੁਰੀ ਤਰ੍ਹਾਂ ਲੁਟਿਆ ਤੇ ਕਤਲਾਮ ਕੀਤੀ।

ਬ੍ਰਾਹਮਣਾਂ ਤੇ ਕਾਜ਼ੀਆਂ ਨੇ ਮੁਬਾਰਕ ਸਮਾਂ ਸਮਝਕੇ ਲੋਧੀ ਦੇ ਕੰਨ ਖੂਬ ਭਰੇ ਤੇ ਕਿਹਾ ਰਵਿਦਾਸ ਚੁਮਾਰ ਹਿੰਦੂ ਧਰਮ ਤੇ ਇਸਲਾਮ ਦੋਹਾਂ ਦੇ ਵਿਰੁਧ ਪ੍ਰਚਾਰ ਕਰਦਾ ਹੈ । ਅੱਲਾ ਪਾਕ ਦੀ ਕਲਾਮ (ਕੁਰਾਨ ਸ਼ਰੀਫ) ਤੇ ਈਸ਼ਵਰ ਦੀ ਕੀਰਤ (ਵੇਦਾਂ) ਨੂੰ ਟਿਚਕਰਾਂ ਕਰਦਾ ਹੈ ਤੇ ਇਸ ਤੋਂ ਵਧ ਹੋਰ ਪਰਜਾ ਵਿਚ ਬਦਅਮਨੀ ਤੇ ਬਗਾਵਤ ਫੈਲਾ ਕੇ ਮੁਗਲੀਆਂ ਰਾਜ ਦੀ ਤਬਦੀਲੀ ਚਾਹੁੰਦਾ ਹੈ । ਇਸ ਲਈ ਅਸਾਂ ਆਪਣਾ ਫਰਜ ਜਾਣ ਕੇ ਸਰਕਾਰ ਨੂੰ ਚੇਤਾਵਨੀ ਕਰਾ ਦਿਤੀ ਹੈ । ਹੁਣ ਜੋ ਆਪ ਦੀ ਮਰਜੀ ਹੈ ਸੋ ਕਰੋ ।

ਸਿਕੰਦਰ ਨੇ ਰਾਜੇ ਨਾਗਰ ਮਲ ਨੂੰ ਹੁਕਮ ਦੇਕੇ ਰਵਿਦਾਸ ਭਗਤ ਨੂੰ ਦਰਬਾਰ ਵਿਚ ਸਦਿਆ । ਜਦ ਭਗਤ ਜੀ ਆਏ ਤਾਂ ਲੋਧੀ ਦੇ ਨਾਲ ਜਿਤਨੇ ਹਿੰਦੂ ਰਾਜੇ ਸੀ ਸਾਰੇ ਉਠ ਕੇ ਸਤਿਕਾਰ ਲਈ ਖੜੇ ਹੋ ਗਏ। ਬਾਦਸ਼ਾਹ ਇਹ ਗਲ ਵੇਖਕੇ ਬੜਾ ਹੈਰਾਨ ਹੋਇਆ ਤੇ ਉਠ ਕੇ ਖੜੇ ਹੋ ਜਾਣ ਦਾ ਕਾਰਨ ਰਾਜਿਆਂ ਤੋਂ ਇਕ ਇਕ ਕਰਕੇ ਪੁਛਿਆ । ਰਾਜਿਆਂ ਨੇ ਇਕ ਜ਼ਬਾਨ ਹੋ ਕੇ ਰਵਿਦਾਸ ਜੀ ਦੀ ਸਿਫਤ ਕੀਤੀ । ਤੇ ਖਾਸ ਨਿਰੰਕਾਰ ਦਾ ਰੂਪ ਪ੍ਰਗਟ ਕੀਤਾ ਅਤੇ ਕਿਹਾ ਕਿ ਏਹ ਬ੍ਰਾਹਮਣ ਕਾਜੀ ਲੋਕ ਈਰਖਾ ਕਰਕੇ ਆਪ ਨੂੰ ਭੜਕਾਉਂਦੇ ਹਨ । ਰਵਿਦਾਸ ਕੇਵਲ ਇਕ ਖੁਦਾ ਦੀ ਬੰਦਗੀ ਕਰਦਾ ਤੇ ਇਹੋ ਉਪਦੇਸ਼ ਆਪਣੇ ਚੇਲਿਆਂ ਨੂੰ ਦ੍ਰਿੜਾਉਂਦਾ ਹੈ ਆਪ ਦਾ ਬਗਾਵਤ ਕਰਨ ਦਾ ਕੋਈ ਖਿਆਲ ਨਹੀਂ ਆਪ ਸਗੋਂ ਏਹਨਾਂ ਨਾਲ ਖੁਦਾ ਦੇ ਘਰ ਦੀਆਂ ਗਲਾਂ ਕਰ ਸੁਣ ਕੇ ਆਪਣੇ ਜੀਵਨ ਨੂੰ ਸਫਲ ਕਰੋ ।

## ਸਿਕੰਦਰ ਨੂੰ ਉਪਦੇਸ਼

ਰਾਜਿਆਂ ਕੋਲੋਂ ਭਗਤ ਜੀ ਦੀ ਮੈਹਮਾਂ ਸੁਣ ਲੋਧੀ ਦੀ ਤਸੱਲੀ ਹੋ ਗਈ ਤੇ ਅਦਬ ਨਾਲ ਰਵਿਦਾਸ ਜੀ ਨੂੰ ਆਪਣੇ ਸਾਹਮਣੇ ਸੁੰਦਰ ਆਸਣ ਦੇ ਕੇ ਬਿਠਾ ਦਿੱਤਾ। ਉਪਰੰਤ ਲੋਧੀ ਨੇ ਸਵਾਲ ਕੀਤਾ ਕਿ ਇਸ

ਮਨੁਖ ਦੀ ਘਾੜਤ (ਬਨਤਰ) ਕਿਸ ਤਰ੍ਹਾਂ ਘੜੀ ਗਈ ਹੈ। ਮੇਰਾ ਮਨ ਇਸ ਘਾੜਤ ਦੇ ਰੂਪ ਵਿਚ ਫਸਕੇ ਰੁਲਿਆ ਫਿਰਦਾ ਹੈ ਤੇ ਧੰਨ ਇਕਠਾ ਕਰਨ ਲਈ ਲਾਲਸਾ ਵਧ ਗਈ ਹੈ । ਜੇ ਠੀਕ ਏਹ ਧਨ ਦਰਗਾਹ ਵਿਚ ਨਾਲ ਨਹੀਂ ਜਾਣਾ ਹੈ ਤਾਂ ਮੈਨੂੰ ਕੋਈ ਐਸਾ ਉਪਾ ਦਸੋ ਜਿਸ ਨਾਲ ਦੋਜ਼ਕ ਦੀ ਅੱਗ ਤੋਂ ਬਚ ਜਾਵਾਂ । ਆਪ ਚੌਹਾਂ ਵਰਨਾਂ ਨੂੰ ਉਪਦੇਸ਼ ਦੇ ਕੇ ਕੇਵਲ ਇਕ ਖੁਦਾ ਦੀ ਇਬਾਦਤ ਕਰਦੇ ਹੋ ਮੈਨੂੰ ਤੇ ਏਹ ਵੀ ਤਸਲੀ ਹੋ ਗਈ ਹੈ ਕਿ ਤੁਸੀਂ ਬੁਤ ਪੂਜਾ ਉਕਾ ਹੀ ਨਹੀਂ ਕਰਦੇ । ਸੋ ਇਹ ਗੁਣ ਆਪ ਵਿਚ ਸਭ ਤੋਂ ਅੱਛਾ ਦੇਖਕੇ ਮੈਂ ਵੀ ਚਾਹੁੰਦਾ ਹਾਂ ਕਿ ਆਪਦੇ ਚਰਨ ਕੰਵਲ ਪਰਸ ਕੇ ਕਲਪਦੇ ਜੀਵ ਨੂੰ ਸ਼ਾਂਤੀ ਪ੍ਰਾਪਤ ਹੋਵੇ।

ਲੋਧੀ ਦੀ ਅਤਿ ਪਰੇਮ ਭਰੀ ਬੇਨਤੀ ਸੁਣ ਰਵਿਦਾਸ ਜੀ ਦੇ ਮਨ ਵਿਚ ਦਇਆ ਆਈ ਤੇ ਉਸ ਨੂੰ ਪਰਜਾ ਤੇ ਕਰ ਰਹੇ ਜ਼ੁਲਮ ਵਲੋਂ ਹਟਾਣ ਦੀ ਵਿਚਾਰ ਫੁਰੀ। ਚੌਧਵੀਂ ਦੇ ਚੰਦਰਮਾਂ ਦੀ ਤਰ੍ਹਾਂ ਜਲਾਲ ਭਰੇ ਚੇਹਰੇ ਤੋਂ ਮੁਸਕ੍ਰਾਇ ਤੇ ਵੈਰਾਗ ਵਿਚ ਸ਼ਬਦ ਉਚਾਰਨ ਕੀਤਾ।

ਰਾਗੁ ਸੋਰਠਿ ਬਾਣੀ ਭਗਤ ਰਵਿਦਾਸ ਜੀ ਕੀ

੧. ਜਲ ਕੀ ਭੀਤਿ ਪਵਨ ਕਾ ਥੰਭਾ ਰਕਤ ਬੁੰਦ ਕਾ ਗਾਰਾ ॥ ਹਾਡ ਮਾਸ ਨਾੜੀ ਕੋ ਪਿੰਜਰੁ ਪੰਖੀ ਬਸੈ ਬਿਚਾਰਾ ॥ ੧॥ ੨. ਪ੍ਰਾਨੀ ਕਿਆ ਮੇਰਾ ਕਿਆ ਤੇਰਾ ॥ ਜੈਸੇ ਤਰਵਰ ਪੰਖਿ ਬਸੇਰਾ ॥ ੧ ॥ ਰਹਾਉ ॥ ੩. ਰਾਖਹੁ ਕੰਧ ਉਸਾਰਹੁ ਨੀਵਾਂ ॥ ਸਾਢੇ ਤੀਨਿ ਹਾਥਿ ਤੇਰੀ ਸੀਵਾਂ ॥ ੨ ॥ ੪. ਬੰਕੇ ਬਾਲ ਪਾਗ ਸਿਰਿ ਡੇਰੀ॥ ਇਹੁ ਤਨੁ ਹੋਇਗੋ ਭਸਮ ਕੀ ਢੇਰੀ॥੩॥ ੫. ਊਚੇ ਮੰਦਰ ਸੁੰਦਰ ਨਾਰੀ ॥ ਰਾਮ ਨਾਮ ਬਿਨੁ ਬਾਜੀ ਹਾਰੀ ॥ ੪ ॥ ੬. ਮੇਰੀ ਜਾਤਿ ਕਮੀਨੀ ਪਾਂਤਿ ਕਮੀਨੀ ਓਛਾ ਜਨਮੁ ਹਮਾਰਾ ॥ ਤੁਮ ਸਰਨਾਗਤਿ ਰਾਜਾ ਰਾਮ ਚੰਦ ਕਹਿ ਰਵਿਦਾਸ ਚਮਾਰਾ ॥੫॥੬॥

ਅਰਥ–੧. ਹੇ ਪਾਤਸ਼ਾਹ ਸਰੀਰ ਪਾਣੀ (ਬੰਦੇ) ਦੀ ਕੰਧ ਕੱਠਾ ਹੈ ਤੇ ਪਵਨ (ਸੁਵਾਸਾਂ) ਦੇ ਥੰਮ ਦੇ ਆਸਰੇ ਖੜਾ ਹੈ । ਲਹੂ ਤੇ ਮਿਝ ਦੇ ਗਾਰੇ ਨਾਲ ਇਸ ਦੀ ਲਿਪਾਈ ਹੋਈ ੨ ਹੈ, ਹਡੀਆਂ ਨਾੜੀਆਂ ਤੇ ਮਾਸ ਦਾ ਪਿੰਜਰ ਬਣਿਆ ਹੋਇਆ ਹੈ ਤੇ ਇਸ ਦੇ ਵਿਚ ਜੀਵ ਰੂਪੀ ਪੰਛੀ ਰਹਿੰਦਾ ਹੈ। ੨. ਹੇ ਪਰਾਣ ਧਾਰੀ ਜੀਵ ਇਸ ਸੰਸਾਰ ਵਿਚ ਤੇਰਾ ਮੇਰਾ ਕਿਆ ਚੀਜ ਹੈ। ਭਾਵ ਕੁਝ ਨਹੀਂ ਇਸ ਵਿਚ ਤੇਰਾ ਵਾਸਾ ਇਉਂ ਹੈ, ਜਿਵੇਂ ਰੁਖ ਤੇ ਰਾਤ ਵੇਲੇ ਕੋਈ ਪੰਛੀ ਆ ਬਹਿੰਦਾ ਹੈ ਤੇ ਸਵੇਰ ਹੁੰਦੇ ਹੀ ਉਡ ਕੇ ਚਲਾ ਜਾਂਦਾ ਹੈ । ੩. ਇਸ ਤਰ੍ਹਾਂ ਦੇ ਝੂਠੇ ਸਰੀਰ ਵਾਸਤੇ ਪਾਪ ਕਰ ਕਰ ਮਹਲਾਂ ਦੀਆਂ ਕੰਧਾਂ ਉਸਾਰਨ ਲਈ ਡੂੰਗੀਆਂ ਨੀਂਹਾਂ ਪਟਦਾ ਹੈ ਤੇ ਬੜੇ ਬੜੇ ਕਿਲੇ ਤੇ ਕੋਟ ਬਣੌਂਦਾ ਹੈ । ਪਰ ਅੰਤ ਵੇਲੇ ਤੇਰੇ ਕੰਮ ਤਿੰਨ ਹਥ ਜਾਂ ਸਾਢੇ ਤਿੰਨ ਹਥ ਥਾਂ (ਗੋਰ) ਜਾਂ ਮੜ੍ਹੀ ਦੀ ਆਉਣੀ ਹੈ। ੪. ਜਿਸ ਸੀਸ ਤੇ ਸੋਹਣੇ ਸੋਹਣੇ ਤੇਲ ਲਗਾ ਕੇ ਵਾਲ ਸੁਵਾਰ ਕੇ ਰਖਦਾ ਹੈਂ ਪਟੇ ਜਾਂ ਬੂੰਦੇ ਆਪਣੀ ਹਉਮੈ ਵਸ ਰਖ ਕੇ ਆਕੜਿਆ ਫਿਰਦਾ ਹੈਂ ਤੇ ਟੇਡੀਆਂ ਨੋਕਦਾਰ ਪੱਗਾਂ ਬੰਨ੍ਹਦਾ ਹੈਂ ਉਹ ਸੀਸ ਭਸਮ (ਖੇਹ) ਦੀ ਢੇਰੀ ਹੋ ਜਾਣਾ ਹੈ । ਸਿਰਿ ਸਿਰਿ ਰਚਿ ਰਚਿ ਬਾਧਤ ਪਾਗ॥ ਸੋ ਸਿਰੁ ਚੁੰਚ ਸਵਾਰਹਿ ਕਾਗ॥ ਟੇਢੀ ਪਾਗ ਟੇਢੇ ਚਲੇ ਲਾਗੇ ਬੀਰੇ(ਪਾਨ)ਖਾਨ॥ ਭਾਉ ਭਗਤਿ ਸਿਉ ਕਾਜੁ ਨ ਕਛੁਐ ਮੇਰੋ ਕਾਮੁ ਦਿਵਾਨ ॥੧॥ ੫. ਅਕਾਸ਼ ਨਾਲ ਖੈਂਹਦੇ ਮੰਦਰ, ਹੁਸਨ ਭਰੀਆਂ ਇਸਤ੍ਰੀਆਂ ਦੇਖ ੨ ਭੁਲ ਗਿਆ ਹੈਂ, ਅਫਸੋਸ ਹੈ ਕਿਤੇ ਈਸ਼ਵਰ ਦਾ ਨਾਮ ਸਿਮਰਨ ਤੋਂ ਬਗੈਰ ਮਨੁਸ਼ ਜਨਮ ਦੀ ਜਿਤੀ ਹੋਈ ਬਾਜੀ (ਖੇਡ) ਹਾਰ ਦਿਤੀ ਹੈ। ੬. ਹੇ ਈਸ਼ਵਰ ਮੇਰੀ ਜਾਤ ਵੀ ਕਮੀਨੀ ਹੈ, ਮੇਰੀ ਗੋਤ ਕੁਲ ਵੀ ਕਮੀਨੀ ਹੈ ਅਤੇ ਮੇਰਾ ਜਨਮ ਵੀ ਨੀਚ ਘਰ ਦਾ ਹੈ। ਪਰੰਤੂ ਰਵਿਦਾਸ ਆਪ ਦੀ ਸ਼ਰਨ ਆਇਆ ਹੈ, ਹੇ ਜਗਤ ਪਰਜਾ ਦੇ ਮਾਲਕ ਲਜਿਆ ਰਖ ਲਵੋ। ਆਪ ਦਾ ਨਾਮ ਜਪਣ ਕਰਕੇ ਸਭ ਡਰ ਭਰਮ ਤੇ ਛੂਤ ਦੇ ਭੂਤ ਲਭ

ਗਏ ਹਨ।

ਮਾਰਫਤ (ਗਿਆਨ) ਦਾ ਭਰਿਆ ਉਪਦੇਸ਼ ਸੁਣ ਲੋਧੀ ਰਵਿ-ਦਾਸ ਜੀ ਦੇ ਪੈਰਾਂ ਤੇ ਡਿਗ ਪਿਆ ਸੇਵਾ ਕਰਨ ਦੀ ਇਛਾ ਜ਼ਾਹਰ ਕੀਤੀ ਰਵਿਦਾਸ ਨੇ ਨਾਮ ਦੀ ਦਾਤ ਬਖਸ਼ ਕੇ ਕਿਹਾ ਪਾਤਸ਼ਾਹ ਨੂੰ ਕਿਸੇ ਚੀਜ ਦੀ ਲੋੜ ਨਹੀਂ ਹੈ । ਅਗੇ ਲਈ ਪਰਜਾ ਤੇ ਜ਼ੁਲਮ ਕਰਨੇ ਛਡੇ ਗਊ ਗਰੀਬ ਤੇ ਜੀਵ ਮਾਤਰ ਸੇਵਾ ਕਰੋ। ਜੋ ਨਜਰਾਨੇ ਰਾਜਿਆਂ ਪਾਸੋਂ ਆਪ ਨੇ ਲਏ ਹਨ ਉਹ ਵਾਪਸ ਮੋੜੋ । ਇਸ ਸਾਲ ਦੁਨੀਆਂ ਤੇ ਕਾਲ (ਕਹਿਤ) ਪਿਆ ਹੋਇਆ ਹੈ । ਜਿਮੀਂਦਾਰਾਂ ਨੂੰ ਹਾਲਾਂ ਮਾਮਲਾ ਮੁਆਫ ਕਰੋ ਤੇ ਗਰੀਬਾਂ ਨੂੰ ਦਾਨ ਪੁੰਨ ਕਰੋ ਆਪ ਦਾ ਕਲਿਆਣ ਹੋਵੇਗਾ, ਸੰਤ ਸਾਧਾਂ ਨੂੰ ਰਬ ਦਾ ਰੂਪ ਕਰਕੇ ਪੂਜੋ । ਆਪ ਨੇ ਭਗਤ ਕਬੀਰ ਨੂੰ ਦੁਖ ਦਿੱਤਾ ਹੈ ਅਤੇ ਨਾਮ ਦੇਵ ਨੂੰ ਵੀ ਦੁਖਾਇਆ ਹੈ । ਇਸ ਲਈ ਉਹਨਾਂ ਪਾਸੋਂ ਖਿਮਾ ਮੰਗੋ ਅਤੇ ਆਪਣੀ ਭੁਲ ਦਾ ਪਸ਼ਚਾਪ ਕਰੋ।

ਲੋਧੀ ਨੇ ਰਵਿਦਾਸ ਦੇ ਉਪਦੇਸ਼ ਨੂੰ ਮਨ ਵਿਚ ਧਾਰਨ ਕੀਤਾ ਤੇ ਪ੍ਰਤਿਗਿਆ ਕੀਤੀ ਕਿ ਮੈਂ ਸਦਾ ਲਈ ਸੰਤਾਂ ਦਾ ਸੇਵਕ ਹੋ ਕੇ ਰਹਾਂਗਾ। ਉਪਰਤ ਰਾਜਿਆਂ ਦੇ ਨਜ਼ਰਾਨੇ ਵਾਪਸ ਕਰ ਦਿਤੇ ਤੇ ਸਭ ਥਾਂਈ ਅਹਿਲ ਕਾਰਾਂ ਨੂੰ ਹੁਕਮ ਲਿਖ ਦਿਤੇ ਤੇ ਇਸ ਸਾਲ ਦਾ ਮਾਮਲਾ ਲੋਕਾਂ ਨੂੰ ਛਡ ਦਿੱਤਾ ਜਾਵੇ। ਫਿਰ ਭਗਤ ਜੀ ਨੂੰ ਲੰਗਰ ਵਾਸਤੇ ਧੰਨ ਦਾਨ ਕੀਤਾ ਤੇ ਖੁਸ਼ੀ ਖੁਸ਼ੀ ਦੌਰਾ ਮੁਲਤਵੀ ਕਰ ਦਿਲੀ ਨੂੰ ਵਾਪਸ ਮੁੜ ਗਿਆ । ਫਿਰ ਸਾਰੇ ਰਾਜ ਮਹਾਰਾਜੇ ਭਗਤ ਜੀ ਦਾ ਧੰਨਵਾਦ ਕਰਦੇ ਹੋਏ ਆਪਣੇ ੨ ਘਰਾਂ ਨੂੰ ਗਏ ਤੇ ਈਰਖਾ ਵਾਦੀ ਬੜੇ ਸ਼ਰਮਸਾਰ ਹੋਏ । ਰਵਿਦਾਸ ਦਾ ਜੱਸ ਸੂਰਜ ਦੀ ਤਰ੍ਹਾਂ ਦੁਨੀਆਂ ਤੇ ਚਮਕਣ ਲੱਗਾ।

### ਰਵਿਦਾਸ ਭਗਤ ਤੇ ਗੁਰੂ ਨਾਨਕ ਦੇਵ ਜੀ

ਦੁਨੀਆਂ ਨੂੰ ਤਾਰਦੇ ੨ ਸ੍ਰੀ ਗੁਰੂ ਨਾਨਕ ਦੇਵ ਜੀ ਜਦ ਕਾਂਸ਼ੀ ਵਿਚ ਪੁਜ ਸਨ ਤਾਂ ਉਦੋਂ ਰਵਿਦਾਸ ਭਗਤ ਜੀ ਦੀ ਉਮਰ ਇਕ ਸੌ ਦੋ

ਸਾਲ ਦੀ ਸੀ ਤੇ ਗੁਰੂ ਨਾਨਕ ਦੇਵ ਜੀ ਦੀ ਉਮਰ ਸਨਤਾਲੀ ਬਰਸ ਦੀ ਸੀ। ਤਿੰਨਾਂ ਨੇ ਆਪੋ ਵਿਚ ਮਿਲ ਕੇ ਸੰਸਾਰ ਦੇ ਭਲੇ ਲਈ ਵਿਚਾਰਾਂ ਕੀਤੀਆਂ। ਰਵਿਦਾਸ ਜੀ ਨੇ ਗੁਰੂ ਨਾਨਕ ਦੇਵ ਜੀ ਨੂੰ ਨਿਮਸ਼ਕਾਰ ਕੀਤੀ ਤਾਂ ਗੁਰੂ ਜੀ ਨੇ ਰਵਿਦਾਸ ਨੂੰ ਚੁਕ ਕੇ ਗੱਲ ਨਾਲ ਲਾ ਕੇ ਬਚਨ ਕੀਤਾ। ਧੰਨ ਭਗਤ ਰਵਿਦਾਸ ਜੀ ਤੇਰਾ ਜੀਵਨ ਸਫਲ ਹੈ। ਤੇਰੀ ਘਾਲਿ ਥਾਇ ਪਈ ਹੈ । ਤੂੰ ਲੱਖਾਂ ਨੂੰ ਪਰਮੇਸ਼ਰ ਦੇ ਰਸਤੇ ਤੇ ਆਂਦਾ ਹੈ ਜਦੋਂ ਤਕ ਸੰਸਾਰ ਰਹੇਗਾ ਤੇਰਾ ਨਾਮ ਅਮਰ ਰਹੇਗਾ । ਸਾਡੀ ਬਾਣੀ ਨਾਲ ਤੇਰੀ ਬਾਣੀ ਪੂਜੀ ਜਾਵੇਗੀ । ਸਾਡੇ ਨਾਮ ਨਾਲ ਤੇਰੇ ਨਾਮ ਨੂੰ ਨਮਸ਼-ਕਾਰਾਂ ਹੋਣਗੀਆਂ । ਸੋ ਇਸ ਪਰਕਾਰ ਗੁਰੂ ਜੀ ਨਾਲ ਰਵਿਦਾਸ ਦੀ ਗੋਸ਼ਟ (ਗਲ ਬਾਤ) ਹੋਈ ਹੈ। ਜਿਤਨੇ ਦਿਨ ਗੁਰੂ ਜੀ ਕਾਂਸ਼ੀ ਵਿਖੇ ਰਹੇ ਲੰਗਰ ਪਾਣੀ ਦਾ ਪ੍ਰਬੰਧ ਭਗਤ ਜੀ ਕਰਦੇ ਰਹੇ। ਪੰਡਤ ਤੇ ਹੋਰ ਸ਼ਰਈ ਲੋਕਾਂ ਦੇ ਦੇਖ ਕੇ ਫਿੜੀਂ ਭਰਮ ਪੈ ਗਏ। ਪਰ ਭਗਤਾਂ ਦਾ ਮੇਲੀ ਭਗਤ ਹੁੰਦਾ ਹੈ ਤੇ ਚੋਰ ਦਾ ਮੇਲੀ ਚੋਰ ਹੁੰਦਾ ਹੈ।

## ਬ੍ਰਿਧ ਅਵਸਥਾ ਦਾ ਸਮਾਂ

ਗੁਰੂ ਨਾਨਕ ਦੇਵ ਜੀ ਦੇ ਮਿਲਣ ਪਿਛੋਂ ਰਵਿਦਾਸ ਜੀ ਆਪਣੀ ਗੁਫਾ ਵਿਚ ਆਸਨ ਜਮਾ ਕੇ ਬੈਠ ਗਏ ਫੇਰ ਕਿਸੇ ਨਾਲ ਕੋਈ ਖਾਸ ਸਾਖੀ ਨਹੀਂ ਹੋਈ । ਭਾਂਡਾ ਅਗੇ ਪਵਿਤਰ ਸੀ । ਸੋ ਗੁਰੂ ਜੀ ਦੀ ਮੇਹਰ ਨਾਲ ਡਕੋ ਡਕ ਭਰਪੂਰ ਹੋ ਗਿਆ । ਆਪਣੀ ਸਾਰੀ ਸੰਗਤ ਤੇ ਬਰਾਦਰੀ ਨੂੰ ਸਦ ਕੇ ਆਖਰੀ ਵਾਰ ਸਿਖਸ਼ਾ ਦਿਤੀ ਤੇ ਕਿਹਾ ਭਰਾਓ ਮੁਸਲਮਾਨ ਖੁਦਾ ਦੇ ਡਰ ਵਾਲਾ ਨਹੀਂ ਹੈ । ਇਸਦਾ ਇਤਬਾਰ ਕਰਨਾ ਮਗਰ ਇਸ ਨਾਲ ਪਿਆਰ ਕਰਨਾ, ਵਿਹਾਰ ਕਰਨਾ, ਘੋਰ ਪਾਪ ਹੈ ਰਾਮ ਦੇ ਨਾਮ ਦਾ ਜਾਪ ਜਪੋ, ਵੰਡ ਕੇ ਛਕੋ, ਪਰ-ਇਸਤ੍ਰੀ ਦਾ ਭੋਗਣਾ ਪਰਾਈ ਨਿੰਦਾ ਕਰਨੀ, ਪਰਾਇਆ ਧਨ ਚੁਰਾਉਣਾ ਮਹਾਂ ਪਾਪ ਹੈ ਜੋ ਜਾਣ ਬੁਝ ਕੇ ਪਾਪਾਂ ਵਿਚ ਪੈਰ ਪਾਵੇਗਾ ਉਸਦੀ ਕੋਈ ਗੁਰੂ ਪੀਰ ਹਾਮੀ

ਨਹੀਂ ਭਰੇਗਾ। ਚੋਰ ਯਾਰੀ ਨਿੰਦਾ ਬਖੀਲੀ ਵਿਸ਼ੇ ਵਿਕਾਰਾਂ ਦਾ ਤਿਆਗ ਕਰੋ, ਸੇਵਾ ਸਿਮਰਨ ਵਿਚ ਮਨ ਨੂੰ ਜੋੜੋ। ਬੂਹੇ ਤੇ ਆਏ ਅਭਿਆਗਤ ਦੀ ਯਥਾ ਯੋਗ ਸੇਵਾ ਕਰੋ 'ਜਿਉ ਮਨ ਦੇਖੋ ਪਰ ਮਨ ਤੈਸਾ' ਭਾਵ ਜਿਵੇਂ ਆਪਣਾ ਮਨ ਵੀ ਮਾਨਕ ਦੀ ਤਰ੍ਹਾਂ ਅਮੋਲ ਸਮਝਦੇ ਹੋ ਦੂਸਰੇ ਦਾ ਮਨ ਵੀ ਉਵੇਂ ਹੀ ਅਮੋਲ ਸਮਝ ਕੇ ਸਤਿਕਾਰ ਕਰੋ।

ਭਗਤ ਜੀ ਦੇ ਡੇਰੇ ਦਿਨੇ ਰਾਤ ਜਸ ਹੁੰਦਾ ਰਹਿੰਦਾ ਸੀ। ਦੂਰ ਦੂਰ ਤੋਂ ਦਰਸ਼ਕ ਅਮੋਲ ਭੇਟਾ ਲਈ ਦਰਸ਼ਨਾਂ ਨੂੰ ਆਉਂਦੇ ਤੇ ਮਨ ਦੇ ਮਨੋਰਥ ਪੂਰਨ ਹੁੰਦੇ। ਆਪ ਜੀ ਦੇ ਦਾੜ੍ਹੇ ਤੇ ਸਿਰ ਦੇ ਕੇਸ ਰੇਸ਼ਮ ਦੀ ਤਰ੍ਹਾਂ ਸੁੰਦਰ ਹੋ ਕੇ ਇਉਂ ਸੋਭਾ ਪਾਂਦੇ ਸਨ, ਜਿਵੇਂ ਅਸੂ ਦੀ ਪੂਰਨਮਾਸ਼ੀ ਦੇ ਚੰਦ੍ਰਮਾਂ ਦੀਆਂ ਕਿਰਨਾਂ ਮਨ ਨੂੰ ਮੋਂਹਦੀਆਂ ਹਨ। ਸਾਰੀ ਆਯੂ ਜਤ ਸਤ (ਏਕਾ ਨਾਰੀ ਸਦਾ ਜਤੀ) ਵਿਚ ਰਹਿਕੇ ਲਖਾਂ ਭੁਲੜਾਂ ਨੂੰ ਈਸ਼ਵਰ ਦੀ ਜੋਤ ਨਾਲ ਮੇਲ ਦਿਤਾ ਅੰਨ ਛੱਡ ਕੇ ਬਰਤ ਰਖਨਾ ਤੇ ਪਖੰਡ ਕਰਨੇ ਪਥਰ ਸ਼ਿਵਲਿੰਗ ਪੂਜਨੇ ਤੇ ਵਰਜ ਕੇ ਸਭ ਨੂੰ ਚਿਤ੍ਰ ਬਚਿਤ੍ਰ ਇਹੋ ਅਵਝੇਰਾ॥ ਤਜਿ ਚਿਤਰਿ ਚਿਤੁ ਰਾਖਿ ਚਿਤੇਰਾ॥੧੨॥ ਦਾ ਅਦੁਤੀ ਉਪਦੇਸ ਦਿਤਾ। ਗ੍ਰਹਿਸਥ ਦੇ ਵਿਚ ਰਹਿਕੇ ਕੰਵਲ ਫੁਲ ਵਾਂਗੂ ਨਿਰਲੇਪ ਤੇ ਨਿਰਮੋਹ ਹੋ ਕੇ ਜਗਤ ਦੇ ਭਲੇ ਦਾ ਉਦੇਸ਼ ਜਾਰੀ ਕੀਤਾ ਧਰਮ ਦੀ ਕਿਰਤ ਕਮਾਈ ਵਿਚੋਂ ਗਊ ਗਰੀਬ ਦੀ ਟਹਿਲ ਕਰਨੀ ਤੇ ਆਪਾ ਮਾਰ ਕੇ ਸਭ ਦੇ ਚਰਨਾਂ ਦੀ ਧੂੜ ਹੋਣਾ ਸਖਾਇਆ। ਆਖੋ ਧੰਨ ਸ੍ਰੀ ਰਵਿਦਾਸ।

ਭਗਤ ਜੀ ਨੂੰ ਭਗਵਾਨ ਜੀ ਦਾ ਸਦ

ਕਜ਼ਾ ਲਾਈ ਆਏ ਰਜ਼ਾ ਲੈ ਚਲੀ ਚਲੇ
ਨਾਂ ਆਪਨੀ ਖੁਸ਼ੀ ਆਏ ਨਾ ਆਪਨੀ ਖੁਸ਼ੀ ਚਲੈ

ਕਲਾਮ ਵਿਚ ਲਿਖਿਆ ਹੈ ਕਿ ਐ ਮਨੁਖ ਤੂੰ ਬੁਦ ਬੁਦਾ ਬਣ ਜਾਹ ਤੇਰੀ

ਮਰਜ਼ੀ ਤੋਂ ਬਿਨਾਂ ਖੁਦਾ ਕੋਈ ਵੀ ਕੰਮ ਨਾ ਕਰੇ ਅਤੇ ਜਦੋਂ ਆਪਣਾ ਅੰਤਲਾ ਹੁਕਮ ਨਾਜ਼ਲ ਕਰਨ ਲਗੇ ਤਾਂ ਤੇਰੇ ਕੋਲੋਂ ਆ ਕੇ ਪੁਛੇ ਕਿ ਤੇਰੀ ਮਰਜ਼ੀ ਕਿਸ ਤਰ੍ਹਾਂ ਹੈ–

ਖੁਦਨੀ ਕੋ ਕਰ ਬੁਲੰਦ ਇਤਨਾ ਕਿ ਹਰ ਤਕਦੀਰ ਸੇ ਪਹਿਲੇ
ਖੁਦਾ ਬੰਦੇ ਸੇ ਖੁਦ ਪੂਛੇ ਬਤਾ ਤੇਰੀ ਰਜ਼ਾ ਕਿਆ ਹੈ।

ਇਹ ਨਿਰੀ ਕਹਿਣ ਦੀ ਗੱਲ ਨਹੀਂ ਸਗੋਂ ਸੂਰਜ ਵਾਂਗ ਰੌਸ਼ਨ ਹੈ ਕਿ ਨਾਮ ਜਪਣ ਵਾਲੇ ਮਹਾਤਮਾਂ ਤੇ ਮੌਤ ਆਮ ਲੋਕਾਂ ਜਹੀ ਨਹੀਂ ਔਂਦੀ। ਉਹਨਾਂ ਨੂੰ ਪਹਿਲੇ ਆਪਣੇ ਅੰਤਲੇ ਸਵਾਸ ਦੇ ਮੁਤਅਲਕ ਸਾਰਾ ਵਕਤ ਮਲੂਮ ਹੋ ਜਾਂਦਾ ਹੈ। ਪਰਵਾਰ ਵਿਚ ਖਚਿਤ ਹੋਏ ਲੋਕ ਵਿਸ਼ਟੇ ਦੇ ਕੀੜੇ ਵਾਂਗ ਅਣਭੋਲ ਮਾਰੇ ਜਾਂਦੇ ਹਨ ਅਤੇ ਗੁਰਮੁਖ-ਜਨ ਕਈ ਕਈ ਦਿਨ ਪਹਿਲੇ ਹੀ ਤਿਆਰ ਹੋ ਕੇ ਸਿਮਰਨ ਵਿਚ ਜੁੜ ਜਾਂਦੇ ਹਨ। ਐਨ ਇਸੇ ਹੀ ਤਰ੍ਹਾਂ ਅਕਾਲ ਪੁਰਖ (ਭਗਵਾਨ) ਨੇ 'ਨਿਰਾਕਾਰ' ਤੋਂ ਸਾਕਾਰ ਰੂਪ ਧਾਰ ਕ ਭਗਤ ਜੀ ਨੂੰ ਕਿਹਾ, ਐ ਰਵਿਦਾਸ! ਤੇਰੇ ਮੇਰੇ ਵਿਚ ਹੁਣ ਪਰੀਤ ਏਨੀ ਪਰਬਲ ਹੋ ਗਈ ਹੈ ਕਿ ਇਕ ਦੂਜੇ ਦੀ ਜੁਦਾਈ ਨਹੀਂ ਸਹਾਰੀ ਜਾਂਦੀ। ਇਸ ਲਈ ਆਪ ਹੁਣ ਕਲ ਨੂੰ ਮੇਰੇ ਬੈਕੁੰਠ ਧਾਮ (ਬੇਗਮ ਪੁਰੇ) ਵਿਚ ਆਉ। ਆਪ ਤਿਆਰ ਰਹਿਣਾ ਮੇਰੇ ਨਿਕਟ-ਵਰਤੀ ਗਣ ਕਲ ਬਿਬਾਣ ਲੈ ਕੇ ਲੈਣ ਵਾਸਤੇ ਆਉਣਗੇ। ਤੁਸਾਂ ਇਕ ਸੌ ਚਾਰ ਬਰਸ ਮਾਲਾ ਫੇਰ ਕੇ ਮੈਨੂੰ ਵੱਸ ਕਰ ਲਿਆ ਹੈ। ਨੀਚ ਕੌਮ ਦਾ ਜੱਸ ਘਰ ਘਰ ਚੰਦਰਮਾਂ ਦੀ ਰੁਸ਼ਨਾਈ ਵਾਂਗ ਪ੍ਰਕਾਸ਼ ਰਿਹਾ ਹੈ। ਬੇਅੰਤ ਜੀਵਾਂ ਨੂੰ ਨਾਮ ਦਾਨ ਦੇ ਕੇ ਜੀਵਨ ਮੁਕਤ ਕਰ ਦਿਤਾ ਹੈ। ਜੋ ਆਪ ਦੀ ਸਿਖਿਆ ਤੇ ਚਲੇਗਾ ਉਸ ਨੂੰ ਜਮਰਾਜ ਦਾ ਡੰਡ ਨਹੀਂ ਭਰਨਾ ਪਵੇਗਾ।

### ਭਗਤ ਜੀ ਦੀ ਤਿਆਰੀ ਤੇ ਅੰਤਮ ਦਰਸ਼ਨ

ਭਗਤ ਜੀ ਨੇ ਗੁਰੂ ਨਾਨਕ ਜੀ ਦਾ ਉਪਦੇਸ਼ ਚੇਤੇ ਕਰ 'ਜੋ ਤੁਧੁ ਭਾਵੈ ਸਾਈ ਭਲੀ ਕਾਰ ॥ ਤੂ ਸਦਾ ਸਲਾਮਤਿ ਨਿਰੰਕਾਰ' ॥ ਕਹਿਕੇ ਸਿਰ

ਨਿਵਾ ਦਿਤਾ। 'ਕਬੀਰ ਮੁਹਿ ਮਰਨੇ ਕਾ ਚਾਉ ਹੈ ਮਰਉ ਤ ਹਰਿ ਕੈ ਦੁਆਰ ॥ ਮਾਧਉ ਮੈਂ ਆਪਦੀ ਰਜ਼ਾ ਵਿਚ ਰਾਜੀ ਹਾਂ ਮੇਲਿ ਲੈਹੁ ਦਇਆਲ ਢਹਿ ਪਏ ਦੁਆਰਿਆ ॥ ਆਪ ਨੇ ਜੋ ਹੁਕਮ ਦੇ ਕੇ ਮੈਨੂੰ ਸੰਸਾਰ ਵਿਚ ਭੇਜਿਆ ਸੀ ਸੋ ਨਿਭਾਉਣ ਦਾ ਯਤਨ ਕੀਤਾ ਹੈ । ਏਹ ਸਭ ਤੇਰੀ ਮੇਹਰ ਹੈ। ਨਹੀਂ ਤਾਂ ਮੇਰੇ ਵਰਗੇ ਗਰੀਬ ਤੇ ਕਮਜੋਰ ਨੂੰ ਕੌਣ ਜਾਣਦਾ ਸੀ। ਤੂੰ ਆਪਣੀ ਰਹਿਮਤ ਦੇ ਪੰਘੂੜੇ ਤੇ ਪਾ ਕੇ ਪਿਆਰ ਦੇ ਝੂਟੇ ਦਿਤੇ ਹਨ। ਹੁਣ ਬਿਰਧ ਅਵਸਥਾ ਹੋ ਗਈ ਹੈ (ਸਾਰੇ ਸਾਥੀ ਚਬਣ (ਦੰਦ) ਚਲਣ (ਪੈਰ) ਰਤੈਨ) (ਨੇਤਰ) ਸੇ ਸੁਣੀਅਰ (ਕੰਨ) ਬਹਿ ਗਏ ॥ ਹੇੜੇ ਮੁਤੀ ਧਾਹ ਸੇ ਜਾਨੀ ਚਲਿ ਗਏ ॥ ਸਾਥ ਛਡ ਰਹੇ ਹਨ ਪੰਚ ਤੱਤ ਸਰੀਰ ਦਾ ਭਾਂਡਾ ਆਖਰ ਭਜਣਾ ਤਾਂ ਹੈ ਹੀ । ਜਿਵੇਂ ਸਰਪ ਨੂੰ ਆਪਣੀ ਕੁੰਜ ਛਡਨ ਵੇਲੇ ਕੋਈ ਦੁਖ ਨਹੀਂ ਹੁੰਦਾ ਇਵੇਂ ਹੀ ਮੈਂ ਆਪਣੇ ਪ੍ਰਾਣਾਂ ਦਾ ਮੋਹ ਛੱਡ ਕੇ ਆਪ ਦੀ ਜੋਤ ਵਿਚ ਮਿਲਣ ਲਈ ਸਦਾ ਤਿਆਰ ਹਾ।

## ਸੰਗਤਾਂ ਨੂੰ ਬੁਲਾਵਾ

ਭਗਵਾਨ ਜੀ ਆਪਣੇ ਭਗਤ ਨੂੰ ਏਦਾਂ ਹੁਕਮ ਦੇਕੇ ਅਲੋਪ ਹੋ ਗਏ ਰਵਿਦਾਸ ਨੇ ਉਸੇ ਘੜੀ ਪੰਡਤ ਬ੍ਰਿਜਮੋਹਨ ਤੇ ਰਾਧੇ ਸ਼ਾਮ ਨੂੰ ਪਾਸ ਬੁਲਾਇਆ ਤੇ ਨੇੜੇ ਨੇੜੇ ਦੇ ਸਾਰੇ ਸੇਵਕਾਂ ਨੂੰ ਚਿਠੀਆਂ ਲਿਖ ਦਿਤੀਆਂ ਕਿ ਜੋ ਸਾਡੇ ਅੰਤਮ ਦਰਸ਼ਨ ਕਰਨਾ ਚਾਹ ਉਹ ਦਿਨ ਚੜਦੇ ਤੱਕ ਕਾਂਸ਼ੀ ਪੁਜ ਜਾਵੇ, ਕਲ ਸਵੇਰੇ ਸਵੇਰੇ ਸੂਰਜ ਉਦੇ ਹੋਣ ਤੋਂ ਪਿਛੋਂ ਅਸੀਂ ਪ੍ਰਾਨ ਤਿਆਗਾਂਗੇ। ਏਸ ਤਰ੍ਹਾਂ ਛੇਤੀ ਛੇਤੀ ਚਿਠੀਆਂ ਲਿਖਵਾ ਕੇ ਸੇਵਕ ਦੁੜਾ ਦਿਤੇ। ਚਿਠੀਆਂ ਪੂਜਦੇ ਹੀ ਸ਼ਰਧਾਲੂ ਪਤੰਗਿਆਂ ਦੀ ਤਰ੍ਹਾਂ ਹੁਮ ਹੁਮਾ ਕੇ ਪੁਜਣੇ ਸ਼ੁਰੂ ਹੋ ਗਏ । ਸੇਵਾਦਾਰਾਂ ਨੇ ਦਰਸ਼ਕਾਂ ਦੇ ਲੰਗਰ ਦਾ ਪਰਬੰਧ ਕੀਤਾ। ਮਹਾਰਾਜਾ ਰਤਨ ਸਿੰਘ, ਚੰਦਰ ਪ੍ਰਤਾਪ, ਰਾਣਾ ਸਾਂਗਾ, ਮੀਰਾਂ ਬਾਈ, ਮਹਾਰਾਣੀ ਝਾਲੀ, ਰਾਜਾ ਨਾਗਰ ਮਲ ਅਤੇ ਹੋਰ ਸਭ ਸੇਵਕ ਆਪਣੇ ਪਿਆਰੇ ਗੁਰੂ ਦੇ ਅੰਤਮ ਦਰਸ਼ਨ ਕਰਨ ਨੂੰ ਆ ਗਏ । ਭਗਤ

ਜੀ ਆਏ ਸ਼ਰਧਾਲੂਆਂ ਨੂੰ ਬੜੀ ਖੁਸ਼ੀ ਦੇ ਨਾਲ ਮਿਲਦੇ ਤੇ ਭਾਣਾ ਮੰਨਣ ਦੀ ਹਦਾਇਤ ਕਰਦੇ। ਕਹਿੰਦੇ ਜਦ ਵੀ ਉਦਾਸ ਹੋਵੋ ਸਾਡਾ ਧਿਆਨ ਧਰਨਾ ਪਰਤੱਖ ਦਰਸ਼ਨ ਹੋਣਗੇ।

ਏਹ ਸਰੀਰ ਨਾਸਵੰਤ ਹੈ, ਇਸ ਨੇ ਅਵਸ਼ ਬਿਨਸਣਾ ਹੈ। ਏਸ ਸੰਸਾਰ ਤੇ ਸਦਾ ਕੋਈ ਨਹੀਂ ਰਹਿੰਦਾ ਆਵਨ ਆਏ ਸ੍ਰਿਸ਼ਟਿ ਮਹਿ ਬਿਨ ਬੂਝੇ ਪਸੂ ਢੋਰ।' ਜੋ ਮਨੁਖ ਗਿਆਨਵਾਨ ਹੋ ਕੇ ਆਪੇ ਦੀ ਸੋਝੀ ਪਾ ਲੈਂਦਾ ਹੈ ਉਸ ਦਾ ਜਨਮ ਸਫਲ ਹੈ ਜੋ ਅਗਿਆਨਤਾ ਵਿਚ ਭੁਲ ਕੇ ਸਿਮਰਨ ਨਹੀਂ ਕਰਦਾ ਉਹ ਪਸ਼ੂ ਦੀ ਤਰ੍ਹਾਂ ਚੌਰਾਸੀ ਲਖ ਜੂਨ ਵਿਚ ਖੱਪ ਖੱਪ ਕੇ ਮਰਦਾ ਤੇ ਜਮਦਾ ਹੈ। ਚਿੰਤਾ ਨਹੀਂ ਕਰਨੀ ਪੰਚ ਭੂਤਕ ਸਰੀਰ ਨਾਲ ਪਿਆਰ ਨਹੀਂ ਕਰਨਾ। ਸੰਸਕਾਰ ਕਰਕੇ ਭਸਮ ਨਦੀ ਵਿਚ ਪ੍ਰਵਾਹ ਦੇਣੀ। ਰੋਣਾ ਪਿਟਣਾ ਨਹੀਂ ਸਗੋਂ ਹਰੀ ਜਸ, ਕਥਾ ਵਾਰਤਾ ਕਰ ਕੇ ਅਸ਼ਾਂਤ ਹੋਏ ਮਨਾਂ ਨੂੰ ਧੀਰਜ ਦੇਣੀ। ਉਪਰੰਤ ਮਾਤਾ ਭਾਗਨ ਦੇਵੀ ਜੀ ਨੇ ਬੇਨਤੀ ਕੀਤੀ ਹੇ ਪ੍ਰਾਨ ਪਤਿ ਮੈਨੂੰ ਵੀ ਆਪਣੇ ਚਰਨਾਂ ਵਿਚ ਰਖਣਾ, ਆਪ ਤੋਂ ਬਗੈਰ ਮੇਰਾ ਇਸ ਸੰਸਾਰ ਤੇ ਕੌਣ ਹੈ 'ਕਿਸ ਹੀ ਕੇਈ ਕੋਇ ਮੰਞੁ ਨਿਮਾਣੀ ਇਕੁ ਤੂੰ।' ਦਾਤਾਰ ਮੈਨੂੰ ਆਪਣੇ ਨਾਲ ਹੀ ਲੈ ਚਲੋ, ਆਪ ਤੋਂ ਬਗੈਰ ਇਕ ਛਿਨ ਵੀ ਮਛੀ ਦੀ ਤਰ੍ਹਾਂ ਨਹੀਂ ਰਹਿ ਸਕਦੀ।

ਰਵਿਦਾਸ ਜੀ ਨੇ ਭਾਗਨ ਦੇਵੀ ਨੂੰ ਧੀਰਜ ਦਿਤੀ ਤੇ ਅੰਤੁ ਵੇਲੇ ਹਾਮੀ ਭਰਨ ਦਾ ਹੌਂਸਲਾ ਦਿਤਾ ਅਤੇ ਹੋਰ ਵੀ ਸਿਖ ਸੇਵਕਾਂ ਨੂੰ ਨੇਤਰ ਭਰਦਿਆਂ ਭੇਖ ਭਾਣਾ ਮਿਠਾ ਕਰਕੇ ਮੰਨਣ ਦੀ ਸਿਖਸ਼ਾ ਦਿਤੀ। ਭਗਤ ਜੀ ਇਕ ਉਚੀ ਜਗਾ ਤੇ ਆਸਨ ਲਾ ਕੇ ਸਿਰਹਾਣੇ ਦੇ ਆਸਰੇ ਹਥ ਵਿਚ ਸਿਮਰਨਾ ਪਕੜੀ ਬੈਠੇ ਸਨ ਜਿਵੇਂ ਚਕੋਰ ਨੇ ਚੰਦਰਮਾਂ ਵਲ ਤਾੜ ਲਾਈ ਹੁੰਦੀ ਹੈ। ਰਾਜਾ ਨਾਗਰ ਮਲ ਜੀ ਸਿਰ ਤੇ ਚੌਰ ਕਰ ਰਹੇ ਸਨ ਤੇ ਮਹਾਰਾਣੀ ਝਾਲੀ ਤੇ ਮੀਰਾਂ ਜੀ ਪਖਾ ਝਲਣ ਦੀ ਸੇਵਾ

ਕਰ ਰਹੇ ਸਨ। ਸਾਰਿਆਂ ਦੇ ਮੂੰਹੋਂ ਧੰਨ ਸ੍ਰੀ ਰਵਿਦਾਸ ਭਗਤ ਜੀ ਦੀ ਅਵਾਜ ਨਿਕਲ ਰਹੀ ਸੀ । ਕਿਤੇ ਕੋਈ ਮਹਾਤਮ ਕਥਾ ਕਰ ਰਿਹਾ ਸੀ ਇਸ ਭਾਂਤ ਭਗਤ ਜੀ ਦਾ ਅਨੋਖਾ ਚੋਜ ਦੇਖ ਲੋਕੀ ਹੈਰਾਨ ਹੋ ਰਹੇ ਸਨ, ਰਵਿਦਾਸ ਜੀ ਦੇ ਚਿਹਰੇ ਤ ਗੁਲਾਬ ਦੇ ਖਿੜਦੇ ਫੁਲ ਵਾਂਗ ਲਾਲੀ ਤੇ ਮੁਸਕਰਾਹਟ ਨੱਚ ਰਹੀ ਸੀ । ਤੇ ਬੁਲ੍ਹ (ਹੋਂਠ) ਕਿਸੇ ਅਜੱਪਾ ਜੱਪ ਵਿਚ ਫਰਕ ਰਹੇ ਸਨ । ਨੇਤ੍ਰਾਂ ਦੇ ਵਿਚੋਂ ਢੱਠਦੇ ਦਿਲਾਂ ਨੂੰ ਹੌਂਸਲੇ ਦੇਣ ਵਾਲਾ ਪਿਆਰ ਚਮਕਦਾ ਵਖਾਲੀ ਦੇਂਦਾ ਸੀ। ਚਰਨਾਂ ਵਿਚ ਧਨ ਪਦਾਰਥ ਦੇ ਢੇਰ ਲੱਗ ਗਏ । ਸੇਵਾਦਾਰ ਚੁਕ ਚੁਕ ਲੰਗਰ ਖਾਨੇ ਵਿਚ ਜਮ੍ਹਾਂ ਕਰੀ ਜਾਂਦੇ। ਜਦ ਇਸ ਪ੍ਰਕਾਰ ਸਤਿਸੰਗ ਹੁੰਦੇ ੨ ਦਿਨ ਤੋਂ ਰਾਤ ਤੇ ਹੁਣ ਰਾਤ ਤੋਂ ਦਿਨ ਉਦੇ ਹੋਣ ਦੇ ਚਿੰਨ੍ਹ ਪਰਗਟ ਹੋਣ ਲਗੇ ਤਦ ਰਵਿਦਾਸ ਜੀ ਨੇ ਆਪਣੇ ਸੇਵਕਾਂ ਨੂੰ ਅੰਤਮ ਉਪਦੇਸ਼ ਦੇਣ ਲਈ ਇਉਂ ਸ਼ਬਦ ਉਚਾਰਨ ਕੀਤਾ—

ਰਾਗੁ ਗਉੜੀ ਰਵਿਦਾਸ ਜੀ ਦੇ ਪਦੇ ਗਉੜੀ ਗੁਆਰੇਰੀ

੧. ਬੇਗਮਪੁਰਾ ਸਹਰ ਕੋ ਨਾਉ ॥ ਦੂਖੁ ਅੰਦੋਹੁ ਨਹੀ ਤਿਹਿ ਠਾਉ ॥ ੨. ਨਾਂ ਤਸਵੀਸ ਖਿਰਾਜੁ ਨ ਮਾਲੁ ॥ ਖਉਫੁ ਨ ਖਤਾ ਨ ਤਰਸੁ ਜਵਾਲੁ ॥ ੧ ॥ ੩. ਅਬ ਮੋਹਿ ਖੂਬ ਵਤਨ ਗਹ ਪਾਈ ॥ ਊਹਾਂ ਖੈਰਿ ਸਦਾ ਮੇਰੇ ਭਾਈ ॥ ੧ ॥ ਰਹਾਉ ॥ ੪. ਕਾਇਮ ਦਾਇਮ ਸਦਾ ਪਾਤਿਸਾਹੀ ॥ ਦੋਮ ਨ ਸੇਮ ਏਕ ਸੋ ਆਹੀ ॥ ੫. ਆਬਾਦਾਨੁ ਸਦਾ ਮਸਹੂਰ ॥ ਊਹਾਂ ਗਨੀ ਬਸਹਿ ਮਾਮੂਰ ॥ ੨ ॥ ੬. ਤਿਉ ਤਿਉ ਸੈਲ ਕਰਹਿ ਜਿਉ ਭਾਵੈ ॥ ਮਹਰਮ ਮਹਲ ਨ ਕੋ ਅਟਕਾਵੈ ॥ ੭. ਕਹਿ ਰਵਿਦਾਸ ਖਲਾਸ ਚਮਾਰਾ ॥ ਜੋ ਹਮ ਸਹਰੀ ਸੁ ਮੀਤੁ ਹਮਾਰਾ ॥ ੩ ॥ ੨ ॥

ਅਰਥ–੧. ਹੇ ਸੰਤ ਜਨੋ ਸਾਡੇ ਅਸਲੀ ਸ਼ਹਿਰ (ਟਿਕਾਣੇ) ਦਾ ਨਾਮ ਬੇ-ਗੰਮ ਪੁਰਾ (ਜਿਥੇ ਕੋਈ ਗਮ ਨਹੀਂ) ਹੈ ਜਿਥੇ ਕੋਈ ਦੁਖ ਚਿੰਤਾ ਜਾਂ ਡਰ ਖਤਰੇ ਨੂੰ ਥਾਂ ਨਹੀਂ ਹੈ। ੨. ਉਥੇ ਕਿਸੇ ਕਿਸਮ ਦਾ ਫਿਕਰ ਨਹੀਂ ਤੇ ਨਾ ਹੀ ਉਥੇ ਕਿਸੇ ਕੋਲੋਂ ਕੋਈ ਖਿਰਾਜ (ਮਾਮਲਾ) ਲੈਂਦਾ ਹੈ। ਉਥੇ ਨਾ ਇਕ ਦੂਜੇ ਦਾ ਖੌਫ ਹੈ, ਨਾ ਕੋਈ ਕਸੂਰ ਵਾਰ ਹੈ, ਨਾ ਕੋਈ ਤਰਸ ਕੇ ਕਾਬਲ (ਬਿਮਾਰ–ਭਿਖਮੰਗਾ)ਹੈ ਨਾ ਉਥ ਕਿਸੇ ਗਲ ਦਾ ਘਾਟਾ ਜਾਂ ਜ਼ੁਲਮ ਹੈ। ੩. ਹੇ ਭਾਈ ਜਨੋਂ ਹੁਣ ਮੈਂ ਬੜੇ ਸੋਹਣੇ ਥਾਂ ਤੇ ਚਲਿਆ ਹਾਂ ਭਾਵ ਮੈਨੂੰ ਬੜਾ ਹਛਾ ਵਤਨ ਹਥ ਲਗਾ ਹੈ, ਜਿਥੇ ਹਮੇਸ਼ਾਂ ਭਗਵਾਨ ਦੀ ਮੇਹਰ ਹੈ ਤੇ ਸੁਖ ਹੀ ਸੁਖ ਹੈ। ੪. ਉਥੇ ਇਕ ਪਾਤਸ਼ਾਹ ਦੀ ਹਕੂਮਤ ਹੈ ਤੇ ਉਹ ਸਦਾ ਕਾਇਮ (ਅਟੱਲ) ਹੈ, ਕੋਈ ਦੂਜਾ ਤੀਜਾ ਉਸ ਦਾ ਸਾਨੀ ਸ਼ਰੀਕ ਨਹੀਂ ਹੈ, ਉਹ ਕੇਵਲ ਇਕੋ ਹੀ ਹੈ । ੫. ਉਹ ਹਮੇਸ਼ਾਂ ਅਬਾਦ ਰਹਿੰਦਾ ਹੈ, ਜੋ ਕਦੇ ਵੀ ਨਹੀਂ ਉਜੜਦਾ ਤੇ ਤਮਾਮ ਸੰਸਾਰ ਵਿਚ ਮਸ਼ਹੂਰ ਹੈ, ਉਥੇ ਨਾਮ ਦੇ ਧਨ ਮਾਲ ਭਰੇ ਹੋਏ ਗਨੀ (ਦੋਲਤ ਮੰਦ) ਵਸਦੇ ਹਨ। ੬. ਤੇ ਜਿਹਦੀ ਜਿਵੇਂ ਮਰਜੀ ਹੁੰਦੀ ਹੈ ਉਹ ਉਵੇਂ ਉਵੇਂ ਸੈਰ (ਯਾਤਰਾ) ਕਰਦਾ ਹੈ। ਜੇਹੜੇ ਭਗਵਾਨ ਦੇ ਭੇਤੀ (ਮੇਲੀ) ਹਨ ਉਹ ਜਿਥੇ ਚਾਹੁਣ ਜਾਣ ਉਹਨਾਂ ਨੂੰ ਕੋਈ ਰੋਕਣ ਟੋਕਣ ਵਾਲਾ ਨਹੀਂ । ੭. ਦੁਨੀਆਂ ਦੇ ਬੰਧਨਾਂ ਤੋਂ ਖਲਾਸ (ਛੁਟਾ ਹੋਇਆ) ਰਵਿਦਾਸ ਚੁਮਾਰ ਕਹਿੰਦਾ ਹੈ। ਹੇ ਸੰਤ ਜਨੋਂ ਜੋ ਵੀ ਸਾਡੇ ਸ਼ਹਿਰ ਦੇ ਰਹਿਣ ਵਾਲਾ ਹੈ ਭਾਵ ਜੋ ਵੀ ਸਾਡੀ ਸ਼੍ਰੇਣੀ ਦਾ ਨਾਮ ਲੇਵਾ ਹੈ, ਉਹ ਸਾਡਾ ਪਿਆਰਾ ਮਿਤਰ ਹੈ। ਅਥਵਾ ਸਾਡੇ ਪਿਆਰੇ ਮਿਤਰ ਐਸੇ ਸੁਖਾਂ ਭਰੇ ਸ਼ਹਿਰ ਵਿਚ ਸਾਡੇ ਪਾਸ ਆਉਣਗੇ।

## ਰਵਿਦਾਸ ਜੀ ਦਾ ਚਲਾਣਾ

ਇਸ ਤਰ੍ਹਾਂ ਬ੍ਰਹਮ ਗਿਆਨ ਭਰਿਆ ਉਪਦੇਸ਼ ਸੰਗਤਾਂ ਨੂੰ ਦੇ ਕੇ ਅੰਤਮ ਵਾਰ ਚਾਰੋਂ ਤਰਫ ਮੇਹਰ ਭਰੇ ਨੇਤਰਾਂ ਨਾਲ ਸੇਵਕਾਂ ਵਲ

ਦੇਖਿਆ। ਦੋ ਘੰਟੇ ਦਿਨ ਚੜ੍ਹੇ ੨੮ ਮਾਘ ਸੁਦੀ ਪੂਰਨਮਾਸ਼ੀ ਸੰਮਤ ੧੫੭੫ ਵਾਲੇ ਦਿਹਾੜੇ ਸਫੈਦ ਚਾਦਰਾ ਓੜ ਪਲੰਘ ਤੇ ਲੇਟ ਗਏ ਤੇ ਜਿਵੇਂ ਸਰਪ ਪੁਰਾਣੀ ਕੁੰਜ ਨੂੰ ਲਾਹ ਕੇ ਆਪ ਅਗੇ ਨਿਕਲ ਜਾਂਦਾ ਹੈ। ਇਵੇਂ ਭਗਵਾਨ ਦੀ ਜੋਤ ਨਾਲ ਜੋਤ ਜਾ ਮਿਲੀ। ਸਾਰੇ ਸੇਵਕਾਂ ਨੇ ਇਕ ਅਵਾਜ ਹੋ ਕੇ ਧੰਨ ਰਵਿਦਾਸ ਜਾ ਜਾਪ ਉਚਾਰਨ ਕੀਤਾ। ਅਕਾਸ਼ ਤੋਂ ਫੁਲਾਂ ਦੀ ਬਰਖਾ ਹੋਈ ਸਵਰਨ ਦਾ ਬਿਬਾਣ ਗਣਾਂ ਨੇ ਮੋਢਿਆਂ ਤੇ ਚੁਕਿਆ ਪਰਤੱਖ ਦਰਸ਼ਕਾਂ ਨੇ ਵੇਖਿਆ। ਉਪਰੰਤ ਸਸਕਾਰ ਹੋਣ ਦੀ ਤਿਆਰੀ ਹੋਣ ਲਗੀ। ਅੰਤਮ ਸੇਵਾ ਦਾ ਪ੍ਰਬੰਧ ਰਾਜਾ ਨਾਗਰ ਮਲ ਨੇ ਆਪਣੇ ਜਿਮੇਂ ਲਿਆ, ਆਪਣੇ ਬਾਗ ਵਿਚ ਚੰਦਨ ਦੀ ਚਿਖਾ ਚਿਣਵਾਈ ਗਈ ਅਤੇ ਚਿਖਾ ਤੇ ਪਾਉਣ ਵਾਸਤੇ ਨਾਨਾਂ ਭਾਂਤ ਦੀਆਂ ਖੁਸ਼ਬੂਆਂ ਤੇ ਘਿਉ ਮੰਗਵਾਇਆ ਗਿਆ। ਹੋਰ ਸੇਵਕਾਂ ਨੇ ਵਧੀਆ ਕਿਸਮ ਦੇ ਬਸਤਰ ਭਗਤ ਜੀ ਤੇ ਪਾਉਣ ਲਈ ਲਿਆਂਦੇ। ਵਧੀਆ ਕਿਸਮ ਦਾ ਆਲੀਸ਼ਾਨ ਬਿਬਾਨ ਤਿਆਰ ਕਰਵਾਇਆ। ਹੋਰ ਰਾਜੇ ਰਾਣੀਆਂ ਨੇ ਆਪਣਾ ਪਿਆਰ ਪਰਗਟ ਕਰਨ ਲਈ ਬੇਅੰਤ ਧਨ ਗਰੀਬਾਂ ਨੂੰ ਦਾਨ ਵਿਚ ਵੰਡਿਆ।

ਇਸ ਤਰ੍ਹਾਂ ਤਿਆਰੀ ਕਰਦਿਆਂ ਪਿਛਲਾ ਪਹਿਰ ਹੋ ਗਿਆ। ਇਸ ਅਫਸੋਸ ਵਿਚ ਸਾਰਾ ਸ਼ਹਿਰ ਦੁਕਾਨਾਂ ਬੰਦ ਕਰ ਅੰਤਮ ਦਰਸ਼ਨ ਕਰਨ ਲਈ ਪੁਜਾ, ਚੰਦਨ ਦੇ ਪਟੜੇ ਤੇ ਭਗਤ ਜੀ ਨੂੰ ਲਿਟਾ ਕੇ ਗੰਗਾ ਦੇ ਨਿਰਮਲ ਜਲ ਨਾਲ ਇਸ਼ਨਾਨ ਕਰਾਇਆ। ਇਸ਼ਨਾਨ ਕਰਾਉਣ ਦੀ ਸੇਵਾ ਮਹਾਰਾਣਾ ਸਾਂਗਾ ਤੇ ਰਾਜਾ ਰਤਨ ਸਿੰਘ ਨੇ ਕੀਤਾ। ਜਦ ਇਸ਼ਨਾਨ ਹੋ ਗਿਆ ਤਾਂ ਰਾਜਾ ਚੰਦਰ ਪ੍ਰਤਾਪ ਨੇ ਸਾਰੇ ਸੇਵਕਾਂ ਦੇ ਬਸਤ੍ਰ ਦੇਖ ਦੇਖ ਕੇ ਭਗਤ ਜੀ ਦੇ ਪੰਚ ਭੂਤਕ ਸਰੀਰ ਤੇ ਪਹਿਨਾਏ। ਮਹਾਰਾਣੀ ਝਾਲੀ ਰਾਣੀ ਮੀਰਾਂ ਬਾਈ ਤੇ ਕਰਮਾਂ ਇਸਤ੍ਰੀਆਂ ਵਿਚ ਸ਼ਾਂਤੀ ਵਰਤਾਉਣ ਦਾ ਉਪਦੇਸ਼ ਕਰ ਰਹੀਆਂ ਸਨ। ਉਪਰੰਤ ਰੇਸ਼ਮੀ ਦੁਸ਼ਾਲਾ ਪਹਿਨਾਕੇ

ਬਬਾਣ ਨੂੰ ਸਜਾ ਰਾਜਿਆਂ ਤੇ ਹੋਰ ਸੇਵਕਾਂ ਨੇ ਮੋਢਿਆਂ ਤੇ ਚੁਕਿਆ ਤੇ ਜਲੂਸ ਦੀ ਸਕਲ ਵਿਚ ਸਾਰੀਆਂ ਸੰਗਤਾਂ, ਰਾਜਾ ਨਾਗਰ ਮਲ ਦੇ ਬਾਗ ਵਲ ਨੂੰ ਤੁਰ ਪਈਆਂ । 'ਰਾਮ ਨਾਮ ਸਤ ਹੈ' 'ਧੰਨ ਭਗਤ ਰਵਿਦਾਸ ਹੈ, ਅਵਾਜਾਂ ਨਾਲ ਅਕਾਸ਼ ਗੂੰਜ ਰਿਹਾ ਸੀ । ਮਕਾਨਾਂ ਦੀਆਂ ਛੱਤਾਂ ਤੇ ਖੜੇ ਇਸਤ੍ਰੀਆਂ ਪੁਰਸ਼ ਬਬਾਣ ਤੋਂ ਫੁਲਾਂ ਦੀ ਵਰਖਾ ਕਰ ਰਹੇ ਸਨ। ਬਬਾਣ ਦੇ ਅਗੇ ਮਾਰੂ ਵਾਜਾ (ਸ਼ਾਹੀ ਬੈਂਡ) ਵਜਦਾ ਜਾ ਰਿਹਾ ਸੀ। ਇਸ ਅਲੌਕਿਕ ਜਲੂਸ ਨੂੰ ਦੇਖਣ ਲਈ ਦੇਵਤੇ ਵੀ ਦੇਵਨ੍ਰਗੀ ਚੋਂ ਨਿਕਲ ਕੇ ਅਸਮਾਨ ਤੋਂ ਪੁਸ਼ਪ ਵਰਸ਼ਾ ਕਰਨ ਲਗੇ।

ਇਸ ਭਾਂਤ ਬਬਾਣ ਸਾਰੇ ਬਜਾਰਾਂ ਵਿਚ ਚੱਕਰ ਲਾਉਂਦਾ ਰਾਜਾ ਨਾਗਰ ਮਲ ਦੇ ਬਾਗ ਵਿਚ ਪੁਜਾ, ਚਿਖਾ ਦੇ ਲਾਗੇ ਬਬਾਣ ਰਖ ਕੇ ਅੰਤਮ ਦਰਸ਼ਨ ਕਰਵਾਏ ਗਏ ਅਤੇ ਵਾਰੋ ਵਾਰੀ ਸੇਵਕਾਂ ਨੇ ਚਰਨ ਬੰਦਨਾ ਕੀਤੀ। ਫਿਰ ਚਿਖਾ ਤੇ ਚੜ੍ਹਾ ਕੇ ਉਪਰ ਵੀ ਚੰਦਨ ਦੀ ਲਕੜੀ ਚਿਣੀ ਗਈ ਤੇ ਹੋਰ ਸੁਗੰਧਤ ਵਸਤੂਆਂ ਤੇ ਘਿਓ ਪਲਟ ਕੇ ਰਾਜਾ ਨਾਗਰ ਮਲ ਤੇ ਚੰਦਰ ਪਰਤਾਪ ਨੇ ਚਾਰ ਪਰਕਰਮਾਂ ਕਰ ਦਾਹ ਦਿਤਾ। ਅਗਨ ਲਗਦੇ ਹੀ ਚਿਖਾ ਪਰਚੰਡ ਹੋ ਗਈ ਤੇ ਲਾਟਾਂ ਅਕਾਸ਼ ਨੂੰ ਚੁਮਨ ਲਗੀਆਂ, ਸਾਰੇ ਸੇਵਕ ਭਗਤ ਜੀ ਦੇ ਸਰੂਪ ਨਾਲ ਧਿਆਨ ਜੋੜ ਕੇ ਬੈਠ ਗਏ।

ਕੁਝ ਚਿਰ ਤੋਂ ਬਾਅਦ ਫਿਰ ਜਦ ਸਸਕਾਰ ਹੋ ਗਿਆ ਤਾਂ ਸਾਰੇ ਦਰਸ਼ਕਾਂ ਨੇ ਮਾਤਾ ਭਾਗਨ ਦੇਵੀ ਜੀ ਨੂੰ ਭੇਟਾਂ ਚੜ੍ਹਾਈਆਂ । ਫੇਰ ਏਸੇ ਜਗ੍ਹਾ ਸਮਾਧ ਸਥਾਪਨ ਕਰਨ ਦੀ ਸਕੀਮ ਬਣਾਈ । ਸੋ ਇਸ ਕੰਮ ਲਈ ਸਾਰੇ ਸ਼ਰਧਾਲੂਆਂ ਨੇ ਵਧ ਚੜ੍ਹ ਕੇ ਮਾਇਆ ਅਰਪਨ ਕੀਤੀ ਉਪਰੰਤ ਸਭ ਸੰਗਤਾਂ ਸਤ੍ਹਾਰਵੇਂ ਤੇ ਪੁਜਣ ਦਾ ਮਤਾ ਪਾਸ ਕਰ ਆਪੋ ਆਪਣੇ ਘਰਾਂ ਨੂੰ ਮੁੜ ਗਈਆਂ । ਸਭ ਦੀ ਜ਼ਬਾਨ ਤੇ ਕਬੀਰ ਜੀ ਦੇ ਇਹ ਸਲੋਕ ਸਨ। 'ਕਬੀਰ ਮੁਹਿ ਮਰਨੇ ਕਾ ਚਾਉ ਹੈ, ਮਰਉ ਤ ਹਰਿ ਕੈ

ਦੁਆਰ ॥ ਸਭ ਹਰਿ ਪੂਛੈ ਕਉਨੁ ਹੈ ਪਰਾ ਹਮਾਰੈ ਬਾਰ ॥੬੧॥੭. ਕਬੀਰ ਸੰਤ ਮੂਏ ਕਿਆ ਰੋਈਐ ਜੋ ਅਪੁਨੇ ਗ੍ਰਿਹਿ ਜਾਇ ॥ ਰੋਵਹੁ ਸਾਕਤ ਬਾਪੁਰੇ ਜੁ ਹਾਟੈ ਹਾਟ ਬਿਕਾਇ ॥੧੯॥ 'ਕਬੀਰ ਜਿਸੁ ਮਰਨੇ ਤੇ ਜਗੁ ਡਰੈ ਮੇਰੇ ਮਨਿ ਆਨੰਦੁ ॥ ਮਰਨੇ ਹੀ ਤੇ ਪਾਈਐ ਪੂਰਨੁ ਪਰਮਾਨੰਦੁ ॥੨੨॥

## ਸਮਾਧ ਸਥਾਪਤ ਕਰਨੀ

ਅੰਤ ਸਤਾਰਵੇਂ ਤੇ ਸਾਰੇ ਸੇਵਕ ਇਕਠੇ ਹੋਏ ਤੇ ਇਸ ਜਗ੍ਹਾ ਤੇ ਸਮਾਧ (ਦਿਹੁਰੇ) ਦੀ ਨੀਂਹ ਰਖੀ ਗਈ ਤੇ ਏਸੇ ਥਾਂ ਤੇ ਸਾਲ ਵਿਚ ਦੋ ਵੇਰ ਜਨਮ ਦਿਨ ਤੇ ਜੋਤੀ ਜੋਤ ਸਮਾਉਣ ਦੇ ਦਿਨ ਮੇਲਾ ਲਾਉਣ ਦੀ ਸਕੀਮ ਪਾਸ ਕੀਤੀ ਗਈ। ਸਮਾਧ ਦੀ ਪੂਜਾ ਕਰਨ ਦੀ ਡਿਊਟੀ ਬ੍ਰਾਹਮਣ ਪੁਜਾਰੀਆਂ ਨੇ ਆਪਣੇ ਜਿਮੇਂ ਲਈ ਸੋ ਇਸ ਭਾਂਤ ਭਗਤਾਂ ਦੇ ਬਾਦਸ਼ਾਹ ਸ੍ਰੀ ਰਵਿਦਾਸ ਭਗਤ ਦਾ ਅੰਤਮ ਨਿਸ਼ਾਨ ਕਾਇਮ ਕੀਤਾ ਤੇ ਉਸ ਦੇ ਪਰਚਾਰ ਨੂੰ ਕੌਮ ਵਿਚ ਜਿੰਦਾ ਰਖਣ ਦਾ ਪਰੋਗਰਾਮ ਬਣਾ-ਇਆ। ਦੁਨੀਆਂ ਜਦੋਂ ਤਕ ਰਹੇਗੀ ਰਵਿਦਾਸ ਭਗਤ ਦਾ ਨਾਮ ਅਮਰ ਰਹੇਗਾ। ਸਿਖ ਕੋਮ ਵਿਚ ਰਵਿਦਾਸ ਭਗਤ ਦੀ ਬਾਣੀ ਹੋਰ ਗੁਰੂਆਂ ਤੇ ਭਗਤਾਂ ਵਾਂਗੂ ਪੂਜੀ ਜਾਂਦੀ ਹੈ। ਕਿਉਂਕਿ ਇਹਨਾਂ ਦੀ ਬਾਣੀ ਕੇਵਲ ਇਕ ਅਕਾਲ ਦਾ ਨਾਮ ਜਪਾਉਣ ਵਾਲੀ ਹੈ ਤੇ ਗੁਰੂ ਸਾਹਿਬਾਂ ਦੇ ਆਪਣੇ ਆਸ਼ੇ ਅਨਕੂਲ ਹੈ।

ਆਖੋ ਧੰਨ ਸ੍ਰੀ ਰਵਿਦਾਸ, ਦੁਖ ਦਰਿਦਰ ਦਾ ਹੋਵੇ ਨਾਸ।

॥ ਸੰਪੂਰਣ ॥

ਮਨੀਕਰਨ ਪ੍ਰੈਸ, ਗੁਰੂ ਨਾਨਕ ਨਗਰ, ਸੁਲਤਾਨਵਿੰਡ ਰੋਡ, ਅੰਮ੍ਰਿਤਸਰ।